[कामरेड मुनि लाल]
पहले तैयार हो गई है। लेकन असैम्बली जो यहां पहले आई थी उस का हाल अभी तामीर नहीं हुआ।

(घण्टी की आवाज) अच्छा स्पीकर साहिब, मैं बैठ जाता हूं।

**ਸਰਦਾਰ ਰਾਮਦਿਆਲ ਸਿੰਘ** (ਲੁਧਿਆਣਾ, ਦੱਖਣ) : ਸਪੀਕਰ ਸਾਹਿਬ, ਮੈਂ ਸਰਦਾਰ ਦਰਬਾਰਾ ਸਿੰਘ ਵੱਲੋਂ ਪੇਸ਼ ਕੀਤੇ ਗਏ ਰੈਜ਼ੋਲਿਊਸ਼ਨ ਦੀ ਪਰੋੜਤਾ ਜਾਂ ਹਮਾਇਤ ਕਰਨ ਲਈ ਖੜਾ ਹੋਇਆ ਹਾਂ। ਜਿੱਥੋਂ ਤਕ ਗਵਰਨਰ ਸਾਹਿਬ ਦ ਐਡਰੈਸ ਦਾ ਸੰਬੰਧ ਹੈ, ਮੈਂ ਇਸ ਨੂੰ ਪੜ੍ਹਿਆ ਹੈ। ਮੈਂ ਇਸ ਨੂੰ ਗੌਰਮਿੰਟ ਵੱਲੋਂ ਪਿਛਲੇ ਪੰਜ ਸਾਲਾਂ ਵਿਚ ਗਰੀਬ ਆਦਮੀ ਦੇ ਸੁਧਾਰ ਲਈ ਕੀਤੀ ਗਈ ਸਿਰਤੋੜ ਕੋਸ਼ਸ਼ ਦਾ ਇਕ ਛੋਟਾ ਜਿਹਾ sketch ਸਮਝਦਾ ਹਾਂ; ਇਹ ਐਡਰੈਸ ਉਸ determination ਦਾ sketch ਹੈ ਜਿਹੜਾ ਗੌਰਮਿੰਟ ਨੇ ਅਗਲੇ ਪੰਜ ਸਾਲਾ ਪਲੈਨ ਜਾਂ ਮੌਜੂਦਾ ਪੰਜ ਸਾਲਾ ਪਲੈਨ ਦੇ ਸਮੇਂ ਵਿਚ ਇਸ ਕਿਸਮ ਦੀ effort ਕਰਨ ਬਾਰੇ ਕੀਤਾ ਹੈ। ਇਹ ਪੰਜ ਸਾਲਾ ਪਲੈਨ all important ਪਲੈਨ ਹੈ। ਗੌਰਮਿੰਟ ਦਾ ਇਰਾਦਾ ਹੈ ਕਿ ਇਸ ਪਲੈਨ ਦੀ ਵਰਤੋਂ ਤੋਂ ਬਾਅਦ ਇਸ ਸੂਬੇ ਦੇ ਲੋਕਾਂ ਦੀ ਕਾਇਆ ਪਲਟਨੀ ਹੈ। ਮੈਨੂੰ ਯਕੀਨ ਹੈ ਕਿ ਜੇਕਰ ਸਰਕਾਰ ਇਸੇ ਤਹੱਈਏ ਨਾਲ ਚਲਦੀ ਰਹੀ ਜਿਸ ਨਾਲ ਹੁਣ ਚਲ ਰਹੀ ਹੈ ਤਾਂ ਇਹ ਆਪਣੇ ਨਿਸ਼ਾਨੇ ਵਿਚ ਜ਼ਰੂਰ ਕਾਮਯਾਬ ਹੋਵੇਗੀ। ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਕੁਝ ਮਹਿਕਮਿਆਂ ਦੀ ਠੀਕ ਤੌਰ ਤੇ ਸ਼ਲਾਘਾ ਕੀਤੀ ਹੈ। ਮਿਸਾਲ ਦੇ ਤੌਰ ਤੇ ਮੁਰਬਾ ਬੰਦੀ ਦਾ ਜ਼ਿਕਰ ਕਰਦਿਆਂ ਹੋਇਆਂ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਇਹ ਸੂਬਾ ਮੁਰਬੇ ਬੰਦੀ ਵਿਚ ਸਭ ਸੂਬਿਆਂ ਤੋਂ ਅੱਗੇ ਵਧਿਆ ਹੋਇਆ ਹੈ। ਬਾਹਰ ਦੇ ਸੂਬਿਆਂ ਦੇ ਅਫਸਰ ਮੁਰੱਬੇ ਬੰਦੀ ਦਾ ਕੰਮ ਸਿਖਣ ਲਈ ਇਸ ਸੂਬੇ ਨਾਲ jealous ਮਹਿਸੂਸ ਕਰ ਰਹੇ ਹਨ ਅਤੇ ਇਸ ਮਹਿਕਮੇ ਦਾ ਕੰਮ ਵੇਖਣ ਲਈ ਐਥੇ ਆ ਰਹੇ ਹਨ। ਇਹ ਮੈਂ ਸਮਝਦਾ ਹਾਂ, ਗੌਰਮਿੰਟ ਲਈ ਬਾਇਸੇਫਖਰ ਹੈ ਅਤੇ ਇਹ ਮਹਿਕਮਾ ਮੁਬਾਰਕਬਾਦ ਦਾ ਮੁਸਤਹਕ ਹੈ।

ਇਸ ਤੋਂ ਇਲਾਵਾ ਮਹਿਕਮਾ ਜੰਗਲਾਤ ਦਾ ਜ਼ਿਕਰ ਕਰਦਿਆਂ ਹੋਇਆਂ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਬਾਵਜੂਦ ਬਹੁਤ ਸਾਰੀਆਂ ਮੁਸ਼ਕਲਾਂ ਦੇ ਜਿਹੜੀਆਂ ਪੈਪਸੂ ਅਤੇ ਪੰਜਾਬ ਦੀ integration ਕਰਕੇ ਪੈਦਾ ਹੋਈਆਂ ਇਸ ਮਹਿਕਮੇ ਨੇ ਦੂਜੇ ਪੰਜ ਸਾਲਾ ਪਲੈਨ ਦੇ ਪਹਿਲੇ ਸਾਲ ਦਾ target ਪੂਰਾ ਕਰ ਦਿੱਤਾ ਹੈ। ਇਸ ਕਿਸਮ ਦੀਆਂ ਚੀਜ਼ਾਂ ਸੱਚ ਮੁੱਚ ਮੈਂ ਸਮਝਦਾਂ ਹਾਂ, ਗੌਰਮੈਂਟ ਨੇ ਕਾਬਲੇ ਤਾਰੀਫ ਕੀਤੀਆਂ ਹਨ ਅਤੇ ਕਰ ਰਹੀ ਹੈ।

ਇਸ ਤੋਂ ਇਲਾਵਾ ਗਵਰਨਰ ਸਾਹਿਬ ਨੇ ਰੀਜਨਲ ਫਾਰਮੂਲੇ ਦਾ ਜ਼ਿਕਰ ਕਰਦਿਆਂ ਹੋਇਆਂ ਐਡਰੈਸ ਵਿਚ ਜਿਹੜੇ ਲਫਜ਼ ਕਹੇ ਹਨ ਉਹ ਵੀ ਤਵੱਜੁਹ ਦੇਣ ਦੇ ਕਾਬਲ ਹਨ। ਉਨ੍ਹਾਂ ਨੇ ਕਿਹਾ ਹੈ ਕਿ ਰੀਜਨਲ ਫਾਰਮੂਲਾ effectively ਅਤੇ impartially ਲਾਗੂ ਕੀਤਾ ਜਾਵੇਗਾ। ਜਿੱਥੋਂ ਤਕ ਇਸ ਫਾਰਮੂਲੇ ਦਾ ਸੰਬੰਧ ਹੈ, ਗਵਰਨਰ ਸਾਹਿਬ ਦੀ ਹੈਸੀਅਤ ਮਹਿਜ਼ ਇਕ constitutional head ਦੀ ਨਹੀਂ। ਇਸ ਲਈ ਜਿਹੜਾ impartially ਲਫਜ਼ ਦਾ ਇਸਤੇਮਾਲ ਕੀਤਾ ਗਿਆ ਹੈ ਉਸ ਦੇ ਮਾਨੇ ਸਮਝਣੇ ਚਾਹੀਦੇ ਹਨ। ਕਲ੍ਹ ਟੰਡਨ ਸਾਹਿਬ ਨੇ ਹਾਉਸ ਵਿਚ ਰੀਜਨਲ ਫਾਰਮੂਲੇ ਦਾ ਜ਼ਿਕਰ ਕਰਦਿਆਂ ਹੋਇਆਂ ਕੁਝ ਬਦਮਜ਼ਗੀ ਅਤੇ bitterness ਪੈਦਾ ਕੀਤੀ ਸੀ। ਉਸ ਦਾ ਮੈਨੂੰ ਅਫਸੋਸ ਹੈ। ਮੈਂ ਦੱਬੀ ਹੋਈ ਗੱਲ ਫੋਲਣੀ

ਨਹੀਂ ਚਾਹੁੰਦਾ। ਇਸ ਤੋਂ ਪਹਿਲਾਂ ਵੀ ਉਨ੍ਹਾਂ ਨੇ ਅਤੇ ਉਨ੍ਹਾਂ ਦੇ ਕੁਝ ਸਾਥੀਆਂ ਨੇ ਜਲੰਧਰ ਡਿਵੀਜ਼ਨ ਵਿਚ ਕੁਝ bitterness ਪੈਦਾ ਕਰ ਦਿੱਤੀ ਸੀ।

**Shri Lal Chand :** On a point of order, Sir. Can the hon. Member cast aspersions on another Member? Can he say all these things ?

**Mr. Speaker :** What did he say ?

**श्री लाल चन्द :** वे कहते हैं कि उन्होंने bitterness पैदा की elections में। यह सच नहीं है। यह भी कहा गया है कि जालंधर डिवीज़न में कई किस्म की दिक्कतें पैदा हो गई हैं।

**Mr. Speaker :** The hon. Member should avoid such things.

**Chaudhri Dharam Singh Rathi :** On a point of order, Sir. Is the hon. Member speaking on the motion ?

**ਸਰਦਾਰ ਰਾਮਦਿਆਲ ਸਿੰਘ :** ਗਵਰਨਰ ਸਾਹਿਬ ਨੇ ਕਿਹਾ ਹੈ ਕਿ ਜਿਹੜੀ ਵਿਥ਼ਾ ਸ਼ਹਿਰਾਂ ਵਿਚ ਪੈਦਾ ਕੀਤੀ ਗਈ ਹੈ ਉਹ ਫਾਰਮੂਲੇ ਦੀ impartial ਵਰਤੋਂ ਨਾਲ ਠੀਕ ਕੀਤੀ ਜਾਵੇਗੀ ਅਤੇ ਇਸ ਤਰ੍ਹਾਂ ਹੁਣ ਵਾਲੀ bitterness ਇਕ ਸਾਲ ਦੇ ਅੰਦਰ ਅੰਦਰ ਦੂਰ ਹੋ ਜਾਵੇਗੀ।

ਮੈਂ ਸਮਝਦਾ ਹਾਂ ਕਿ ਦਰਅਸਲ ਕੋਈ communal harmony ਯਾ ਹਿੰਦੂ ਸਿੱਖ good will ਦਾ ਜੇ ਕੋਈ ਇਲਾਜ ਸੀ ਤਾਂ ਉਹ ਲਾਜ਼ਮੀ ਤੌਰ ਤੇ ਇਹ ਫਾਰਮੂਲਾ ਸੀ। ਏਸ ਫਾਰਮੂਲੇ ਨੇ ਇਹ ਜੋ language ਦੀ controversy ਸੀ, ਦੂਰ ਕਰਨੀ ਹੈ ਅਤੇ ਏਸ ਫਾਰਮੂਲੇ ਦੇ ਲਾਗੂ ਹੋਣ ਤੋਂ ਬਾਅਦ Regional Languages ਨੇ ਤਰੱਕੀ ਕਰਨੀ ਹੈ ਔਰ ਇਹ ਤਰੱਕੀ ਕਰਨਗੀਆਂ ਲਾਜ਼ਮੀ ਤੌਰ ਤੇ।

ਸਪੀਕਰ ਸਾਹਿਬ, ਕੁਝ ਚੀਜ਼ਾਂ ਐਸੀਆਂ ਵੀ ਮੈਂ ਅਰਜ਼ ਕਰਨੀਆਂ ਨੇ ਜੋ ਭਾਵੇਂ ਸਰਕਾਰ ਪੂਰੇ ਜ਼ੋਰ ਨਾਲ ਕੋਸ਼ਿਸ਼ ਕਰਦੀ ਪਈ ਹੈ ਕਰਨ ਦੀ, ਪਰ ਜਿੱਥੇ ਕਿਤੇ ਕੁੱਝ ਤਜਵੀਜ਼ਾਂ ਮੈਂ ਰੱਖ ਸਕਦਾ ਹਾਂ ਉਨ੍ਹਾਂ ਦੇ ਅੱਗੇ, ਉਹ ਵੀ ਮੈਂ ਰੱਖਣੀਆਂ ਚਾਹੁੰਦਾ ਹਾਂ। ਗਵਰਨਰ ਸਾਹਿਬ ਨੇ Education Policy ਦਾ ਜ਼ਿਕਰ ਕਰਦਿਆਂ ਹੋਇਆਂ education ਦੇ ਸਿਲਸਿਲੇ ਵਿਚ ਬਹੁਤ ਕੁਝ ਕਿਹਾ ਹੈ। ਉਨ੍ਹਾਂ ਨੇ ਕਿਹਾ ਹੈ ਕਿ ਨਵੇਂ ਕਾਲਜ, ਨਵੇਂ ਸਕੂਲ, ਨਵੇਂ institutions ਖੋਲ੍ਹੇ ਜਾਣੇ ਨੇ। ਔਰ ਚੀਫ ਮਨਿਸਟਰ ਸਾਹਿਬ ਦੀਆਂ ਬਾਹਰਲੀਆਂ statements ਵੀ ਇਹ ਹਨ ਔਰ ਗਵਰਨਰ ਸਾਹਿਬ ਨੇ ਵੀ ਏਥੇ ਕਿਹਾ ਹੈ ਕਿ ਅੱਠਵੀਂ ਜਮਾਤ ਤੱਕ ਯਾ ਮਿਡਲ ਕਲਾਸ ਤੱਕ education compulsory ਕੀਤੀ ਜਾਏਗੀ ਔਰ secondary stage ਤਕ free ਕਰ ਦਿੱਤੀ ਜਾਏਗੀ। ਬੜੀ ਤਕੜੀ ਜ਼ਿਮੇਵਾਰੀ ਹੈ ਜੋ ਚੀਫ ਮਨਿਸਟਰ ਸਾਹਿਬ ਨੇ ਲਈ ਹੈ। ਮੈਨੂੰ ਪਤਾ ਨਹੀਂ ਕਿ ਇਹ ਕਿਸ ਤਰ੍ਹਾਂ ਪੂਰੀ ਹੋਏਗੀ। ਲੇਕਨ ਮੈਂ ਸਮਝਦਾ ਹਾਂ ਕਿ ਸਾਰੇ ਦੇ ਸਾਰੇ ਸਕੂਲ ਜੋ private institutions ਨੇ ਯਾ private colleges ਨੇ, ਜੋ ਚਲਦੇ ਪਏ ਨੇ ਸੂਬੇ ਦੇ ਅੰਦਰ; ਉਹ ਸਾਰੇ ਸਕੂਲ nationalise ਕਰਨ ਤੋਂ ਬਗੈਰ ਇਹ ਚੀਜ਼ ਸਿਰੇ ਚੜ੍ਹਦੀ ਨਜ਼ਰ ਨਹੀਂ ਆਉਂਦੀ, ਕਿਉਂਕਿ private schools ਫੀਸਾਂ ਤੋਂ ਬਗੈਰ ਚੱਲ ਨਹੀਂ ਸਕਦੇ। ਸਿਰਫ ਗੌਰਮਿੰਟ ਸਕੂਲਾਂ ਦੇ ਨਾਲ ਇਹ ਸਕੀਮ ਸਿਰੇ ਚੜ੍ਹਦੀ ਮੁਮਕਿਨ ਨਜ਼ਰ ਨਹੀਂ ਆਉਂਦੀ। ਪਰ ਜੋ ਖਾਹਸ਼ ਹੈ ਇਸ

(ਸਰਦਾਰ ਰਾਮਦਿਆਲ ਸਿੰਘ)
ਸਿਲਸਿਲੇ ਅੰਦਰ, ਜੇ ਉਹ ਸਿਰੇ ਚੜ੍ਹ ਜਾਏ ਤਾਂ ਮੈਂ ਚੀਫ ਮਨਿਸਟਰ ਸਾਹਿਬ ਦੇ ਏਸ ਪਲੈਨ ਦੀ ਦਾਦ ਦਿਆਂਗਾ ।

ਏਸ ਦੇ ਇਲਾਵਾ, ਸਪੀਕਰ ਸਾਹਿਬ, ਪ੍ਰਾਇਮਰੀ ਸਕੂਲ ਪਿੰਡ ੨ ਵਿਚ ਤਕਰੀਬਨ ਖੋਲ੍ਹ ਦਿਤੇ ਗਏ ਨੇ । ਕੋਈ ਪਿੰਡ ਭਾਵੇਂ ਵਾਂਝਾ ਰਹਿ ਗਿਆ ਹੋਏ । ਇਹ ਬੜੀ ਕਾਬਲੇ ਤਾਰੀਫ ਚੀਜ਼ ਹੈ, ਲੇਕਿਨ ਮੈਂ ਸਮਝਦਾ ਹਾਂ ਕਿ ਪਿੰਡਾਂ ਵਿਚ ਕੁਝ ਸਕੂਲ single-teacher ਸਕੂਲ ਨੇ । ਇਹ ਸਕੂਲ ਮੈਂ ਨਾਕਾਰਾ ਸਮਝਦਾ ਹਾਂ, ਕਿਸੇ ਕੰਮ ਦੇ ਨਹੀਂ, ਇਸ ਕਰਕੇ ਕਿ ਚਾਰ ਪੰਜ ਜਮਾਤਾਂ ਨੂੰ ਇਕ teacher ਕੀ ਪੜ੍ਹਾ ਸਕੇਗਾ । ਫੇਰ ਜੇ ਉਹ ਟੀਚਰ ਬੀਮਾਰ ਹੋ ਜਾਏ ਯਾ ਕਿਸੇ ਹੋਰ ਵਜਾਹ ਨਾਲ ਛੁੱਟੀ ਲੇ ਜਾਏ ਤਾਂ ਫੇਰ ਸਾਰੇ ਸਕੂਲ ਨੂੰ ਹੀ ਛੁੱਟੀ ਹੋ ਜਾਂਦੀ ਹੈ । ਮੈਂ ਕਹਾਂਗਾ ਕਿ ਨੰਬਰ ਭਾਵੇਂ ਸਕੂਲਾਂ ਦਾ ਥੋੜਾ ਹੋਵੇ, ਏਦੂੰ ਭਾਵੇਂ ਘਟ ਜਾਏ, ਲੇਕਿਨ ਇੰਤਜ਼ਾਮ ਐਸਾ ਹੋਵੇ ਕਿ ਬੱਚਿਆਂ ਦੀ ਬੁਨਿਆਦ ਜੋ ਇਸ ਉਮਰ ਵਿਚ ਰੱਖੀ ਜਾਂਦੀ ਹੈ, ਉਹ ਬੁਨਿਆਦ ਮਜ਼ਬੂਤ ਹੋਣੀ ਚਾਹੀਦੀ ਹੈ । ਸਕੂਲ ਭਾਵੇਂ ਘਟ ਜਾਣ, ਟੀਚਰ ਜ਼ਿਆਦਾ ਹੋਣੇ ਚਾਹੀਦੇ ਨੇ ਤਾਕਿ ਉਨ੍ਹਾਂ ਨੂੰ ਤਾਲੀਮ ਦੇ ਵਿਚ ਸ਼ੁਰੂ ਤੋਂ ਹੀ ਇਸ ਕਿਸਮ ਦਾ ਨੁਕਸਾਨ ਨਾ ਪਹੁੰਚੇ ।

ਇਸ ਦੇ ਇਲਾਵਾ, ਸਪੀਕਰ ਸਾਹਿਬ, education system ਦੇ ਬਾਰੇ ਮੈਂ ਥੋੜ੍ਹੀ ਜਿਹੀ ਅਰਜ਼ ਕਰਨੀ ਹੈ । ਬੜੀ ਦੇਰ ਤੋਂ ਇਹ ਹੋ ਰਿਹਾ ਹੈ ਕਿ education system ਵਿਚ change ਹੋਣੀ ਚਾਹੀਦੀ ਹੈ । ਅਸੈਂਬਲੀ ਵਿਚ ਸਪੀਚਾਂ ਹੋਈ ਜਾਂਦੀਆਂ ਨੇ, ਕੌਂਸਲ ਵਿਚ ਸਪੀਚਾਂ ਹੋਈ ਜਾਂਦੀਆਂ ਨੇ; ਪਰ ਇਹ change ਅਜੇ ਨਹੀਂ ਆਈ । ਇਹ change ਆਉਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਇਹ ਲਾਜ਼ਮੀ ਹੈ । ਜਿਤਨੀ ਦੇਰ ਇਹ radical change ਨਹੀਂ ਕੀਤੀ ਜਾਏਗੀ method of education ਵਿਚ, ਉਤਨੀ ਦੇਰ ਬੇਕਾਰੀ ਬਧੇਗੀ; ਹਾਈ ਸਕੂਲ ਅਤੇ ਕਾਲਜ ਬੇਕਾਰੀ ਦੀਆਂ ਮਸ਼ੀਨਾਂ ਬਣੇ ਰਹਿਣਗੇ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਸੀ change radical ਹੋਣੀ ਚਾਹੀਦੀ ਹੈ । ਜਨਾਬ, ਲੋਕਾਂ ਦਾ ਹਾਲੇ ਰਜੂਹ ਇਹ ਹੈ ਕਿ ਪੜ੍ਹ ਪੜ੍ਹਾ ਕੇ ਅਸੀਂ ਨੌਕਰੀਆਂ ਕਰਨੀਆਂ ਨੇ, ਲੜਕੀਆਂ ਮਾਸਟਰੀ ਭਾਲਦੀਆਂ ਨੇ । ਇਹ ਰਜੂਹ ਹੈ । ਸੋ ਐਸੀ change ਹੋਣੀ ਚਾਹੀਦੀ ਹੈ । ਮੈਂ ਜਨਾਬ ਦੀ ਮਾਰਫਤ ਸਰਕਾਰ ਨੂੰ ਕਹਾਂਗਾ ਕਿ change ਦੇ ਨਾਲ ਲੜਕੇ ਲੜਕੀਆਂ ਦਾ ਰਜੂਹ technical side ਵੱਲ ਹੋਣਾ ਚਾਹੀਦਾ ਹੈ ਯਾ farming ਵੱਲ ਹੋਵੇ । ਉਹ ਅਜਿਹੇ ਪਾਸੇ ਜਾਣ ਜਾਂ ਹੋਰ ਐਸੇ profession ਵੱਲ ਜਾਣ । ਐਸੀ radical change method of education ਵਿਚ ਲਿਆਉਣੀ ਚਾਹੀਦੀ ਹੈ ।

ਏਸ ਦੇ ਇਲਾਵਾ, ਸਪੀਕਰ ਸਾਹਿਬ, education centralise ਹੋਈ ਹੋਈ ਹੈ । ਸ਼ਹਿਰਾਂ ਦੇ ਵਿਚ ਇਹ position ਹੈ ਕਿ ਜਿਤਨੇ District headquarters ਨੇ ਉਨ੍ਹਾਂ ਵਿਚ ਸਕੂਲਾਂ ਅਤੇ ਕਾਲਿਜਾਂ ਦੀ ਗਿਣਤੀ ਜ਼ਿਆਦਾ ਹੈ । ਕੋਈ ਐਸਾ ਸ਼ਹਿਰ ਨਜ਼ਰ ਨਹੀਂ ਆਉਂਦਾ ਜਿੱਥੇ ਇਕ ਤੋਂ ਘੱਟ ਕਾਲਜ ਹੋਵੇ । ਐਸੇ District headquarters ਵੀ ਨੇ ਜਿਥੇ ਚਾਰ ਚਾਰ, ਪੰਜ ਪੰਜ ਯਾ ਛੇ ਛੇ ਕਾਲਿਜ ਵੀ ਹਨ । ਮੈਂ ਸਮਝਦਾ ਹਾਂ ਸ਼ਹਿਰ ਵਾਲੇ ਲੋਕਾਂ ਨੂੰ education ਦੀਆਂ ਜ਼ਿਆਦਾ facilities ਨੇ । ਲੇਕਿਨ ਪਿੰਡਾਂ ਦੇ ਲੋਕਾਂ ਨੂੰ ਵੇਖਿਆ ਜਾਵੇ ਤਾਂ 10 ਫੀ ਸਦੀ ਤੋਂ ਜ਼ਿਆਦਾ ਐਸੀਆਂ ਥਾਂਵਾਂ ਨਹੀਂ ਨਿਕਲ ਸਕਣਗੀਆਂ । ਪਿੰਡਾਂ ਵੱਲ ਵੀ ਧਿਆਨ ਦਿੱਤਾ ਜਾਵੇ ਤਾਂ ਜੋ ਜੋ ਲੋਕ ਆਪਣੇ ਬੱਚੇ ਸ਼ਹਿਰਾਂ ਵਿਚ ਭੇਜਦੇ ਨੇ ਉਹ ਉਥੇ ਹੀ ਤਾਲੀਮ ਪਾ ਸਕਣ ਅਤੇ ਉਹ afford ਕਰ ਸਕਣ । ਸ਼ਹਿਰਾਂ ਦੇ ਵਿਚ ਕਾਲਿਜਾਂ

ਦੇ ਵਿਚ ਉਨ੍ਹਾਂ ਦੇ ਲੜਕੇ ਜਾਂਦੇ ਹਨ, ਉਹ ਉਥੇ ਹੀ ਤਾਲੀਮ ਹਾਸਲ ਕਰ ਸਕਣ। ਇਸ ਕਿਸਮ ਦੀ ਮੁਸ਼ਕਲ ਆਸਾਨੀ ਨਾਲ ਦੂਰ ਹੋ ਸਕਦੀ ਹੈ। ਸਰਕਾਰ ਜਿਤਨੇ ਨਵੇਂ ਸਕੂਲ ਯਾ ਕਾਲਿਜ ਖੋਲ੍ਹਦੀ ਹੈ ਉਨ੍ਹਾਂ ਵਿਚ ਇਸ ਗੱਲ ਦਾ ਧਿਆਨ ਰੱਖੇ। ਇਕ ਚੀਜ਼ ਦਾ ਇਹ ਜਿਕਰ ਕੀਤਾ ਗਿਆ ਹੈ ਏਸ Address ਦੇ ਅੰਦਰ ਕਿ ਲੜਕੀਆਂ ਦੇ ਹੋਰ ਸਕੂਲ ਖੋਲ੍ਹਣੇ ਜ਼ਰੂਰੀ ਨੇ। ਲੜਕੀਆਂ ਦੇ ਸਕੂਲ ਖੋਲ੍ਹਣੇ ਜ਼ਰੂਰੀ ਨੇ, ਲੜਕੀਆਂ ਨੂੰ education ਦੇਣੀ ਚਾਹੀਦੀ ਹੈ। ਲੇਕਿਨ ਸਾਰੀਆਂ ਦੀਆਂ ਸਾਰੀਆਂ ਇਸ ਕਿਸਮ ਦੀਆਂ institutions ਇਸ ਇਰਾਦੇ ਨਾਲ ਪਿੰਡਾਂ ਵਿਚ ਖੋਲ੍ਹੀਆਂ ਜਾਣ ਕਿ ਜਿਹੜਾ ਇਸ ਲਈ ਨਾਅਰਾ ਹੈ ਇਹ ਨਾਅਰਾ ਪੂਰਾ ਹੋਵੇ ਅਤੇ ਸਾਰੇ ਦੇ ਸਾਰੇ ਲੋਕਾਂ ਨੂੰ ਇਹ ਸਹੂਲਤਾਂ ਮੁਹੱਈਆ ਕਰ ਦਿੱਤੀਆ ਜਾਣ ਜੋ ਤਾਲੀਮ ਦੀਆਂ ਸਹੂਲਤਾਂ ਸ਼ਹਿਰਾਂ ਵਿਚ ਨੇ। (ਘੰਟੀ ਦੀ ਆਵਾਜ਼) ਇਤਨੀ ਜਲਦੀ, ਜਨਾਬ !

**ਸ਼੍ਰੀ ਸਪੀਕਰ :** ਤੁਹਾਨੂੰ ਜਲਦੀ ਜਾਪਦਾ ਹੈ, ਮੈਨੂੰ ਤਾਂ ਕਾਫੀ ਦੇਰ ਹੋ ਗਈ ਲਗਦੀ ਹੈ। (It seems 'so soon' to the hon. Member but I think he has taken sufficient time.)

**ਸਰਦਾਰ ਰਾਮਦਿਆਲ ਸਿੰਘ :** ਇਸ ਦੇ ਇਲਾਵਾ, ਸਪੀਕਰ ਸਾਹਿਬ, Community Project ਅਤੇ National Extension Service Schemes ਹਨ। ਇਨ੍ਹਾਂ ਦੇ ਨਾਲ ਪਿੰਡਾਂ ਦੇ ਵਿਚ ਬਹੁਤ ਸਾਰੇ ਸ਼ੋਬਿਆਂ ਵਿਚ ਤਰੱਕੀ ਕੀਤੀ ਜਾ ਰਹੀ ਹੈ। ਪਿੰਡਾਂ ਦੇ ਲੋਕਾਂ ਨੂੰ ਅਹਿਸਾਸ ਹੈ, ਉਹ ਮੰਗ ਕਰਦੇ ਨੇ, clamour ਕਰਦੇ ਨੇ ਪਿੰਡਾਂ ਦੇ ਲੋਕ ਕਿ ਸਾਡੇ ਬਲਾਕ ਖੋਲ੍ਹੋ, ਸਾਡੇ ਬਲਾਕ ਖੋਲ੍ਹੋ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਬੜੀਆਂ useful ਸਕੀਮਾਂ ਨੇ। ਇਨ੍ਹਾਂ ਦੇ ਰਾਹੀਂ ਪਿੰਡਾਂ ਵਾਲਿਆਂ ਦਾ ਉਧਾਰ ਹੁੰਦਾ ਪਿਆ ਏ। ਲੇਕਿਨ ਮੈਂ ਸਮਝਦਾ ਹਾਂ ਅਤੇ ਮੇਰਾ ਖਿਆਲ ਹੈ ਕਿ ਇਨ੍ਹਾਂ ਸਕੀਮਾਂ ਦੇ ਰਾਹੀਂ ਬਹੁਤ ਸਾਰੇ method ਸ਼ੁਰੂ ਕੀਤੇ ਜਾਣੇ ਨੇ, ਛੋਟੀਆਂ ੨ units ਡਿਸਪੈਂਸਰੀਆਂ ਦੀਆਂ ਅਤੇ ਹੋਰ ਅਜਿਹੀਆਂ various ਚੀਜ਼ਾਂ ਸ਼ੁਰੂ ਕੀਤੀਆਂ ਜਾਂਦੀਆਂ ਨੇ ਜਿਨ੍ਹਾਂ ਦੇ staff ਦੀ maintenance ਤੇ ਅੱਧਾ ਖਰਚ ਆ ਜਾਂਦਾ ਹੈ। ਜਿੰਨਾ ਖਰਚ ਕਰਨਾ ਹੋਵੇ ਬਲਾਕ ਤੇ ਅੱਧਾ ਖਰਚ ਸਟਾਫ ਤੇ ਆ ਜਾਂਦਾ ਹੈ। ਇਹ ਲੋਕਾਂ ਦੀ ਭਲਾਈ ਦੇ ਕੰਮ ਤੇ ਨਹੀਂ ਲਗਦਾ। ਮੈਂ ਲੁਧਿਆਣੇ ਦੀ ਇਕ ਮਿਸਾਲ ਦਿੰਦਾ ਹਾਂ। ਉਥੇ 3 ਲੱਖ ਰੁਪਏ ਵਿਚੋਂ 1,37,000 ਰੁਪਿਆ staff ਦੀ maintenance ਤੇ ਲੱਗਿਆ ਹੈ। ਇਸ ਦਾ ਮਤਲਬ ਹੈ ਕਿ ਜਿਹੜਾ ਰੁਪਿਆ ਲੋਕਾਂ ਦੀ ਭਲਾਈ ਵਾਸਤੇ ਲਾਉਣਾ ਸੀ ਉਹ ਪੂਰੇ ਤੌਰ ਤੇ ਲੋਕਾਂ ਦੀ ਭਲਾਈ ਤੇ ਨਹੀਂ ਲਗਦਾ, ਇਹ ਠੀਕ ਖਰਚ ਨਹੀਂ ਹੁੰਦਾ। ਮੈਂ ਤੁਹਾਨੂੰ ਅਰਜ਼ ਕਰਾਂ ਮੋਟੀਆਂ ਮੋਟੀਆਂ ਦੋ ਤਿੰਨ ਗੱਲਾਂ ਤੇ ਕਿ ਜੇ ਉਹ ਸਿਰੇ ਚੜ੍ਹ ਜਾਣ ਤਦੇ ਹੀ ਇਨ੍ਹਾਂ ਤੋਂ ਫਾਇਦਾ ਹੋ ਸਕਦਾ ਹੈ। ਜਿਹੜੀ foremost necessity ਹੈ ਪਿੰਡਾਂ ਵਾਲੇ ਲੋਕਾਂ ਦੀ ਉਹ metalled roads ਦੀ ਹੈ। ਬਾਕੀ ਜਿਹੜੀ ਸੜਕਾਂ ਤੇ ਮਿੱਟੀ ਪਾਈ ਜਾਂਦੀ ਹੈ, ਉਨ੍ਹਾਂ ਮਿੱਟੀ ਵਾਲੀਆਂ ਸੜਕਾਂ ਦਾ ਕੋਈ ਫਾਇਦਾ ਨਹੀਂ। ਇਕ ਬਰਸਾਤ ਨਿਕਲ ਜਾਏ ਤਾਂ ਉਹ ਮਿੱਟੀ ਰੁੜ੍ਹ ਜਾਂਦੀ ਹੈ। ਇਸਦਾ ਕੋਈ ਫਾਇਦਾ ਨਹੀਂ। Metalled roads ਹੋਣੀਆਂ ਚਾਹੀਦੀਆਂ ਹਨ। ਮੈਂ ਸਮਝਦਾ ਹਾਂ ਕਿ ਇਸ ਸਾਲ ਸੜਕਾਂ ਵਾਸਤੇ ਜੋ ਇਕ ਕਰੋੜ 90 ਲੱਖ ਰੁਪਏ ਦਾ provision ਹੈ ਇਹ ਘੱਟ ਹੈ। ਸੜਕਾਂ ਸਭ ਤੋਂ ਜ਼ਰੂਰੀ ਨਜ਼ਰ ਆਉਂਦੀਆਂ ਨੇ। ਸੜਕਾਂ ਨੇ ਹੀ ਲੋਕਾਂ ਨੂੰ ਮੰਡੀਆਂ ਨਾਲ ਜੋੜਨਾ ਹੈ, ਸੜਕਾਂ ਨੇ ਹੀ ਲੋਕਾਂ ਨੂੰ ਸ਼ਹਿਰਾਂ ਨਾਲ ਜੋੜਨਾ ਹੈ। ਸਰਕਾਰ

(ਸਰਦਾਰ ਰਾਮਦਿਆਲ ਸਿੰਘ)

ਨੂੰ ਸੜਕਾਂ ਵਲ ਤਵੱਜੁਹ ਦੇਣੀ ਚਾਹੀਦੀ ਹੈ। ਪੱਕੀਆਂ ਸੜਕਾਂ ਬਣਾਉਣੀਆਂ ਚਾਹੀਦੀਆਂ ਨੇ। ਜਿਹੜੀਆਂ ਛੋਟੀਆਂ ੨ ਡਿਸਪੇਂਸਰੀਆਂ ਖੋਲ੍ਹਦੇ ਨੇ ਉਨ੍ਹਾਂ ਦੀ ਥਾਂ ਦੋ ਦੋ ਹਸਪਤਾਲ ਤਹਿਸੀਲ ਦੇ ਅੰਦਰ ਹੋਣੇ ਚਾਹੀਦੇ ਹਨ, ਜਿਨ੍ਹਾਂ ਵਿਚ ਦਸ ਦਸ beds ਹੋਣ। ਉਥੇ patients ਵਾਸਤੇ ਇਹੋ ਜਿਹੇ ਛੋਟੇ ੨ ਹਸਪਤਾਲ ਖੋਲ੍ਹਣੇ ਚਾਹੀਦੇ ਹਨ। (ਘੰਟੀ ਦੀ ਆਵਾਜ਼।) ਮੈਂ ਹੋਰ ਬਹੁਤ ਸਾਰੀਆਂ ਗਲਾਂ ਕਰਨੀਆਂ ਸਨ, ਉਹ ਰਹਿ ਗਈਆਂ ਨੇ। ਖੈਰ ਉਹ ਮੈਂ ਬਜਟ ਦੇ ਮੌਕੇ ਤੇ ਕਹਾਂਗਾ। ਹੁਣ ਮੈਂ ਇਤਨੇ ਲਫ਼ਜ਼ ਕਹਿੰਦਾ ਹੋਇਆ ਸਰਦਾਰ ਦਰਬਾਰਾ ਸਿੰਘ ਦੇ resolution ਦੀ ਪ੍ਰੋੜ੍ਹਤਾ ਕਰਦਾ ਹਾਂ।

*(At this stage the hon. Lady Member Shrimati Krishna Sethi raised her hand in order to catch the eye of the hon. Speaker.)*

**अध्यक्ष महोदय** : Hon. Lady Member को समय लेने के लिये हाथ नहीं खड़ा करना चाहिये बल्कि खुद खड़े होना चाहिये। (The hon. Lady member should not raise her hand with a view to getting time. She should rise in her seat.)

**श्रीमती कृष्णा सेठी** (अम्ब) : मान्यवर अध्यक्ष जी, जो प्रस्ताव सरदार दरबारा सिंह जी ने गवर्नर साहिब के ऐड्रेस के सम्बन्ध में House के सम्मुख पेश किया है मैं उस प्रस्ताव का दिल से समर्थन करती हूं। मैं समझती हूं कि यदि इस Address को सही मानों में पंजाब प्रान्त का निर्माण-पत्र कहें तो ज़्यादा बेहतर होगा। मैं ने इस अभिभाषण को एक दफा नहीं बल्कि दो, तीन मर्तबा पढ़ा है। जितनी बार मैं ने इस को पढ़ा उतनी बार ही मैंने महसूस किया कि जो तजवीज़ें इस में पंजाब की उन्नति के लिये रखी गई हैं उन के कारण इस ऐड्रैस की इज़्ज़त मेरे दिल में और भी ज़्यादा बढ़ती गई। मुझे खुशी हुई यह जान कर कि यह ऐड्रेस पंजाब प्रान्त को तरक्की की राह पर ले जाने वाला है। इस मौके पर मैं ज़्यादा नहीं कहना चाहती। केवल यही कहना चाहती हूं कि क्योंकि आवश्यकता है इस बात की इस मौके पर, या तो हमें इसे support करना चाहिये और या इस motion को oppose करना चाहिये। जब हम इस को support करते हैं तो हमें पूरा भरोसा होना चाहिये कि जो तजवीज़ें इस ऐड्रेस में रखी गई हैं उन को तैयार करने में हमारे Ministers और अफसरान ने बड़ी योग्यता, होशियारी और हिम्मत से काम किया है। इस के साथ साथ मुझे आशा है, आशा ही नहीं बल्कि विश्वास भी है कि जिस योग्यता से उन्होंने इन तजवीज़ों को तैयार किया है अपेक्षाकृत उस से कहीं ज़्यादा मेहनत वे लोग इन की implementation में लगायेंगे तब जा कर उन्हें सफलता हासिल होगी। मेरे कई साथियों ने अफसरान और Ministers की duties के बारे में यहां ज़िक्र किया है कि उन को यह करना चाहिये और वह करना चाहिये। इस सम्बन्ध में मैं यह समझती हूं कि जो तसवीर या नकशा पंजाब का हमारी आंखों के सामने इस ऐड्रैस में पेश किया गया है, और जो तरक्की पंजाब की इस में दिखाई गई है उस को सफल बनाने के लिये बड़ी भारी ज़िम्मेवारी उन लोगों पर आ गई है। पंजाब की उन्नति की जो ख्वाहिश और उस को achieve करने के लिये जो determination ऐड्रेस में बयान

किया गया है वह निहायत सुन्दर शब्दों में बयान किया गया है। लेकिन जहां तक उस को सफल बनाने का सम्बन्ध है थोड़ी सी मेहनत काफी नहीं है। इन योजनाओं को सफल बनाने के लिये इन को तैयार करने के अपेक्षाकृत बहुत ज़्यादा मेहनत और परिश्रम की आवश्यकता होगी तभी हम इस ध्येय में कामयाब हो सकेंगे। इसलिये, श्रीमान स्पीकर साहिब, मैं आप के द्वारा अपने यहां बैठे साथियों से यह प्रार्थना करना चाहती हूं कि वह पंजाब सूबे की जनता की नुमाइंदगी करते हैं, उन्हें इस अवसर पर अपनी बनाई हुई सरकार को आश्वासन दिलाना चाहिये कि वह इन योजनाओं को सफल बनाने में अपना पूरा सहयोग देंगे। असल में केवल इसी बात की बड़ी आवश्यकता है और सफलता भी इसी पर निर्भर है।

**अध्यक्ष महोदय** : क्या आप ने अपनी स्पीच ख़त्म कर दी है। (Has the hon. Lady Member finished her speech?)

**श्रीमती कृष्णा सेठी** : नहीं जी, अभी नहीं खत्म की है, I want to say a little more. । मैं समझती हूं कि जिस ढंग से इस ऐड्रेस में तजवीज़ें रखी गई हैं वह कांग्रेस के लक्ष्य को पूरा करती हैं जिस के अंदर इस में हर एक आदमी को बराबर का और काम करने का पूरा मौका मिलता है.....

**अध्यक्ष महोदय** : आप यह बातें पहले कह चुकी हैं। आप repetition कर रही हैं। (The hon. Lady Member has already said these things. She is indulging in repetition.)

**श्रीमती कृष्णा सेठी** : Sir, I will avoid repetition. इस अभिभाषण में उन बातों का ज़िक्र किया गया है जो कि सरकार ने पिछले वर्ष में की हैं। उन में से बहुत सी बातें सराहनीय हैं। मिसाल के तौर पर मैं अर्ज़ करूं कि हमारे सामने elections का मसला है। किस खूबी से elections को कामयाब बनाया गया है, जिस योग्यता से Government की machinery ने काम किया है वह उन की होशियारी और काबलियत का सबूत है। एक और छोटी सी बात मैंने आप के द्वारा अपने साथियों से अर्ज़ करनी है। वह यह है कि जहां उन्हें अपना पूरा सहयोग सरकार को देना चाहिये वहां उन्हें यह भी करना होगा कि उन्हें किसी ग़ैर-जिम्मेदाराना काम को कराने के लिये Ministers और Officers को मजबूर नहीं करना होगा। यदि वह इस बात पर कारबन्द होंगे तो निश्चय ही सरकार अपने तजवीज किये हुए कामों में कामयाब होगी। इस तरह से हम अपने सिद्धांतों को सफल बना सकते हैं। प्रायः ऐसा होता है कि हमारे साथी अपनी ग़र्ज़ के लिये, अपने इलाके के फायदे के लिये या कुछ ज़ाती अग़राज़ की बिना पर ऐसे मसले खड़े कर देते हैं कि जिन के कारण Ministers जिन में भी इन्सानी कमज़ोरियां हो सकती हैं उन्हें कभी २ खाब भी आ जाते हैं और उस का नतीजा यह होता है कि वह ग़लत काम करने पर मजबूर हो जाते हैं जिन का फल इतना बुरा होता है कि अफसरों और वज़ीरों का जनता के नुमाईंदों के ऊपर भरोसा नहीं रहता। और इस प्रकार हम लोग अपने असली और ज़रूरी कामों को प्राप्त नहीं कर सकते। जनता की कठिनाइयों को दूर नहीं करवा सकते।

(श्रीमती कृष्णा सेठी)

इसी सम्बन्ध में मैं आप के द्वारा अपने Ministers और अफसरान की तवज्जुह एड्रैस के page 15 के last para की तरफ दिलाना चाहती हूं । उस में लिखा है—

"My Government are determined to see that the scheduled tribes and castes and backward classes are brought to the same level of development as the rest of the people in Punjab and that similarly the under-developed areas receive special attention, so that eventually all districts of the State may be at par with one another in respect of development so far as it is physically possible."

इसी प्रकार last page पर भी determination को दोहराया गया है। मैं विश्वास से कह सकती हूं कि यदि इसी ख्याल के अनुसार सब सरकार की कार्यवाही होती जाएगी तो हम लोग निश्चय ही अपने इलाके को फायदा पहुंचा सकेंगे और अपने लक्ष्य को प्राप्त कर सकेंगे ।

**ਪੰਡਤ ਰਾਮ ਕਿਸ਼ਨ ਭੜੋਲੀਆਂ (ਊਨਾ)**: ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ Address ਵਿਚ ਲਿਖਿਆ ਹੈ "New agrarian laws are giving protection to the tenants......" । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਕੀਕਤ ਵਿਚ ਮੁਜ਼ਾਰਿਆਂ ਦੀ ਕੋਈ ਹਿਫਾਜ਼ਤ ਨਹੀਂ ਹੋਈ। 1950 ਤੋਂ ਲੈ ਕੇ 1955 ਤਕ ਪੰਜਾਬ ਦੇ ਅੰਦਰ ਤਿੰਨ ਦਫਾ ਮੁਜ਼ਾਰਿਆਂ ਦੀ protection ਦੇ ਨਾਂ ਉਪਰ Act ਬਣਾਏ ਗਏ ਹਨ । ਪਰ ਹਰ ਐਕਟ ਦੇ ਪਾਸ ਹੋਣ ਦੇ ਬਾਅਦ ਅਤੇ ਉਸ ਦੇ ਦਰਮਿਆਨੀ ਅਰਸੇ ਵਿਚ ਮੁਜ਼ਾਰਿਆਂ ਦੀਆਂ ਜਗਹ ੨ ਉਪਰ ਬੇਸ਼ੁਮਾਰ ਬੇਦਖਲੀਆਂ ਹੋਈਆਂ ਹਨ । ਜਗੀਰਦਾਰਾਂ ਨੇ ਉਨ੍ਹਾਂ ਨੂੰ ਬੇਦਖਲ ਕਰਨ ਲਈ ਤਰ੍ਹਾਂ ੨ ਦੇ ਤਰੀਕੇ ਇਖਤਿਆਰ ਕੀਤੇ ਹਨ । ਇਕ ਤਰੀਕਾ ਨਹੀਂ ਇਖਤਿਆਰ ਕੀਤਾ । ਪਟਵਾਰੀਆਂ ਨਾਲ ਮਿਲ ਕੇ ਸਾਜ਼ ਬਾਜ਼ ਕੀਤੀ ਅਤੇ ਉਨ੍ਹਾਂ ਨੂੰ ਬੇਦਖਲ ਕਰਵਾਇਆ । ਦੂਸਰੇ ਇਹ ਕਿ ਆਪਣੀਆਂ ਜ਼ਮੀਨਾਂ ਫਰੋਖਤ ਕਰ ਦਿਤੀਆਂ ਅਤੇ ਉਨ੍ਹਾਂ ਨੂੰ ਬੇਦਖਲ ਕੀਤਾ ਗਿਆ । ਤੀਸਰੇ, ਜ਼ਮੀਨਾਂ ਦੀ ਝੂਠੀ sale ਵਿਖਾ ਕੇ ਉਨ੍ਹਾਂ ਨੂੰ ਬੇਦਖਲ ਕਰਵਾ ਦਿਤਾ । ਚੌਥੇ, ਐਸੀਆਂ ਜ਼ਮੀਨਾਂ ਸਨ ਜਿਨ੍ਹਾਂ ਵਿਚ ਕਣਕ ਅਤੇ ਮੱਕੀ ਬਹੁਤ ਹੁੰਦੀ ਸੀ ਉਨ੍ਹਾਂ ਵਗਦੀਆਂ ਜ਼ਮੀਨਾਂ ਨੂੰ ਮਹਿਕਮਾ ਜੰਗਲਾਤ ਦੇ ਸਪੁਰਦ ਕਰ ਦਿਤਾ। ਇਸ ਤਰ੍ਹਾਂ ਨਾਲ ਮੁਜ਼ਾਰਿਆਂ ਨੂੰ ਬਹੁਤ ਜ਼ਿਆਦਾ ਕਸ਼ਟ ਉਠਾਉਣੇ ਪਏ। ਕਈਆਂ ਥਾਵਾਂ ਤੇ ਉਨ੍ਹਾਂ ਨੂੰ ਮੌਤ ਦੇ ਘਾਟ ਉਤਾਰਿਆ ਗਿਆ । ਮਤਲਬ ਕੀ ਕਿ ਉਨ੍ਹਾਂ ਦੀ ਬੁਰੀ ਹਾਲਤ ਹੋਈ ਹੈ ।

**ਸਰਦਾਰ ਕਰਤਾਰ ਸਿੰਘ ਦੀਵਾਨਾ**: ਕੀ ਇਹ ਗੱਲਾਂ ਪੈਪਸੂ ਤੋਂ ਲਿਆਏ ਹੋ?

अध्यक्ष महोदय: अब तो पैप्सू का इलाका भी पंजाब का हिस्सा बन गया है। (The area of erstwhile Pepsu has now become a part of the Punjab.)

**ਪੰਡਤ ਰਾਮ ਕਿਸ਼ਨ ਭੜੋਲੀਆਂ**: ਮੈਂ ਵੀ ਪੰਜਾਬ ਦੀ ਹੀ ਗਲ ਕਰ ਰਿਹਾ ਹਾਂ (*Interruption.*) ਗਾਰਡਨ ਕਾਲੋਨੀ ਦੇ ਨਾਉਂ ਤੇ ਆਪਣੀਆਂ ਜ਼ਮੀਨਾਂ ਬਚਾਉਣ ਲਈ ਉਨ੍ਹਾਂ ਜਾਗੀਰਦਾਰਾਂ ਨੇ ਬੇਸ਼ੁਮਾਰ ਛੋਟੇ ਛੋਟੇ ਦਰਖਤ ਖੜੇ ਕਰ ਦਿਤੇ ਹੋਏ ਹਨ ਅਤੇ ਇਸ

ਤਰ੍ਹਾਂ ਜ਼ਮੀਨਾਂ ਉੱਤੇ ਕਬਜ਼ਾ ਕਾਇਮ ਰਖਿਆ ਹੋਇਆ ਹੈ । ਇਸੇ ਤਰ੍ਹਾਂ ਮਾਡਲ ਫਾਰਮਾਂ ਦੇ ਨਾਉਂ ਤੇ ਜ਼ਮੀਨਾਂ ਨਾਲ ਚਿਪਕੇ ਹੋਏ ਹਨ। ਏਨਾ ਹੀ ਨਹੀਂ, ਕਾਨੂੰਨ ਦੀ ਆੜ ਵਿਚ ਉਨ੍ਹਾਂ ਨੇ ਆਪਣੀਆਂ ਜ਼ਮੀਨਾਂ ਦੇ ਇੰਤਕਾਲ ਆਪਣੇ ਪੁਤਰਾਂ ਧੀਆਂ ਅਤੇ ਦੂਜੇ ਰਿਸ਼ਤੇਦਾਰਾਂ ਦੇ ਨਾਂ ਤੇ ਕਰਾ ਕਰਾ ਕੇ ਜ਼ਮੀਨਾਂ ਨੂੰ ਬਚਾਇਆ ਹੈ । ਇਸ ਤੋਂ ਇਨ੍ਹਾਂ ਦੀ ਮਨਸ਼ਾ ਸਾਫ ਫ ਨਜ਼ਰ ਅਉਂਦੀ ਹੈ ਕਿ ਕੀ ਹੈ । ਇਸੇ ਅਸੈਂਬਲੀ ਵਿਚ, ਸਪੀਕਰ ਸਾਹਿਬ, ਸਨ 1950 ਵਿਚ ਇਕ ਸਵਾਲ ਦੇ ਜਵਾਬ ਵਿਚ ਦਸਿਆ ਗਿਆ ਸੀ ਕਿ ਪੰਜਾਬ ਵਿਚ 1,36,000 ਮਾਲਕ 30 ਸਟੈਂਡਰਡ ਏਕੜ ਤੋਂ ਜ਼ਿਆਦਾ ਦੇ ਮਾਲਕ ਹਨ । ਪਰ ਜਦੋਂ ਇਹੀ ਸਵਾਲ 1955 ਵਿਚ ਮੁੜ ਪੁਛਿਆ ਗਿਆ ਤਾਂ ਇਹ ਦਸਿਆ ਗਿਆ ਕਿ 30 ਸਟੈਂਡਰਡ ਏਕੜ ਤੋਂ ਜ਼ਿਆਦਾ ਜ਼ਮੀਨ ਦੇ ਪੰਜਾਬ ਵਿਚ ਕੇਵਲ 39,000 ਮਾਲਕ ਹੀ ਰਹਿ ਗਏ ਹਨ । ਮੈਂ ਪੁਛਦਾ ਹਾਂ ਕਿ ਬਾਕੀ ਦੇ 97,000 ਮਾਲਕਾਂ ਦੀ ਜ਼ਮੀਨ ਕਿਥੇ ਗਈ ? ਸਾਫ ਨਜ਼ਰ ਆਉਂਦਾ ਹੈ ਕਿ ਸਾਰੀ ਦੀ ਸਾਰੀ ਚੋਰੀ ਹੋ ਗਈ ਅਤੇ ਉਨ੍ਹਾਂ ਤਰੀਕਿਆਂ ਨੂੰ ਵਰਤ ਕੇ ਚੋਰੀ ਹੋਈ ਜਿਨ੍ਹਾਂ ਦਾ ਜ਼ਿਕਰ ਮੈਂ ਪਹਿਲੇ ਕੀਤਾ ਹੈ ।

**ਮੁਖ ਮੰਤਰੀ**: ਸੁਰਜੀਤ ਨੂੰ ਵੀ ਨਾਲ ਲੈ ਆਉਣਾ ਸੀ ਗਲਤ ਗੱਲਾਂ ਕਰਨ ਲਈ ।

**ਪੰਡਤ ਰਾਮ ਕਿਸ਼ਨ ਭੜੋਲੀਆਂ**: ਮੈਂ ਇਹ ਚੀਜ਼ ਗੱਜ ਕੇ ਕਹਿਣਾ ਚਾਹੁੰਦਾ ਹਾਂ ਕਿ ਮੁਜ਼ਾਰਿਆਂ ਦੇ ਹਕੂਕ ਦੀ ਹਿਫਾਜ਼ਤ ਕਰਨ ਲਈ ਨਹੀਂ ਬਲਕਿ ਜਾਗੀਰਦਾਰਾਂ ਦੀ ਹਿਫਾਜ਼ਤ ਕਰਨ ਲਈ ਹੀ ਇਹ ਸਰਕਾਰ ਕੰਮ ਕਰ ਰਹੀ ਹੈ । ਮੈਂ ਪੁਛਦਾ ਹਾਂ ਕਿ ਜੇਕਰ ਇਹ ਹਕੀਕਤ ਨਹੀਂ ਤਾਂ ਦਸੋ ਕਿੰਨੇ ਅਜਿਹੇ ਮੁਜ਼ਾਰੇ ਹਨ ਜਿਨ੍ਹਾਂ ਨੂੰ surplus land ਵਿਚੋਂ ਜ਼ਮੀਨ ਮਿਲੀ ਹੋਵੇ ? ਸਗੋਂ ਬੇਸ਼ੁਮਾਰ ਲੋਕਾਂ ਨੂੰ ਬੇਦਖਲ ਕੀਤਾ ਗਿਆ ਹੈ । ਹਜ਼ਾਰਾਂ ਅਜਿਹੇ ਕੇਸਿਜ਼ ਹਨ ਕਿ ਮੁਜ਼ਾਰੇ ਪੁਸ਼ਤ ਦਰ ਪੁਸ਼ਤ ਜ਼ਿਮੀਦਾਰਾਂ ਦੀਆਂ ਜ਼ਮੀਨਾਂ ਤੇ ਵਾਹੀ ਕਰ ਰਹੇ ਸਨ ਪਰ ਹੁਣ ਉਨ੍ਹਾਂ ਦਾ ਵੀ ਬੁਰਾ ਹਾਲ ਹੈ; ਉਨ੍ਹਾਂ ਨੂੰ ਵੀ ਬੇਦਖਲ ਕੀਤਾ ਗਿਆ ਹੈ ; ਕੋਈ protection ਨਹੀਂ ਦਿਤੀ ਗਈ । ਉਹ ਇਸ ਵੇਲੇ ਬੇਕਾਰੀ ਦੀ ਹਾਲਤ ਵਿਚ ਰੋ ਰਹੇ ਹਨ, ਉਨ੍ਹਾਂ ਕੋਲ ਆਪਣੇ ਲਈ, ਆਪਣੇ ਬਚਿਆਂ ਲਈ ਖਾਣ ਲਈ ਰੋਟੀ ਵੀ ਨਹੀਂ । ਅਜਿਹੀ ਦੁਖ ਦੀ ਹਾਲਤ ਵਿਚ, ਮੈਂ ਪੁਛਦਾ ਹਾਂ ਕਿ ਇਸ ਸਰਕਾਰ ਨੇ, ਉਨ੍ਹਾਂ ਲਈ ਕੀ ਕੀਤਾ ਹੈ ? ਖੈਰ ਇਨ੍ਹਾਂ ਨੇ ਜੋ ਕੁਝ ਕਰਨਾ ਹੈ ਉਹ ਸਭ ਨੂੰ ਪਤਾ ਹੀ ਹੈ । ਮੈਂ ਇਸ ਸਿਲਸਿਲੇ ਵਿਚ ਇਕ ਮੁਝਾਵ ਆਪ ਦੇ ਜ਼ਰੀਏ ਸਰਕਾਰ ਪਾਸ ਪਹੁੰਚਾਉਣਾ ਚਾਹੁੰਦਾ ਹਾਂ । ਉਹ ਇਹ ਹੈ ਕਿ ਇਹ ਮਸਲਾ ਬੜਾ ਭਿਆਨਕ ਤੇ ਗੰਭੀਰ ਹੈ । ਇਸ ਲਈ ਸਹੀ ਮਹਿਨਿਆਂ ਵਿਚ ਇਸ ਦਾ ਹਲ ਕਰਨ ਲਈ ਅਤੇ ਮੁਜ਼ਾਰਿਆਂ ਤੇ ਕਿਸਾਨਾਂ ਨੂੰ ਉਜੜਨ ਤੋਂ ਬਚਾਉਣ ਲਈ ਇਹ ਜ਼ਰੂਰੀ ਹੈ ਕਿ ਇਸ ਦੀ ਚੰਗੀ ਤਰ੍ਹਾਂ ਜਾਂਚ ਕੀਤੀ ਜਾਏ । ਇਹ ਜਾਂਚ ਇਕ ਖੁਲ੍ਹੀ ਜਾਂਚ ਹੋਵੇ ਜਿਸ ਲਈ ਇਕ ਕਮੇਟੀ ਬਣਾਈ ਜਾਵੇ । ਉਸ ਵਿਚ ਉਨ੍ਹਾਂ ਸਾਰੀਆਂ ਸਿਆਸੀ ਪਾਰਟੀਆਂ ਦੇ, ਜਿਹੜੀਆਂ ਕਿਸਾਨਾਂ ਅਤੇ ਮਜ਼ਦੂਰਾਂ ਲਈ ਕੰਮ ਕਰਦੀਆਂ ਹਨ, ਨੁਮਾਇੰਦੇ ਹੋਣ, ਕਿਸਾਨਾਂ ਦੀ ਆਮ ਜਥੇਬੰਦੀਆਂ ਦੇ ਨੁਮਾਇੰਦੇ ਹੋਣ ਅਤੇ ਨਾਲ ਹੀ ਬੇਸ਼ਕ ਹਕੂਮਤ ਦਾ ਵੀ ਨੁਮਾਇੰਦਾ ਹੋਵੇ । ਇਹ ਕਮੇਟੀ ਇਸ ਗਲ ਦੀ ਪੂਰੀ ਤਰ੍ਹਾਂ ਨਾਲ ਜਾਂਚ ਪੜਤਾਲ ਕਰੇ, ਇਕ comprehensive legislation ਤਿਆਰ ਕਰੇ ਜਿਸ ਨਾਲ ਕਿਸਾਨਾਂ ਦੀ ਪੂਰੀ ਹਿਫਾਜ਼ਤ ਹੋ ਸਕੇ ਤਾਂ ਜੋ ਉਨ੍ਹਾਂ ਨੂੰ ਤੰਗ ਨਾ ਕੀਤਾ ਜਾਵੇ ।

ਦੂਜੀ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦੇ ਐਡਰੇਸ ਵਿਚ ਨੰਗਲ ਦੀ ਖਾਦ ਫੈਕਟਰੀ ਦਾ ਜ਼ਿਕਰ ਤਕ ਵੀ ਨਹੀਂ ਆਇਆ । ਅਰਸਾ ਦੋ ਸਾਲ ਤੋਂ ਇਸ

(ਪੰਡਤ ਰਾਮ ਕਿਸ਼ਨ ਭੜੋਲੀਆਂ)
ਦਾ ਬੜਾ ਚਰਚਾ ਚਲ ਰਿਹਾ ਹੈ। ਪਰ ਇਸ ਐਡਰੈਸ ਵਿਚ ਇਸ ਦਾ ਜ਼ਰਾ ਵੀ ਜ਼ਿਕਰ ਨਹੀਂ ਹੋਇਆ।

**अध्यक्ष महोदय :** यह तो गवर्नमेंट आफ़ इण्डिया की चलाई हुई है (It has been started by the Government of India.)

**ਪੰਡਤ ਰਾਮ ਕਿਸ਼ਨ ਭੜੋਲੀਆਂ :** ਪਰ ਇਸ ਦੀ ਜ਼ਿੰਮੇਵਾਰੀ ਤਾਂ ਪੰਜਾਬ ਸਰਕਾਰ ਤੇ ਅਉਂਦੀ ਹੈ ਕਿਉਂ ਜੋ ਘਰਾਂ ਵਿਚੋਂ ਤਾਂ ਲੋਕਾਂ ਨੂੰ ਇਨ੍ਹਾਂ ਨੇ ਹੀ ਕਢਿਆ ਹੈ, ਸੈਂਟਰਲ ਗੌਰਮਿੰਟ ਨੇ ਤਾਂ ਇਨ੍ਹਾਂ ਨੂੰ ਉਥੋਂ ਨਹੀਂ ਉਠਾਇਆ। ਇਸ ਲਈ ਇਸ ਚੀਜ਼ ਦਾ ਜ਼ਿਕਰ ਆਉਣਾ ਵੀ ਜ਼ਰੂਰੀ ਸੀ।

**ਮੁਖ ਮੰਤਰੀ :** ਵੋਟ ਲੈਣੇ ਸਨ, ਉਹ ਤਾਂ ਹੁਣ ਤੁਸੀਂ ਲੈ ਆਏ ਹੋ।

**ਪੰਡਤ ਰਾਮ ਕਿਸ਼ਨ ਭੜੋਲੀਆਂ :** ਉਥੋਂ ਦੇ ਛੇ, ਸਤ ਪਿੰਡਾਂ ਵਿਚ ਹਜ਼ਾਰਾਂ ਲੋਕਾਂ ਨੂੰ ਜ਼ਮੀਨਾਂ ਤੋਂ ਕਢਿਆ ਗਿਆ ਹੈ; ਉਨ੍ਹਾਂ ਦੀਆਂ ਜ਼ਮੀਨਾਂ ਲਈਆਂ ਗਈਆਂ ਹਨ ਪਰ ਅਜ ਤਕ . . . . (*Interruptions*).

**ਮੁਖ ਮੰਤਰੀ :** ਐਵੇਂ ਧਾਂਦਲੀਆਂ ਮਾਰ ਰਿਹਾ ਹੈ।

**चौधरी बलबीर सिंह :** On a point of order, Sir. जब कोई इधर का मैम्बर बोल रहा हो तो चीफ मिनिस्टर साहिब को interrupt नहीं करना चाहिए। यह निहायत अफसोस की बात है। [*Interruptions*].

**Mr. Speaker** : Order, order. No interruptions please.

**ਪੰਡਤ ਰਾਮ ਕਿਸ਼ਨ ਭੜੋਲੀਆਂ :** ਉਨ੍ਹਾਂ ਛੇਂ ਪਿੰਡਾਂ ਦੇ ਲੋਕਾਂ ਨੂੰ ਉਥੋਂ ਉਠਾਇਆ ਗਿਆ ਪਰ ਉਨ੍ਹਾਂ ਲਈ ਕੋਈ ਵੀ ਤਸੱਲੀਬਖਸ਼ ਇੰਤਜ਼ਾਮ ਅਜੇ ਤਕ ਨਹੀਂ ਕੀਤਾ ਗਿਆ ਹੈ। ਇਕ ਅਜਿਹਾ ਪਿੰਡ ਹੈ ਜਿਸ ਦੇ ਤਿੰਨਾਂ ਪਾਸਿਆਂ ਤੇ ਭੱਠੇ ਖੜੇ ਕੀਤੇ ਗਏ ਹਨ। ਜਿਹੜਾ ਇਕ ਪਾਸਾ ਛਡਿਆ ਗਿਆ ਸੀ ਉਸ ਵਿਚ ਵੀ ਭੱਠੇ ਲਗਾਉਣ ਦੀ ਤਿਆਰੀ ਕੀਤੀ ਜਾ ਰਹੀ ਹੈ। ਪਿੰਡਾਂ ਵਿਚ ਲੋਕਾਂ ਨੂੰ ਤੰਗ ਕੀਤਾ ਜਾ ਰਿਹਾ ਹੈ। ਰੋਜ਼ਾਨਾ ਪੁਲਿਸ ਨੂੰ ਬੁਲਾਇਆ ਜਾਂਦਾ ਹੈ ਤੇ ਲੋਕਾਂ ਨੂੰ ਬੇਚੈਨ ਕੀਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਜਿਸ ਖਾਦ ਫੈਕਟਰੀ ਬਾਰੇ ਇਤਨਾ ਸ਼ੋਰ-ਗ਼ੁਲ ਮਚਾਇਆ ਜਾ ਰਿਹਾ ਹੈ ਅਤੇ ਕਿਹਾ ਜਾ ਰਿਹਾ ਹੈ ਕਿ ਉਸ ਦੀ ਮਦਦ ਨਾਲ ਮੁਲਕ ਵਿਚ ਅਨਾਜ ਦੀ ਉਪਜ ਵਧੇਗੀ, ਬੇਕਾਰਾਂ ਨੂੰ ਕਾਰ ਮਿਲੇਗੀ ਅਤੇ ਜਿਹੜਾ ਅਨਾਜ ਬਾਹਰਲੇ ਮੁਲਕਾਂ ਵਿਚੋਂ ਮੰਗਵਾਣਾ ਪੈਂਦਾ ਹੈ ਉਸ ਤੇ ਸਾਡੇ ਦੇਸ਼ ਦਾ ਰੁਪਿਆ ਬਚੇਗਾ—ਉਸ ਫ਼ੈਕਟਰੀ ਨੂੰ ਗਰੀਬਾਂ ਦੀ ਜ਼ਮੀਨ ਖੋਹ ਕੇ ਕਿਉਂ ਬਣਾਇਆ ਜਾ ਰਿਹਾ ਹੈ ? ਜਿਨ੍ਹਾਂ ਨੂੰ ਆਪਣੀਆਂ ਥਾਂਵਾਂ ਤੋਂ ਚੁਕਿਆ ਜਾ ਰਿਹਾ ਹੈ, ਉਨ੍ਹਾਂ ਲਈ ਤਿੰਨ ਚੀਜ਼ਾਂ ਦਾ ਹੋਣਾ ਬੜਾ ਜ਼ਰੂਰੀ ਹੈ। ਪਹਿਲੀ ਗਲ ਤਾਂ ਇਹ ਹੈ ਕਿ ਤਦ ਤੀਕਰ ਉਨ੍ਹਾਂ ਨੂੰ ਉਥੋਂ ਨਾ ਉਠਾਇਆ ਜਾਏ ਜਦ ਤੀਕਰ ਕਿ ਉਨ੍ਹਾਂ ਦੇ ਪਸੰਦ ਦਾ ਕੋਈ ਦੂਜਾ ਇੰਤਜ਼ਾਮ ਨਹੀਂ ਹੋ ਜਾਂਦਾ ਜਿਨ੍ਹਾਂ ਜ਼ਮੀਨਾਂ ਤੋਂ ਲੋਕਾਂ ਨੂੰ ਚੁਕਿਆ ਜਾ ਰਿਹਾ ਹੈ ਉਹ ਪੰਜਾਬ ਦੀਆਂ ਬੇਹਤਰੀਨ ਜ਼ਮੀਨਾਂ ਦਾ ਇਕ ਹਿੱਸਾ ਹਨ। ਪਰ ਉਨ੍ਹਾਂ ਲਈ ਜਿਹੜੀ compensation ਮੰਜ਼ੂਰ ਕੀਤੀ ਗਈ ਹੈ ਉਹ ਬਹੁਤ ਥੋੜੀ ਹੈ। ਇਸ ਲਈ ਦੂਜੀ ਗਲ ਇਹ ਹੈ ਕਿ compensation ਵੀ

ਨਿਹਾਇਤ ਵਾਜਬੀ ਹੋਵੇ । ਤੀਜੀ ਚੀਜ਼ ਇਹ ਹੈ ਕਿ ਜਿਹੜਾ ਕਿਸਾਨ ਜ਼ਮੀਨ ਦੇ ਬਦਲੇ ਜ਼ਮੀਨ ਲੈਣਾ ਚਾਹੁੰਦਾ ਹੈ ਉਸ ਨੂੰ ਜ਼ਮੀਨ ਹੀ ਦਿੱਤੀ ਜਾਵੇ । ਇਨ੍ਹਾਂ ਚੀਜ਼ਾਂ ਦਾ ਫੈਸਲਾ ਜਲਦੀ ਤੋਂ ਜਲਦੀ ਹੋਣਾ ਚਾਹੀਦਾ ਹੈ ।

ਇਹ ਠੀਕ ਹੈ ਕਿ ਗੌਰਮੈਂਟ ਨੇ awards ਸੁਣਾ ਦਿਤੇ ਹਨ । ਪਰ ਕਈਆਂ ਲੋਕਾਂ ਨੇ protest ਦੇ ਤੌਰ ਤੇ awards ਨੂੰ ਨਹੀਂ ਮੰਨਿਆ ਅਤੇ ਜਜਾਂ ਕੋਲ ਅਪੀਲ ਕੀਤੀ ਹੈ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਤੀਕਰ ਉਨ੍ਹਾਂ ਦਾ ਕਤਈ ਫੈਸਲਾ ਨਾ ਹੋ ਜਾਵੇ, ਉਨ੍ਹਾਂ ਨੂੰ ਜ਼ਮੀਨ ਨਾ ਮਿਲ ਜਾਵੇ ਉਸ ਵੇਲੇ ਤੀਕਰ ਉਨ੍ਹਾਂ ਨੂੰ ਉਹੀ ਜ਼ਮੀਨ ਵਾਹੁਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ । ਪਿਛਲੀ ਹਾੜ੍ਹੀ ਦੀ ਫਸਲ ਤਾਂ ਖਤਮ ਹੋ ਗਈ ਤੇ ਜੇਕਰ ਉਨ੍ਹਾਂ ਨੂੰ ਅਗਲੀ ਫਸਲ ਬੀਜਣ ਨਾ ਦਿਤੀ ਗਈ ਤਾਂ ਨਤੀਜਾ ਇਹ ਹੋਵੇਗਾ ਕਿ ਉਹ ਭੁਖੇ ਮਰ ਜਾਣਗੇ । ਅਤੇ ਜੇ ਹਰ ਸੂਰਤ ਉਨ੍ਹਾਂ ਨੂੰ ਉਨ੍ਹਾਂ ਥਾਂਵਾਂ ਤੋਂ ਕਢਣਾ ਹੀ ਹੈ ਤਾਂ ਸਰਕਾਰ ਵਲੋਂ ਉਨ੍ਹਾਂ ਦੀ ਖੁਰਾਕ ਦਾ ਪੂਰਾ ਇੰਤਜ਼ਾਮ ਹੋਣਾ ਚਾਹੀਦਾ ਹੈ ।

ਇਸ ਤੋਂ ਅਲਾਵਾ ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਇਲਾਕੇ ਵਿਚ ਫੈਕਟਰੀ ਲਗ ਰਹੀ ਹੈ ਜ਼ਰੂਰੀ ਹੈ ਕਿ ਨੌਕਰੀਆਂ ਦੇ ਸਿਲਸਿਲੇ ਵਿਚ ਉਥੋਂ ਦੇ ਲੋਕਾਂ ਨੂੰ ਤਰਜੀਹ ਦਿਤੀ ਜਾਵੇ । ਪਰ ਹੋ ਕੀ ਰਿਹਾ ਹੈ ? 24 ਤਾਰੀਖ ਨੂੰ ਉਸ ਇਲਾਕੇ ਦੇ ਕਾਂਗਰਸੀ ਆਦਮੀਆਂ ਦੀ ਰਹਿਨੁਮਾਈ ਵਿਚ ਇਕ ਵਫ਼ਦ ਆਪਣੇ ਚੀਫ ਮਨਿਸਟਰ ਸਾਹਿਬ ਨੂੰ ਮਿਲਣ ਆਉਂਦਾ ਹੈ । ਉਹ ਉਨ੍ਹਾਂ ਨੂੰ ਜਵਾਬ ਦਿੰਦੇ ਹਨ ਕਿ "ਭਾਊ, ਤੁਸਾਂ ਵੋਟ ਤਾਂ ਕਮਿਊਨਿਸਟਾਂ ਨੂੰ ਦਿਤੇ ਹਨ ; ਹੁਣ ਮੇਰੇ ਕੋਲੋਂ ਕੀ ਚਾਹੁੰਦੇ ਹੋ ?" . . . .

**ਮੁਖ ਮੰਤਰੀ :** ਗਲਤ, ਬਿਲਕੁਲ ਗਲਤ ।

**ਪੰਡਤ ਰਾਮ ਕਿਸ਼ਨ ਭੜੋਲੀਆਂ :** ਇਹ ਬਿਲਕੁਲ ਠੀਕ ਹੈ । ਮੈਂ ਚੈਲੈਂਜ ਕਰਦਾ ਹਾਂ । ਮੈਂ ਉਨ੍ਹਾਂ ਆਦਮੀਆਂ ਨੂੰ ਬੁਲਾ ਕੇ ਤੁਹਾਡੇ ਸਾਮ੍ਹਣੇ ਕਰ ਸਕਦਾ ਹਾਂ ।

**ਮੁਖ ਮੰਤਰੀ :** ਉਹ ਝੂਠ ਬੋਲਦੇ ਹੋਣਗੇ ।

**ਪੰਡਤ ਰਾਮ ਕਿਸ਼ਨ ਭੜੋਲੀਆਂ :** ਮੈਂ ਉਨ੍ਹਾਂ ਨੂੰ ਬੁਲਾ ਸਕਦਾ ਹਾਂ ; ਉਹ ਝੂਠ ਨਹੀਂ ਕਹਿੰਦੇ । ਮੈਂ ਚੈਲੈਂਜ ਕਰਦਾ ਹਾਂ ........

**ਆਵਾਜ਼ਾਂ :** ਗ਼ਲਤ, ਗ਼ਲਤ ।

**(ਅਪੋਜ਼ੀਸ਼ਨ ਵਲੋਂ ਆਵਾਜ਼ਾਂ :** ਪੰਡਤ ਸਾਹਿਬ ਠੀਕ ਆਖਦੇ ਨੇ ।)

**अध्यक्ष महोदय :** मैं मैम्बर साहिब जी से आशा करूंगा कि वह इतनी गर्मी में न आएं । (I would expect the hon. Member not to lose his temper.)

**ਪੰਡਤ ਰਾਮ ਕਿਸ਼ਨ ਭੜੋਲੀਆਂ :** ਮੈਂ ਫੇਰ ਕਹਿੰਦਾ ਹਾਂ ........ (Interruption.)

**अध्यक्ष महोदय** : Order, Order. देखिए कामरेड जी, सुनिए। आप ठंडे होकर स्पीच करें। पहिले ही दिन आपने इतनी गर्मी पैदा कर दी (Order, order. The hon. Member should listen to me. He should make the speech in a cool and calm manner. On the very first day he has engendered so much heat.)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਸ਼੍ਰੀ ਸਪੀਕਰ ਸਾਹਿਬ, ਮੈਂ ਤਾਂ ....

**अध्यक्ष महोदय** : हां, हां, आप तो गरम मालूम नहीं होते, आप के आस पास आदमी ही गरम बैठे हैं। (Yes, yes, the hon. Member himself does not appear to be of hot temperament, but he is surrounded by persons of that type.)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਅਗਲੀ ਗਲ, ਜਨਾਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਜ਼ਿਲੇ ਨਾਲ ਪਹਾੜੀਆਂ ਲਗਦੀਆਂ ਹਨ। ਉਥੇ ਬੇਸ਼ੁਮਾਰ ਚੋ ਹਨ। ਉਨ੍ਹਾਂ ਨੇ ਬਹੁਤ ਸਾਰੀਆਂ ਜ਼ਮੀਨਾਂ ਬਰਬਾਦ ਕਰ ਦਿੱਤੀਆਂ ਹਨ। ਭਾਵੇਂ ਆਪਣੇ ਵੱਲੋਂ ਜੰਗਲਾਤ ਦੇ ਮਹਿਕਮੇ ਨੇ ਚੋਆਂ ਨੂੰ ਬੰਦ ਕਰਨ ਲਈ ਕੋਈ ਇੰਤਜ਼ਾਮ ਕੀਤਾ ਹੈ ਪਰ ਉਸ ਦਾ ਨਤੀਜਾ ਇਹ ਹੋਇਆ ਹੈ ਕਿ ਪੁਰਾਣੀਆਂ ਥਾਵਾਂ ਤੇ ਖਰਾਬ ਸਨ ਹੀ ਉਨ੍ਹਾਂ ਦੇ ਨਵੇਂ ਤਰੀਕੇ ਨੇ ਨਾਲ ਵਾਲੀਆਂ ਹੋਰ ਜ਼ਮੀਨਾਂ ਦਾ ਵੀ ਸਤਿਆਨਾਸ ਕਰ ਦਿੱਤਾ ਹੈ। ਇਸ ਲਈ ਮੈਂ ਇਹ ਤਜਵੀਜ਼ ਕਰਦਾ ਹਾਂ ਕਿ ਮਹਿਕਮਾ ਮੁਰੱਬਾਬੰਦੀ, ਪੀ. ਡਬਲਿਊ. ਡੀ, ਮਹਿਕਮਾ ਰੇਲਵੇ ਅਤੇ ਜੰਗਲਾਤ, ਚੌਹਾਂ ਮਹਿਕਮਿਆਂ ਦੀ ਆਪੋ ਵਿਚ co-ordination ਕੀਤੀ ਜਾਵੇ, ਇਕ Co-ordination Committee ਬਣਾਈ ਜਾਵੇ ਜਿਸ ਦੇ ਜ਼ਿੰਮੇ ਚੋਆਂ ਦਾ ਸਾਰਾ ਪ੍ਰਬੰਧ ਹੋਵੇ ਤਾਂ ਜੋ ਇਸ ਮੁਸੀਬਤ ਉਤੇ ਕਾਬੂ ਪਾਇਆ ਜਾਵੇ।

ਇਸ ਤੋਂ ਅਲਾਵਾ ਮੈਂ ਇਕ ਹੋਰ ਗਲ ਕਹਿਣਾ ਚਾਹੁੰਦਾ ਹਾਂ। ਉਹ ਇਹ ਹੈ ਕਿ ਕੁਰਪਸ਼ਨ ਬਾਰੇ ਸਾਡੇ ਚੀਫ ਮਨਿਸਟਰ ਸਾਹਿਬ ਹਰ ਇਕ ਨੂੰ ਇਹੋ ਕਹਿੰਦੇ ਹਨ ਕਿ ਭਾਊ, ਮੈਨੂੰ ਦਸ ਤਾਂ ਸਹੀ, ਮੈਂ ਤਾਂ corrupt ਆਦਮੀਆ ਨੂੰ ਪਕੜਨਾ ਚਾਹੁੰਦਾ ਹਾਂ।

ਮੈਂ ਭਾਊ ਜੀ ਨੂੰ ਦਸਣਾ ਚਾਹੁੰਦਾ ਹਾਂ ਕਿ ਕੁਰਪਸ਼ਨ ਇਨ੍ਹਾਂ ਦੇ ਘਰਾਂ ਵਿਚ ਹੈ।

**अध्यक्ष महोदय** : उन्हों ने आप को साथी तो नहीं कहा सिर्फ 'भाऊ' ही कहा है। (He has not called the hon. Member a comrade but a 'Bhau' (brother).)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਮੈਨੂੰ ਇਹ ਭਾਊ ਹੀ ਕਹਿੰਦੇ ਹਨ। ਫੇਰ ਸਪੀਕਰ ਸਾਹਿਬ, ਪੋਲੀਟੀਕਲ ਸਫਰਰਜ਼ ਨੂੰ ਪੈਨਸ਼ਨਾਂ ਅਤੇ ਜ਼ਮੀਨਾਂ ਦਿਤੀਆਂ ਗਈਆਂ ਹਨ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜਿਨ੍ਹਾਂ ਲੋਕਾਂ ਨੇ ਦੇਸ਼ ਦੀ ਅਜ਼ਾਦੀ ਦੀ ਲਹਿਰ ਵਿਚ ਆਪਣਾ ਕੁਝ ਹਿੱਸਾ ਪਾਇਆ ਸੀ ਉਨ੍ਹਾਂ ਨੂੰ ਪੈਨਸ਼ਨਾਂ ਜਾਂ ਕੁਝ ਜ਼ਮੀਨਾਂ ਦਿਤੀਆਂ ਜਾਣ, ਉਨ੍ਹਾਂ ਨੂੰ ਜ਼ਰੂਰ ਕੁਝ ਨਾ ਕੁਝ ਮਿਲਣਾ ਹੀ ਚਾਹੀਦਾ ਸੀ। ਪਰ ਇਹ ਦੇਖ ਕੇ ਬੜਾ ਦੁਖ ਹੁੰਦਾ ਹੈ ਕਿ ਕਈ ਆਦਮੀਆਂ ਨੂੰ ਗਲਤ ਤੌਰ ਤੇ ਇਹ ਪੈਨਸ਼ਨਾਂ ਜਾਂ ਜ਼ਮੀਨਾਂ ਦਿੱਤੀਆਂ ਗਈਆਂ ਹਨ। ਇਹ ਉਨ੍ਹਾਂ

ਲੋਕਾਂ ਨੂੰ ਵੀ ਦਿੱਤੀਆਂ ਗਈਆਂ ਹਨ ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਲਈ ਕੋਈ ਕੁਰਬਾਨੀ ਨਹੀਂ ਸੀ ਕੀਤੀ । ਮੈਂ ਇਨ੍ਹਾਂ ਨੂੰ ਉਨ੍ਹਾਂ ਆਦਮੀਆਂ ਦੇ ਨਾਉਂ ਦਸਣ ਨੂੰ ਤਿਆਰ ਹਾਂ ਜਿਹੜੇ ਕਿ ਇਨ੍ਹਾਂ ਚੀਜ਼ਾਂ ਦੇ ਹੱਕਦਾਰ ਨਹੀਂ ਸਨ ਪਰ ਉਨ੍ਹਾਂ ਨੂੰ ਇਹ ਦਿੱਤੀਆਂ ਗਈਆਂ ਹਨ । ਮੈਂ ਉਨ੍ਹਾਂ ਨੂੰ ਇਨ੍ਹਾਂ ਦੇ ਨਾਉਂ ਇਕ ਇਕ ਕਰ ਕੇ ਸਭ ਦਸ ਦਿਆਂਗਾ ਜਿਨ੍ਹਾਂ ਬਾਰੇ ਮੈਂ ਜਾਣਦਾ ਹਾਂ ।

**ਮੁਖ ਮੰਤਰੀ** : ਇਸ ਮੀਟਿੰਗ ਦੇ ਬਾਅਦ ਮੈਨੂੰ ਤੁਸੀਂ ਇਹ ਸਾਰੇ ਨਾਮ ਦਸੋ ।

**ਪੰਡਤ ਰਾਮ ਕਿਸ਼ਨ ਭੜੋਲੀਆਂ** : ਸਪੀਕਰ ਸਾਹਿਬ, ਮੈਨੂੰ ਇਸ ਗੱਲ ਤੋਂ ਬੜੀ ਹੈਰਾਨੀ ਹੁੰਦੀ ਹੈ ਕਿ ਇਨ੍ਹਾਂ ਬਾਰੇ ਸਰਕਾਰ ਨੂੰ ਹਾਲਾਂ ਤੱਕ ਪਤਾ ਵੀ ਨਹੀਂ ਲੱਗ ਸਕਿਆ ।

ਇਕ ਗੱਲ ਹੋਰ ਮੈਂ ਹਾਊਸ ਨੂੰ ਦਸਣੀ ਚਾਹੁੰਦਾ ਹਾਂ । ਜ਼ਿਲਾ ਹੁਸ਼ਿਆਰਪੁਰ ਵਿਚ ਇਕ ਥਾਂ ਤੇ ਇਕ ਸਾਹਿਬ ਕੁਝ ਲੋਹੇ ਦਾ ਸਰੀਆ ਲੈਣ ਇਕ ਦੁਕਾਨਦਾਰ ਪਾਸ ਗਿਆ । ਦੁਕਾਨਦਾਰ ਨੇ ਉਸ ਨੂੰ ਸਰੀਆ ਦੇ ਕੇ $5\frac{1}{2}$ ਰੁਪਏ ਦੀ ਥਾਂ ਤੇ 7 ਰੁਪਏ ਉਸ ਕੋਲੋਂ ਲੈ ਲਏ ਅਤੇ ਉਸ ਨੂੰ ਜਿਹੜੀ ਪਰਚੀ ਉਸ ਨੇ ਲਿਖ ਕੇ ਦਿੱਤੀ ਉਸ ਵਿਚ ਉਸ ਨੇ ਕਾਬਲੇ ਵੇਚੇ ਲਿਖੇ । ਇਸ ਉਤੇ ਉਸ ਖਰੀਦਾਰ ਨੇ ਉਸ ਕੋਲੋਂ ਪੁਛਿਆ ਕਿ ਤੂੰ ਦਿੱਤਾ ਤਾਂ ਸਰੀਆ ਹੈ ਪਰ ਤੂੰ ਪਰਚੀ ਵਿਚ ਕਾਬਲੇ ਲਿਖੇ ਹਨ । ਉਸ ਨੇ ਕਿਹਾ ਕਿ ਇਹ ਠੀਕ ਹੈ । ਇਸ ਉਤੇ ਉਹ ਆਦਮੀ ਉਹ ਪਰਚੀ ਲੈ ਕੇ ਹੁਸ਼ਿਆਰਪੁਰ ਦੇ ਡੀ. ਐਸ. ਪੀ. ਦੇ ਪਾਸ ਗਿਆ ਅਤੇ ਉਸ ਅੱਗੇ ਜਾ ਕੇ ਸ਼ਕਾਇਤ ਕੀਤੀ ਕਿ ਇਸ ਤਰ੍ਹਾਂ ਦੁਕਾਨਦਾਰ ਨੇ ਉਸ ਪਾਸੋਂ $5\frac{1}{2}$ ਰੁਪਏ ਦੀ ਥਾਂ 7 ਰੁਪਏ ਲਗਾ ਲਏ ਹਨ । ਇਸ ਉਤੇ ਉਸ ਡੀ. ਐਸ. ਪੀ. ਨੇ ਕਿਹਾ ਕਿ ਮੈਨੂੰ ਤਾਂ ਪਤਾ ਨਹੀਂ ਕਿ ਇਸ ਬਾਰੇ ਕਿਸ ਦਫਾ ਥਲੇ ਉਸ ਦੇ ਖਿਲਾਫ ਕੁਝ ਕੀਤਾ ਜਾ ਸਕਦਾ ਹੈ, ਤੁਸੀਂ ਸਿਵਲ ਸਪਲਾਈ ਦੇ ਮਹਿਕਮੇ ਦੇ ਕਿਸੇ ਅਫਸਰ ਪਾਸ ਜਾਉ । ਉਹ ਫਿਰ ਡੀ. ਸੀ. ਹੁਸ਼ਿਆਰਪੁਰ ਦੇ ਪਾਸ ਗਿਆ । ਉਸ ਨੇ ਉਸ ਨੂੰ ਇਕ ਮੈਜਿਸਟ੍ਰੇਟ ਦੇ ਪਾਸ ਭੇਜਿਆ ।

**अध्यक्ष महोदय** : अगर यह लम्बी कहानी है तो इस को रहने दीजिये। (If it is a long story, the hon. Member may leave it.)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਲੰਮੀ ਕਹਾਣੀ ਨਹੀਂ ਹੈ ਜੀ । ਉਹ ਮੈਜਿਸਟ੍ਰੇਟ ਦੇ ਪਾਸ ਜਾਂਦਾ ਹੈ ਤਾਂ ਉਹ ਵੀ ਉਸ ਨੂੰ ਕਹਿੰਦਾ ਹੈ ਕਿ ਮੈਨੂੰ ਪਤਾ ਨਹੀਂ ਕਿ ਇਸ ਬਾਰੇ ਕੀ ਹੋ ਸਕਦਾ ਹੈ । ਫਿਰ ਉਹ ਥਾਣੇਦਾਰ ਦੇ ਪਾਸ ਗਿਆ ਅਤੇ ਇਹ ਗੱਲ ਉਸ ਦੇ ਸਾਹਮਣੇ ਰਖੀ । ਥਾਣੇਦਾਰ ਨੇ ਉਸ ਨੂੰ ਕਿਹਾ ਕਿ ਤੁਹਾਨੂੰ ਤਾਂ ਦੁਕਾਨਦਾਰ ਦੀ ਸ਼ਕਾਇਤ ਕਰਨ ਦੀ ਥਾਂ ਉਸ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ ਕਿਉਂਕਿ ਲੋਹਾ ਤਾਂ ਮਿਲਦਾ ਹੀ ਨਹੀਂ ਉਸ ਨੇ ਤੁਹਾਨੂੰ ਲੋਹਾ ਦੇ ਦਿੱਤਾ ਹੈ । ਖੈਰ ਆਖਰਕਾਰ ਉਸ ਦੀ ਰਿਪੋਰਟ ਲਿਖੀ ਗਈ । ਮਹੀਨਾ ਹੋ ਗਿਆ ਹੈ ਹਾਲਾਂ ਤਕ ਉਸ ਦਾ ਬਣਿਆ ਕੁਝ ਵੀ ਨਹੀਂ ।

ਇਸ ਦੇ ਬਾਅਦ ਮੈਂ ਇਕ ਗਲ ਹੋਰ ਕਹਿਣੀ ਚਾਹੁੰਦਾ ਹਾਂ । ਪਟਿਆਲੇ ਦੇ ਮਹਾਰਾਜੇ ਦੇ ਮੋਤੀ ਬਾਗ਼ ਮਹਿਲ ਦੀ ਕੀਮਤ ਉਥੇ ਦੇ ਪਿਛਲੇ ਫਿਨਾਂਸ ਸੈਕਰੇਟਰੀ ਸ੍ਰੀ ਪੀ. ਕੇ. ਚਾਟਲ ਨੇ 13 ਜਾਂ 14 ਲੱਖ ਰੁਪਏ ਪਾਈ ਸੀ .. .. ..

**अध्यक्ष महोदय** : अभी बजट पेश होना है यह चीज़ आप उस वक्त कह लें। (The Budget is yet to be presented. The hon. Member may discuss this thing at that time.)

**ਪੰਡਤ ਰਾਮ ਕਿਸ਼ਨ ਭੜੋਲੀਆਂ** ; ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਸੈਕਰੇਟਰੀ ਨੇ ਉਸ ਦੀ ਕੀਮਤ 13 ਜਾਂ 14 ਲੱਖ ਪਾਈ ਸੀ ਪਰ ਹੁਣ ਯਕਲਖਤ ਉਸ ਦੀ ਕੀਮਤ ਵਧਾ ਕੇ 35 ਲੱਖ ਲਗਾਈ ਗਈ ਹੈ ਅਤੇ ਉਸ ਨੂੰ ਇਸ ਕੀਮਤ ਤੇ ਸਾਡੀ ਸਰਕਾਰ ਖਰੀਦ ਰਹੀ ਹੈ । ਮੈਂ ਬੜਾ ਹੈਰਾਨ ਹਾਂ ਕਿ ਜਿਸ ਚੀਜ਼ ਦੀ ਕੀਮਤ ਅਜ ਤੋਂ 7 ਜਾਂ 8 ਮਹੀਨੇ ਪਹਿਲਾਂ 13 ਜਾਂ 14 ਲੱਖ ਸੀ ਹੁਣ ਉਸਦੀ 35 ਲੱਖ ਕਿਸ ਤਰ੍ਹਾਂ ਹੋ ਗਈ ਹੈ । ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਅੱਗੇ ਦਰਖਾਸਤ ਕਰਾਂਗਾ ਕਿ ਉਹ ਇਸ ਗਲ ਦੀ ਪੜਤਾਲ ਕਰਾਣ ।

**अध्यक्ष महोदय** : जो चीज़ें इस ऐड्रैस में mentioned हैं या जिन के बारे में आपने कोई amendment दी हुई है उन के बारे कुछ बोलना तो ठीक है, लेकिन जो चीज़ें बजट में आ जानी हैं उन के बारे में इस वक्त कुछ कहना ठीक नहीं ।

(It is proper to speak on matters which are mentioned in the Governor's Address or about which any notice of amendments has been given by him but it is not desirable that at present he should refer to those points which relate to the Budget.)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਫੇਰ, ਸਪੀਕਰ ਸਾਹਿਬ, ਇਸ ਐਡਰੈਸ ਵਿਚ ਜਿਹੜਾ ਇਸ ਗਲ ਦਾ ਜ਼ਿਕਰ ਕੀਤਾ ਗਿਆ ਹੈ ਕਿ education free ਕੀਤੀ ਜਾਵੇਗੀ, ਇਹ ਇਸ ਵਿਚ ਬੜੀ ਚੰਗੀ ਗਲ ਕਹੀ ਗਈ ਹੈ । ਇਸ ਚੀਜ਼ ਦੀ ਕੋਈ ਵੀ ਮੈਂਬਰ ਮੁਖਾਲਫਤ ਨਹੀਂ ਕਰੇਗਾ ।

ਇਹ ਬੜੀ ਚੰਗੀ ਗੱਲ ਹੋਵੇਗੀ ਜੇਕਰ ਸਰਕਾਰ ਦੇ ਹੋਰ ਖਰਚਾਂ ਨੂੰ ਘਟਾ ਕੇ ਇਸ ਕੰਮ ਤੇ ਖਰਚ ਕੀਤਾ ਜਾਵੇ । ਸਾਨੂੰ ਤਾਂ ਹੁਣ ਵੀ ਇਹ ਗੱਲ ਸੁਫਨਾ ਹੀ ਮਾਲੂਮ ਹੁੰਦਾ ਹੈ । ਇਹ ਬੜੀ ਚੰਗੀ ਗੱਲ ਹੋਵੇਗੀ ਜੇਕਰ ਸਾਡਾ ਇਹ ਸੁਫਨਾ ਪੂਰਾ ਹੋ ਜਾਏ। ਇਸ ਬਾਰੇ ਮੈਂ ਆਪ ਦੀ ਰਾਹੀਂ ਸਰਕਾਰ ਅੱਗੇ ਇਕ ਬੇਨਤੀ ਵੀ ਕਰਨੀ ਚਾਹੁੰਦਾ ਹਾਂ । ਤਹਿਸੀਲ ਉਨਾਂ ਵਿਚ ਇਸ ਵੇਲੇ 26 ਹਾਈ ਸਕੂਲ ਹਨ ਪਰ ਉਥੇ ਕੋਈ ਵੀ ਕਾਲਿਜ ਨਹੀਂ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਉਥੇ ਇਕ ਗੌਰਮਿੰਟ ਕਾਲਿਜ ਖੋਲ੍ਹਿਆ ਜਾਵੇ । ਸਰਕਾਰ ਦੀ ਤਰਫੋਂ ਇਹ ਆਮ ਤੌਰ ਤੇ ਕਿਹਾ ਜਾਂਦਾ ਹੈ ਕਿ Opposition ਵਲੋਂ ਉਸ ਨੂੰ co-operation ਨਹੀਂ ਮਿਲਦੀ ਪਰ ਮੈਂ ਇਨ੍ਹਾਂ ਨੂੰ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਅਸੀਂ ਇਸ ਬਾਰੇ ਸਰਕਾਰ ਨੂੰ ਪੂਰੀ ਪੂਰੀ co-operation ਦੇਣ ਲਈ ਤਿਆਰ ਹਾਂ । ਜੇਕਰ ਇਹ ਉਥੇ ਕਾਲਿਜ ਖੋਲ੍ਹਣ ਲਈ ਤਿਆਰ ਹੋ ਜਾਣ ਤਾਂ ਉਸ ਕਾਲਿਜ ਲਈ ਮੈਂ ਇਸ ਨੂੰ ਮੁਫਤ ਜ਼ਮੀਨ ਵੀ ਲੈ ਕੇ ਦੇਣ ਲਈ ਤਿਆਰ ਹਾਂ । ਇਸ ਮਤਲਬ ਲਈ ਮੈਂ free ਜ਼ਮੀਨ ਲੈ ਦਿਆਂਗਾ । ਇਹ ਉਥੇ ਕਾਲਿਜ ਖੋਲ੍ਹੇ ਮੈਂ ਜ਼ਮੀਨ ਦਾ ਇੰਤਜ਼ਾਮ ਕਰ ਦਿਆਂਗਾ । ਇਹ ਉਥੇ ਜ਼ਰੂਰ ਕਾਲਜ ਖੋਲ੍ਹਣ ਦੀ ਕਿਰਪਾ ਕਰੇ ।

ਹੁਣ ਮੈਂ ਜੰਗਲਾਤ ਦੇ ਬਾਰੇ ਵਿਚ ਕੁਝ ਅਰਜ਼ ਕਰਨੀ ਹੈ । ਇਹ ਗੱਲ ਠੀਕ ਹੈ ਕਿ ਜੰਗਲਾਤ ਦੀ ਹਿਫਾਜ਼ਤ ਹੋਣੀ ਚਾਹੀਦੀ ਹੈ ਲੇਕਿਨ ਜੋ ਐਕਟ ਦੀਆਂ ਜਿਹੜੀਆਂ ਦਫਾ ਚਾਰ ਅਤੇ

ਪੰਜ ਹਨ ਅਤੇ ਦਵਾ 38 ਹੈ ਇਹ ਬੜੀਆਂ ਸਖਤ ਹਨ । ਅਸੀਂ ਇਹ ਗੱਲ ਦੇਖ ਕੇ ਹੈਰਾਨ ਹੁੰਦੇ ਹਾਂ ਕਿ ਇਕ ਪਾਸੇ ਅੱਨ ਦੀ ਉਪਜ ਵਧਾਉਣ ਲਈ ਸਰਕਾਰ Grow More Food ਸਕੀਮਾਂ ਚਲਾਉਂਦੀ ਹੈ ਪਰ ਦੂਜੇ ਪਾਸੇ ਜੰਗਲਾਤ ਦਾ ਮਹਿਕਮਾ ਕੀ ਕਰ ਰਿਹਾ ਹੈ । ਊਨਾ ਤਹਿਸੀਲ ਵਿਚ ਇਕ ਥਾਂ ਤੇ ਗਲ ਗਲ ਕਣਕ ਖੜੀ ਸੀ ਉਸ ਵਿਚ ਇਸ ਮਹਿਕਮੇ ਦੇ ਕਰਮਚਾਰੀਆਂ ਨੇ ਆ ਕੇ ਬੁਰਜੀਆਂ ਲਾ ਦਿੱਤੀਆਂ ਹਨ ਅਤੇ ਕਿਹਾ ਹੈ ਕਿ ਇਹ ਜ਼ਮੀਨ ਜੰਗਲਾਤ ਵਿਚ ਸ਼ਾਮਲ ਕੀਤੀ ਗਈ ਹੈ । ਇਹ ਬੜੀ ਅਜੀਬ ਗੱਲ ਹੈ ਕਿ ਜਿਹੜੀ ਜ਼ਮੀਨ ਬੜੀ ਪੈਦਾਵਾਰ ਦੇਣ ਵਾਲੀ ਹੁੰਦੀ ਹੈ ਉਸ ਨੂੰ ਜੰਗਲਾਤ ਵਿਚ ਲੈ ਲਿਆ ਜਾਂਦਾ ਹੈ । ਇਸ ਚੀਜ਼ ਦਾ check ਹੋਣਾ ਚਾਹੀਦਾ ਹੈ । ਇਸ ਜ਼ਮੀਨਾ ਬਾਰੇ ਇਕ ਦਰਖਾਸਤ ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਪਾਸ ਪੇਸ਼ ਕੀਤੀ ਗਈ ਸੀ ਅਤ ਡਿਪਟੀ ਕਮਿਸ਼ਨਰ ਨੇ ਉਸ ਦੀ ਪੜਤਾਲ ਕਰਾਣ ਦਾ ਵਾਇਦਾ ਵੀ ਕੀਤਾ ਸੀ ਪਰ ਹਾਲਾਂ ਤਕ ਕੁਝ ਨਹੀਂ ਕੀਤਾ ਗਿਆ, ਹਾਲਾਂ ਵੀ ਉਨ੍ਹਾਂ ਬੁਰਜੀਆਂ ਨੂੰ ਹਟਾਇਆ ਨਹੀਂ ਗਿਆ ।

ਅਖੀਰ ਵਿਚ ਇਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਤਜਵੀਜ਼ਾਂ ਮੈਂ ਆਪ ਦੀ ਰਾਹੀਂ ਮਨਿਸਟਰੀ ਦੇ ਸਾਹਮਣੇ ਰਖੀਆਂ ਹਨ ਇਨ੍ਹਾਂ ਨੂੰ ਵੀ ਜੇਕਰ ਇਸ ਐਡਰੇਸ ਵਿਚ ਸ਼ਾਮਲ ਕਰ ਲਿਆ ਜਾਵੇ ਤਾਂ ਬਹੁਤ ਚੰਗਾ ਹੋਵੇਗਾ ।

(At this stage Mr. Speaker called Shri Ram Kumar to speak.)

**अध्यक्ष महोदय** : इस हाऊस ने फैसला किया है कि हर मेम्बर के लिए speech की दस मिनट की time-limit रखी जाए । इस लिये मेम्बर साहिबान ज़्यादा time न लें । (It has been decided by this House that a time-limit of ten minutes for each Member be fixed. The hon. Members should, therefore, not exceed this limit.)

**श्री राम कुमार** (भिवानी) : अध्यक्ष महोदय, मेरे मोहतरिम दोस्त सरदार दरबारा सिंह जी ने गवर्नर साहिब के ऐड्रैस पर धन्यवाद का जो प्रस्ताव रखा है मैं उस का हार्दिक समर्थन करता हूं । दूसरे बैंचों से इस के विरुद्ध बहुत सी बातें कही गई हैं जिन में से कुछ ऐसी हैं जो कोई खास वुक्कत नहीं रखतीं । मोटी मोटी बातें इस प्रकार हैं :—

**अध्यक्ष महोदय** : आप को तो माईक की ज़रूरत नहीं । (The hon. Member does not perhaps need the mike.)

**श्री राम कुमार** : इस की ज़रूरत है ।

**अध्यक्ष महोदय** : तो आप ज़रा पीछे हट कर बोलें । (The hon. Member may keep himself a little away from the mike and then speak.)

**श्री राम कुमार** : एक साहिब ने फरमाया है कि यहां taxation बहुत ज़्यादा है, व्यापारियों और ग़रीब लोगों पर taxes का बोझ डाला जा रहा है । यह बातें इसलिये कही जाती हैं ताकि वे पब्लिक को जा कर कह सकें कि हम तो आप का बोझ हल्का करने वाले हैं, लेकिन आप की सरकार आप पर टैक्स ही टैक्स लगाए जा रही है । स्पीकर साहिब, जिस मुल्क में नई आज़ादी आई हो और मुल्क की तामीर की जा रही हो तो यह ज़रूरी बात है कि उसे ज्यादा रुपये की ज़रूरत पड़ेगी । अब रुपया पाने का तरीका यही है कि taxes के ज़रिये रुपया मुहैया किया जाए । किसान जब खेत में बीज

4 P. M.

(श्री राम कुमार)

डालता है तो उस को घर से कुछ न कुछ डालना ही पड़ता है । जब खेती होती है तब उस को फल मिलता है । या फिर दूसरा तरीका है जो हमारे पड़ौसी मुल्क पाकिस्तान ने अपनाया है यानी अपनी आज़ादी को गिरवी रख कर रुपया पाना, मैं समझता हूं कि हमारे मित्र इस चीज़ को पसन्द नहीं करेंगे ।

दूसरी बात वह कहते हैं कि taxes के अलावा यहां पर corruption बहुत है । यह सही है कि corruption हिन्दुस्तान के हर सूबे में है, लेकिन यह भी सही है कि हमारा सूबा और सूबों से इस मामले में बेहतर है । तो भी थोड़ी हो या ज़्यादा corruption को कोई भी पसन्द नहीं करता और यह हर तरीके से बन्द होनी चाहिए। लेकिन इसका तरीका यही है कि सब लोग मिल कर सरकार को मदद दें, co-operation दें । जो corrupt officers हैं उन की शिकायत करें, सबूत दें । खाली lecture देते रहने से, या सिर्फ गवर्नमेंट को बदनाम करने के लिए बातें करते रहने से यह बन्द नहीं होगी ।

फिर कहा जाता है कि यहां पर civil liberties नहीं हैं, यहां तक कि loud-speakers पर भी पाबन्दी लगाई हुई है । मैं समझता हूं कि इस सूबे में ही नहीं बल्कि सारे मुल्क में हम इस तरह आज़ादी के साथ अपने ख्यालात को ज़ाहिर करते हैं जिस तरह से किसी भी आज़ाद मुल्क में किए जा सकते हैं । अगर इस के बावजूद यह कहा जाए कि इस प्रान्त में civil liberties नहीं हैं तो बड़े अफसोस की बात है । क्या मेरे दोस्त इस चीज़ को civil liberty समझते हैं कि आज़ादी का नाम ले २ कर वे लोगों को बहकाते रहें ? जब हर किसी के पास हकूक हैं, जब हर आदमी आज़ाद है और आज़ादी के साथ हर एक शहर और गांव में प्रचार कर सकता है, तो और civil liberties किसे कहते हैं ? हां उन लोगों के लिए यह चीज़ नहीं हो सकती जो law and order को बरबाद करना चाहते हैं ।

फिर स्पीकर साहिब, हमारे दोस्तों ने land reforms पर एतराज़ किया है कि यहां ceiling नहीं मुकर्रर हुई, यह नहीं किया गया, वह नहीं किया गया, वगैरह । मैं मानता हूं कि इस तरफ अभी बहुत कुछ करना बाकी है, लेकिन अगर इस असैम्बली के पास किए कानूनों को वे देखेंगे तो उन को महसूस होगा कि हमारी सरकार ने land reforms के लिए बहुत कुछ किया है और आगे भी करने जा रही है ।

स्पीकर साहिब, कुछ हमारे दोस्तों ने एक ऐसा मसला छेड़ दिया है जिस को हम समझते थे कि ख़त्म हो चुका है यानी Regional Formula का । उन साहिबान को इस पर भी एतराज़ है कि इस पर effective और निष्पक्ष तरीके से अमल किया जाए । मैं उन से पूछता हूं, और मैं हरियाना और उस की सब पार्टियों की तरफ से बोलता हूं कि अगर इस पर impartial और effective तरीके से अमल नहीं किया गया तो यह तो होना नहीं है कि महापंजाब की मांग, जिसे कि हम 50 गज़ ज़मीन के नीचे दफना चुके हैं फिर revive हो । अगर ऐसा वे समझते हैं तो मैं उन को बता दूं कि मांग महापंजाब

की नहीं बल्कि हरियाना की revive होगी और हम लोग कहेंगे कि हम पंजाब के साथ रहना नहीं चाहते। (तालियां)। मेरे दोस्त आग से खेलना चाहते हैं। मैं कहता हूं कि सिवाय तीन-चार दोस्तों के जो यहां बैठे हैं बाकी सब इस Regional Formula को approve करते हैं। जब सारे पंजाब ने इत्तिफाक राए से चुनाव में इसे approve किया है तो अगर वे इस की मुखालिफत करेंगे तो इस का नतीजा अच्छा न होगा। मुल्क की हवा बिगड़ेगी और वह जिस चीज़ के खाब देख रहे हैं वह पूरे भी नहीं होंगे।

**चौधरी बलबीर सिंह** : On a point of Order, Sir. क्या यह House को threat कर रहे हैं ?

**अध्यक्ष महोदय** : नहीं threat नहीं कर रहे। उन्हें बोलने का हक है। (No, he is not offering any threat. He has a right to speak.)

**श्री राम कुमार** : कई भाई जो हिन्दी का नारा लगाते हैं कि हमें हिन्दी से मुहब्बत है, उन के तबके में एक उर्दू का ही अखबार सब से अधिक बिकता है, और वह हिन्दी के अखबार को हाथ भी नहीं लगाते। (तालियां)। घरों में यह पंजाबी भाषा बोलते हैं, लिखते उर्दू हैं; लेकिन जब मर्दुमशुमारी होने लगती है तो यह अपनी स्त्रियों से कहते हैं 'बीबी, तुहानुं कोई पुच्छे, तुहाडी भाषा की है तो तुसीं दस देना हिन्दी है'। (हंसी)।

**अध्यक्ष महोदय** : आप भी पंजाबी अच्छी तरह से जानते हैं, पंजाबी में ही बोलें। (हंसी) (The hon. Member also knows Punjabi very well. Let him speak in Punjabi.) (*Laughter.*)

**श्री राम कुमार** : यह लोग इस तरह करते हैं। स्पीकर साहिब, दुनिया में ऐसे भाई तो देखे हैं जो अपनी ज़बान की रक्षा के लिए जान तक देने को तैयार हो जाते हैं—एक गुजराती, गुजराती ज़बान से प्यार करता है, मद्रासी तामिल से प्यार करता है, आन्ध्रा वाला तेलगु से, बंगाल का भाई बंगाली से; और आसाम का आसामी से प्यार करता है—मगर हम ने एक जालन्धर Division के कुछ ऐसे लोग देखे हैं जो अपनी मादरी ज़बान से भी इन्कार करते हैं। आज बंगाली मुसलमान अपनी भाषा के लिए जान देने को तैयार है, वहां मुज़ाहरे होते हैं, वे लोग गोलियां खाते हैं; लेकिन पंजाब में ऐसे लोग हैं जो अपनी मादरी ज़बान को कहते हैं कि यह हमारी भाषा ही नहीं है।

इस के बाद मैं कुछ suggestions अपनी सरकार को कुछ दूसरी बातों के मुतअल्लिक देना चाहता हूं। हमारे गवर्नर साहिब के Address में बहुत कुछ अच्छी बातें कही गई हैं। Backward Areas को ऊपर उठाने के लिए जो कुछ ज़ाहिर किया गया है इस के मुतअल्लिक मैं यह suggestion देना चाहता हूं। कुछ अर्सा हुआ हमारी असैम्बली ने प्रस्ताव पास किया था कि फलां इलाके backward हैं। इन इलाकों को तालीम, Communications और Irrigation, वगैरह २ के लिए खास facilities देने का प्रस्ताव पास किया था। इस बारे में मेरी अर्ज़ है कि इस तरफ काफी ध्यान नहीं दिया गया। मसलन महेन्द्रगढ़, गुड़गांव और हिसार वगैरह में ऐसे इलाके हैं जहां सड़कें

[श्री राम कुमार]

तो क्या पगडंडियां भी नहीं हैं। जहां दूसरी जगह लोग आज हवाई जहाज़ों में सफ़र करते हैं, वहां इधर पैदल और ऊंट के सिवा सफ़र करने का ज़रिया ही नहीं है। इस तरफ ज्यादा से ज्यादा ध्यान देना चाहिए।

फिर पीने के पानी का वहां बुरा हाल है। आप साहिबान वहां देखेंगे कि लोग जोहड़ों का पानी पीते हैं जिन के अन्दर मवेशी पेशाब और गोबर करते हैं। (घंटी)।

फिर तालीम की भी यही हालत है। अगर वहां High School खोलना हो तो उन लोगों से रुपया मांगा जाता है मगर उन लोगों के लिए रुपया देना मुमकिन नहीं। इसी तरह Water-supply की या पंच-वर्षीय योजना की जो दूसरी schemes हैं, उन के लिए भी उन से रुपया मांगा जाता है, मगर वह यह देने के काबिल नहीं हैं। सदियों से गुर्बत में डूबे हुए हैं। उन लोगों को खास रियायतें दें और पीने के पानी, irrigation वगैरह की खास सहूलतें दें।

फिर उस इलाके के लिए tube-wells लगाने की एक scheme बनाई गई थी। Centre की तरफ से exploratory tube-wells लगने वाले थे मगर तीन-चार साल से कुछ नहीं हुआ। यह लगाए जाएं। जहां नहर जा सकती है वहां नहर पहुंचाई जाए। Services और तालीम में इस इलाके को सहूलतें देनी चाहिएं।

**अध्यक्ष महोदय** : (सरदार आत्मा सिंह को सम्बोधित करते हुए) आप चिट तो भेजते हैं मगर उठते नहीं। इस का यह मतलब नहीं कि आप उठें न और मैं आप को बोलने के लिए कह दूं।

एक और बात जिस की तरफ मैं मेम्बर साहिबान का ध्यान दिलाना चाहता हूं वह यह है कि वह Floor of the House को cross न किया करें। Rules of Procedure ऐसा करने की इजाज़त नहीं देते; और न ही वे इस बात की इजाज़त देते हैं कि जब कोई मेम्बर बोल रहा हो तो उसके और स्पीकर के दरमियान से कोई और मेम्बर गुज़र जाए। यह हाउस के decorum के खिलाफ है। जो बातें rules में Floor को क्रास करने के बारे और हाउस के decorum और Chair की dignity के बारे में हैं उन पर पूरी तरह अमल करना चाहिए।

(To Sardar Atma Singh) (The hon. Member sends a chit but does not rise in his seat. This does not mean that I should call upon him to make a speech even without his rising in his seat.

I wish to draw the attention of the hon. Members to one thing more and that is that they should refrain from crossing the Floor of the House. The Rules of Procedure do not permit this, nor do they allow that when a member is speaking another member should cross between that Member and the Speaker. It is against the decorum of the House. All the directions given under the Rules with regard to the crossing of Floor and the maintenance of decorum in the House and the dignity of Chair, should be strictly observed.)

ਸਰਦਾਰ ਆਤਮਾ ਸਿੰਘ (ਸੁਲਤਾਨਪੁਰ) : ਸਪੀਕਰ ਸਾਹਿਬ, ਇਸ ਹਾਊਸ ਵਿਚ ਗਵਰਨਰ ਸਾਹਿਬ ਨੇ ਜੋ ਭਾਸ਼ਨ ਦਿਤਾ ਅਤੇ ਜਿਸ ਦੇ ਧੰਨਵਾਦ ਵਿਚ ਸਰਦਾਰ ਦਰਬਾਰਾ ਸਿੰਘ ਵਲੋਂ ਮਤਾ ਪੇਸ਼ ਕੀਤਾ ਗਿਆ ਮੈਂ ਉਸ ਮਤੇ ਦੀ ਪ੍ਰੋੜ੍ਹਤਾ ਕਰਨ ਲਈ ਖੜ੍ਹੋਤਾ ਹਾਂ । ਮੇਰੇ ਤੋਂ ਪਹਿਲਾਂ ਰਾਜਾ ਸਾਹਿਬ ਨਾਲਾਗੜ੍ਹ ਨੇ ਆਪਣੀ ਤਕਰੀਰ ਵਿਚ ਪੈਪਸੂ ਦੇ ਸਬੰਧ ਵਿਚ ਕੁਝ ਵਿਚਾਰ ਪੇਸ਼ ਕੀਤੇ ਹਨ । ਮੈਂ ਵੀ ਇਸੇ ਸਬੰਧ ਵਿਚ ਕੁਝ ਮਿਸਾਲਾਂ, ਸਪੀਕਰ ਸਾਹਿਬ, ਆਪ ਦੀ ਰਾਹੀਂ ਆਪਣੀ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ । ਇਨ੍ਹਾਂ ਤੋਂ ਉਸ ਵਖੇਵੇਂ ਭਰੇ ਸਲੂਕ ਦਾ ਪਤਾ ਲਗਦਾ ਹੈ ਜੋ ਪੰਜਾਬ ਸਰਕਾਰ ਨੇ ਪੈਪਸੂ ਤੋਂ ਆਏ ਲੋਕਾਂ ਨਾਲ ਕੀਤਾ ਅਤੇ ਕਰ ਰਹੀ ਹੈ । ਅਤੇ ਮੈਂ ਆਸ ਕਰਦਾ ਹਾਂ ਕਿ ਅਜਿਹੇ ਸਲੂਕ ਵਲ ਧਿਆਨ ਦਿੱਤਾ ਜਾਵੇਗਾ ਅਤੇ ਇਸ ਵਖੇਵੇਂ ਨੂੰ ਛੇਤੀ ਹੀ ਦੂਰ ਕੀਤਾ ਜਾਵੇਗਾ।

ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਪੈਪਸੂ ਤੋਂ ਆਏ ਮੁਲਾਜ਼ਮਾਂ ਦੀ ਹਾਲਤ ਹੈ ਜੋ ਪੰਜਾਬ ਅਤੇ ਪੈਪਸੂ ਦੇ integrate ਹੋਣ ਤੋਂ ਬਾਅਦ ਪੰਜਾਬ ਵਿਚ ਆਏ । ਜੋ ਸਲੂਕ ਅਸਾਡੀ ਸਰਕਾਰ ਨੇ ਇਥੇ ਪੰਜਾਬ ਦੇ ਮੁਲਾਜ਼ਮਾਂ ਨਾਲ ਕੀਤਾ ਅਤੇ ਜੋ ਸਲੂਕ ਪੈਪਸੂ ਤੋਂ ਆਏ ਮੁਲਾਜ਼ਮਾਂ ਨਾਲ ਕੀਤਾ ਉਸ ਵਿਚ ਭਾਰੀ ਵਖੇਵਾਂ ਰਖਿਆ ਗਿਆ ਹੈ । ਇਸ ਦੇ ਕੀ ਕਾਰਨ ਹਨ ? ਸਪੀਕਰ ਸਾਹਿਬ, ਜਿਥੇ ਪੰਜਾਬ ਦੇ ਉਨ੍ਹਾਂ ਮੁਲਾਜ਼ਮਾਂ ਨੂੰ ਜਿਨ੍ਹਾਂ ਦੀ ਤਨਖਾਹ 100 ਰੁਪਏ ਜਾਂ ਇਸ ਤੋਂ ਵਧ ਸੀ ਦੋ ਅਗਾਊਂ ਤਰੱਕੀਆਂ ਮਿਲਦੀਆਂ ਹਨ ਉਥੇ ਪੈਪਸੂ ਦੇ ਮੁਲਾਜ਼ਮਾਂ ਨੂੰ ਜਿਨ੍ਹਾਂ ਦੀ ਤਨਖਾਹ ਇਕ ਸੌ ਰੁਪਏ ਜਾਂ ਇਸ ਤੋਂ ਵੱਧ ਹੈ ਇਹ ਦੋ ਤਰੱਕੀਆਂ ਨਹੀਂ ਮਿਲਦੀਆਂ ।

ਫੇਰ, ਸਪੀਕਰ ਸਾਹਿਬ, ਪੈਪਸੂ ਤੋਂ ਜੋ ਸਰਕਾਰੀ ਮੁਲਾਜ਼ਮ ਚੰਡੀਗੜ੍ਹ ਜਾਂ ਸ਼ਿਮਲੇ ਵਿਚ ਆਏ ਹਨ ਉਨ੍ਹਾਂ ਦੀ ਰਿਹਾਇਸ਼ ਦਾ ਠੀਕ ਪ੍ਰਬੰਧ ਨਹੀਂ ਕੀਤਾ ਗਿਆ । ਇਕ ਇਕ ਕੁਆਟਰ ਵਿਚ ਦੋ ਦੋ, ਤਿੰਨ ਤਿੰਨ ਟੱਬਰ ਭਰ ਦਿਤੇ ਗਏ ਹਨ ਜਿਥੇ ਪੰਜਾਬ ਦੇ ਮੁਲਾਜ਼ਮਾਂ ਨੂੰ ਇਕ ਇਕ ਨੂੰ ਪੂਰਾ ਪੂਰਾ ਕੁਆਟਰ ਮਿਲਿਆ ਹੋਇਆ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਜੋ ਮੁਲਾਜ਼ਮ ਪੰਜਾਬ ਸਰਕਾਰ ਦੇ Irrigation Department ਦੇ ਪਟਿਆਲੇ ਵਿਖੇ ਗਏ ਹਨ ਉਨ੍ਹਾਂ ਲਈ 15 ਲੱਖ ਰੁਪਏ ਖਰਚ ਕਰ ਕੇ ਦੋ ਤਿੰਨਾਂ ਮਹੀਨਿਆਂ ਵਿਚ ਹੀ 200 ਕੁਆਟਰ ਤਿਆਰ ਕਰ ਦਿਤੇ ਹਨ । ਜਿੱਥੇ ਪੰਜਾਬ ਸਰਕਾਰ ਨੇ ਪਟਿਆਲੇ ਵਿਚ ਸਰਕਾਰੀ ਮੁਲਾਜ਼ਮਾਂ ਲਈ ਮਕਾਨ acquire ਕੀਤੇ ਸਨ ਉਥੇ ਉਨ੍ਹਾਂ ਨੂੰ derequisition ਕੀਤਾ ਗਿਆ ਹੈ ਤਾਂ ਕੀ ਵਜਹ ਹੈ ਕਿ ਪੈਪਸੂ ਤੋਂ ਆਏ ਸਰਕਾਰੀ ਮੁਲਾਜ਼ਮਾਂ ਨੂੰ ਜੋ ਚੰਡੀਗੜ੍ਹ, ਸ਼ਿਮਲੇ ਜਾਂ ਜਲੰਧਰ ਵਿਚ ਭੇਜੇ ਗਏ ਹਨ ਮਕਾਨਾਂ ਬਾਰੇ ਇਤਨੀਆਂ ਤਕਲੀਫਾਂ ਦਾ ਸਾਹਮਣਾ ਕਰਨਾ ਪਏ ?

ਇਸ ਤੋਂ ਅਲਾਵਾ, ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਪੰਜਾਬ ਦੇ ਕੁਝ ਇਲਾਕੇ ਨੂੰ, ਜਿਵੇਂ ਬੇਟ ਦਾ ਇਲਾਕਾ ਹੈ, Backward Areas declare ਕਰ ਦਿਤਾ ਹੈ ਪਰ ਪੈਪਸੂ ਵਿਚ ਜੋ ਬੇਟ ਦਾ ਇਲਾਕਾ ਹੈ ਉਸ ਨੂੰ ਅਜੇ ਤਕ Backward Area declare ਨਹੀਂ ਕੀਤਾ ਗਿਆ ਹਾਲਾਂਕਿ ਅੱਜ ਛੇ ਮਹੀਨੇ ਹੋ ਗਏ ਹਨ ਪੈਪਸੂ ਨੂੰ ਪੰਜਾਬ ਨਾਲ ਮਿਲਿਆਂ। ਇਸ ਸਬੰਧੀ ਪੈਪਸੂ ਵਾਲਿਆਂ ਨੇ ਮਤੇ ਪਾਸ ਕੀਤੇ, ਕਈ ਚਿਠੀਆਂ ਲਿਖੀਆਂ, ਮੰਗਾਂ ਕੀਤੀਆਂ, ਆਪ ਮਿਲੇ ਕਿ ਪੈਪਸੂ ਦੇ ਬੇਟ ਦੇ ਇਲਾਕੇ ਨੂੰ backward ਇਲਾਕਾ declare ਕਰ ਦਿੱਤਾ ਜਾਵੇ ਅਤੇ ਇਸ ਇਲਾਕੇ ਨਾਲ ਉਸੇ ਤਰ੍ਹਾਂ ਸਲੂਕ ਕੀਤਾ ਜਾਵੇ ਜਿਸ ਤਰ੍ਹਾਂ ਪੰਜਾਬ ਦੇ

[ਸਰਦਾਰ ਆਤਮਾ ਸਿੰਘ]

ਬੇਟ ਦੇ ਇਲਾਕੇ ਨਾਲ ਕੀਤਾ ਜਾਂਦਾ ਹੈ । ਛੇ ਮਹੀਨੇ ਹੋ ਗਏ ਹਨ ਮੰਗਾਂ ਕਰਦਿਆਂ ਪਰ ਪਰਨਾਲਾ ਉਥੇ ਦਾ ਉਥੇ ਹੀ ਹੈ ਅਤੇ ਅਜੇ ਤਕ ਇਸ ਇਲਾਕੇ ਨੂੰ Backward Area declare ਨਹੀਂ ਕੀਤਾ ਗਿਆ ।

ਇਸ ਤੋਂ ਅਗਾਂਹ, ਸਪੀਕਰ ਸਾਹਿਬ, ਮਾਲੀਏ ਦਾ ਸਵਾਲ ਹੈ, ਪੈਪਸੂ ਦੇ ਕਈ ਜ਼ਿਲ੍ਹਿਆਂ ਵਿਚ ਪੰਜਾਬ ਦੇ ਕਈ ਜ਼ਿਲਿਆਂ ਦੇ ਮਾਲੀਏ ਨਾਲੋਂ ਵਧ ਮਾਲੀਆ ਹੈ । ਕਈ ਵੇਰ ਇਸ ਪਾਸੇ ਵਲ ਸਰਕਾਰ ਦਾ ਧਿਆਨ ਦਿਵਾਇਆ ਗਿਆ ਕਿ ਪੈਪਸੂ ਦੇ ਇਲਾਕੇ ਵਿਚ ਮਾਲੀਆ ਵਧ ਹੈ ਤੇ ਪੰਜਾਬ ਵਿਚ ਘੱਟ ਹੈ ।

**ਸ਼੍ਰੀ ਸਪੀਕਰ** : ਤੁਸੀਂ ਪੈਪਸੂ ਦਾ ਨਾਮ ਛਡੋ । ਆਪਣੇ ਜ਼ਿਲ੍ਹੇ ਦਾ ਨਾਮ ਲਵੋ ਜਾਂ ਇਹ ਕਹੋ ਕਿ ਫਲਾਣੀ ਡਵੀਜ਼ਨ ਹੈ ਕਿਉਂਕਿ ਪੈਪਸੂ integrate ਹੋ ਗਿਆ ਹੈ ਤੇ ਇਹ ਸਾਰਾ ਇਲਾਕਾ ਹੁਣ ਪੰਜਾਬ ਹੀ ਹੈ । (The hon. Member need not mention the name of Pepsu. He may refer his district or any particular Division. Pepsu has since been integrated with the Punjab and now all this territory forms Punjab State.)

**ਸਰਦਾਰ ਆਤਮਾ ਸਿੰਘ** : ਸਪੀਕਰ ਸਾਹਿਬ, ਮੈਂ ਪਟਿਆਲਾ ਅਤੇ ਬਠਿੰਡਾ ਡਵੀਜ਼ਨ ਦਾ ਜ਼ਿਕਰ ਕਰ ਰਿਹਾ ਹਾਂ । ਮੈਂ ਇਹ ਦੱਸ ਰਿਹਾ ਸਾਂ ਕਿ ਕਪੂਰਥਲੇ ਦੇ ਜ਼ਿਲ੍ਹੇ ਵਿਚ ਜ਼ਿਲ੍ਹਾ ਜਲੰਧਰ ਨਾਲੋਂ ਚਾਰ ਗੁਣਾ ਵਧ ਮਾਲੀਆ ਹੈ । ਮਾਲੇਰਕੋਟਲੇ ਵਿਚ ਮਾਲੀਆ ਜ਼ਿਆਦਾ ਹੈ ।

**ਸ਼੍ਰੀ ਸਪੀਕਰ** : ਮੈਨੂੰ ਡਰ ਹੈ ਕਿ ਕਿਧਰੇ ਅਜਿਹੀਆਂ ਗਲਾਂ ਕਰ ਕੇ ਅਸਾਡਾ ਮਾਲੀਆ ਨਾ ਵਧਾ ਦਿਉ ਜੇ । (ਹਾਸਾ) (I am afraid lest hon. Member's such like remarks should result in an increase in our land revenue.) (*laughter*).

**ਸਰਦਾਰ ਆਤਮਾ ਸਿੰਘ** : ਸਪੀਕਰ ਸਾਹਿਬ, ਇਸ ਇਲਾਕੇ ਵਿਚ special assessment staff ਮੁਕੱਰਰ ਕਰ ਦਿਤਾ ਗਿਆ ਹੈ ਅਤੇ ਉਸ ਨੂੰ ਅਸਾਡੀ ਸਰਕਾਰ ਨੇ ਹੁਕਮ ਦਿਤਾ ਹੈ ਕਿ ਉਹ ਖਰੀਫ 1957 ਦੀ ਫਸਲ ਤਕ ਸਾਰੀ special assessment ਦਾ ਕੰਮ ਖਤਮ ਕਰ ਦੇਵੇ ਤਾਂ ਜੋ ਮਾਲੀਆ ਵਧਾਇਆ ਜਾ ਸਕੇ । ਇਹ ਨਹੀਂ ਕੀਤਾ ਗਿਆ ਕਿ settlement ਕਰਾ ਕੇ ਕਪੂਰਥਲੇ ਦੇ ਇਲਾਕੇ ਦਾ ਮਾਲੀਆ ਜਲੰਧਰ ਦੇ ਇਲਾਕੇ ਦੇ ਮਾਲੀਏ ਦੇ ਬਰਾਬਰ ਕਰ ਦਿਤਾ ਜਾਵੇ ਅਤੇ assessment ਬਾਅਦ ਵਿਚ ਕੀਤੀ ਜਾਵੇ । ਇਸ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਮਿਸਾਲਾਂ ਹਨ ਜੋ ਸਾਬਕ ਪੈਪਸੂ ਬਾਰੇ ਕਾਬਲੇ ਜ਼ਿਕਰ ਹਨ, ਜਿਨ੍ਹਾਂ ਵਿਚ ਸਰਕਾਰ ਇਸ ਤਰ੍ਹਾਂ ਵਿਤਕਰੇ ਭਰਿਆ ਵਤੀਰਾ ਵਰਤ ਰਹੀ ਹੈ । ਇਸ ਲਈ ਮੈਂ ਮੰਗ ਕਰਦਾ ਹਾਂ ਕਿ ਸਾਬਕ ਪੈਪਸੂ ਦੇ ਜ਼ਿਲ੍ਹਿਆਂ ਦੇ ਮਾਲੀਏ ਨੂੰ ਪੰਜਾਬ ਦੇ ਜ਼ਿਲ੍ਹਿਆਂ ਦੇ ਮਾਲੀਏ ਦੇ ਬਰਾਬਰ ਕਰ ਦਿਤਾ ਜਾਵੇ ।

ਫਿਰ, ਸਪੀਕਰ ਸਾਹਿਬ, ਹਮੀਰੇ ਦੀ sugar mill ਤੇ distillery Pepsu Assembly ਵਿਚ ਮੇਰਾ pet subject ਰਿਹਾ ਹੈ । ਇਸ ਸਬੰਧੀ ਇਸੇ Budget

Session ਵਿਚ ਮੈਂ ਆਪ ਦੇ ਸਾਹਮਣੇ ਕੁਝ ਅੰਕੜੇ ਵੀ ਪੇਸ਼ ਕਰਾਂਗਾ ਅਤੇ ਸਿੱਧ ਕਰਾਂਗਾ ਕਿ ਕਿਸ ਤਰੀਕੇ ਨਾਲ ਲੱਖਾਂ ਰੁਪਏ ਇਸ ਤੇ ਖਰਚ ਕੀਤੇ ਜਾ ਰਹੇ ਹਨ ਅਤੇ ਤਬਾਹ ਕੀਤੇ ਜਾ ਰਹੇ ਹਨ । ਸਾਡੀ ਸਰਕਾਰ ਨੇ ਹਮੀਰੇ ਵਿਚ ਖੰਡ ਦੀ ਮਿਲ ਲਗਾਣ ਲਈ 20 ਲਖ ਰੁਪਏ ਦਾ ਕਰਜ਼ ਦਿਤਾ ਅਤੇ ਇਸ ਕਰਜ਼ ਦੇਣ ਦੀ ਸ਼ਰਤ ਇਹ ਸੀ ਕਿ ਉਹ 500 ਟਨ crushing capacity ਦੀ ਮਿਲ ਲਗਾਣਗੇ, ਪਰ ਉਨ੍ਹਾਂ ਨੇ ਹੇਰਾ ਫੇਰੀ ਕਰ ਕੇ ਕੇਵਲ 250 ਟਨ crushing capacity ਦੀ ਮਿਲ ਲਗਾ ਲਈ ਅਤੇ ਸਾਰੀ ਪੁਰਾਣੀ ਮਸ਼ੀਨਰੀ ਜੜ ਦਿਤੀ, ਜਿਸ ਦਾ ਨਤੀਜਾ ਇਹ ਹੋਇਆ ਕਿ ਕਪੂਰਥਲੇ ਜ਼ਿਲ੍ਹੇ ਵਿਚ ਦੋ ਲਖ ਮਣ ਕਮਾਦ ਪੈਲੀਆਂ ਵਿਚ ਅਜੇ ਖੜਾ ਹੈ । ਜੇਕਰ ਜ਼ਿਮੀਦਾਰ ਗੰਨਾ ਲੈਕੇ ਆਉਂਦੇ ਹਨ ਤਾਂ ਉਨ੍ਹਾਂ ਨੂੰ ਧੱਕੇ ਪੈਂਦੇ ਹਨ । ਜ਼ਿਮੀਦਾਰਾਂ ਨੂੰ ਮਿਲ ਮਾਲਕਾਂ ਵਲੋਂ ਗੰਨੇ ਦੀ ਕੀਮਤ ਵਕਤ ਸਿਰ ਨਹੀਂ ਦਿਤੀ ਜਾਂਦੀ ਅਤੇ, ਸਪੀਕਰ ਸਾਹਿਬ, ਆਪ ਇਹ ਸੁਣ ਕੇ ਹੈਰਾਨ ਹੋਵੋਗੇ ਕਿ ਮਿਲ ਪਾਸੋਂ 6½ ਲੱਖ ਰੁਪਏ ਗੰਨੇ ਦੀ ਕੀਮਤ ਦੇ ਬਕਾਇਆ ਲੈਣੇ ਰਹਿੰਦੇ ਹਨ । ਸਾਡੀ ਸਰਕਾਰ ਨੇ Sugarcane Act ਪਾਸ ਕੀਤਾ ਅਤੇ ਇਸ ਦੀ ਧਾਰਾ 13(4) ਅਨੁਸਾਰ ਇਹ provision ਕਰ ਦਿਤਾ ਕਿ ਜੇਕਰ ਕੋਈ ਮਿਲ ਮਾਲਕ ਕਿਸਾਨ ਨੂੰ ਗੰਨੇ ਦੀ ਕੀਮਤ ਅਦਾ ਨਾ ਕਰੇ ਤਾਂ ਅਜਿਹੀ ਰਕਮ ਮਿਲ ਮਾਲਕ ਪਾਸੋਂ ਸੂਦ ਲਾ ਕੇ ਸਰਕਾਰ recover ਕਰ ਸਕਦੀ ਹੈ ਅਤੇ ਜ਼ਿਮੀਂਦਾਰ ਨੂੰ payment ਕਰਵਾਏ ਪਰ ਸਾਡੀ ਸਰਕਾਰ ਨੇ ਇਹ powers ਹੁੰਦੇ ਹੋਏ ਵੀ ਇਸ ਪਾਸੇ ਧਿਆਨ ਨਹੀਂ ਦਿਤਾ ਜਿਸ ਕਾਰਨ ਜ਼ਿਮੀਦਾਰ ਵਿਚਾਰੇ ਕੁਰਲਾ ਰਹੇ ਹਨ। ਦੂਜੇ ਪਾਸੇ ਭੋਗਪੁਰ ਵਿਚ ਇਕ Co-operative Sugar Mill ਲਗਾਈ ਗਈ ਹੈ ਇਸ ਬਾਰੇ ਅਖਬਾਰਾਂ ਰਾਹੀਂ ਵੀ ਪਰਚਾਰ ਕੀਤਾ ਗਿਆ ਕਿ ਇਥੇ ਗੰਨੇ ਲਈ ਕਿਸੇ permit ਦੀ ਲੋੜ ਨਹੀਂ । ਮਿਲ ਕਮਾਦ ਖਰੀਦੀ ਜਾ ਰਹੀ ਹੈ ਅਤੇ ਜ਼ਿਮੀਂਦਾਰਾਂ ਨੂੰ ਕਮਾਦ ਦੀ ਕੀਮਤ ਬਾਕਾਇਦਾ ਮਿਲ ਰਹੀ ਹੈ ਪਰ ਸਾਡੇ ਬਦਕਿਸਮਤ ਇਲਾਕੇ ਵਿਚ ਜਿਸ ਨੂੰ ਅੱਗੇ ਹੀ ਦਰਿਆ ਦੀ ਮਾਰ ਹੈ ਹੁਣ ਮਿਲ ਦੀ ਮਾਰ ਵੀ ਪੈ ਰਹੀ ਹੈ । ਇਸ ਲਈ ਸਪੀਕਰ ਸਾਹਿਬ, ਮੈਂ ਆਪ ਦੀ ਵਿਸਾਤਤ ਨਾਲ ਸਰਕਾਰ ਪਾਸ ਇਹ ਬੇਨਤੀ ਕਰਾਂਗਾ ਕਿ ਉਹ ਹਮੀਰਾ ਸ਼ੂਗਰ ਮਿਲ ਵਲ ਧਿਆਨ ਦੇਣ ਅਤੇ ਗਰੀਬ ਕਿਸਾਨਾਂ ਨਾਲ ਜੋ ਧੱਕਾ ਮਿਲ ਮਾਲਕਾਂ ਵਲੋਂ ਹੋ ਰਿਹਾ ਹੈ ਉਸ ਨੂੰ ਦੂਰ ਕਰਨ ।

ਇਕ ਹੋਰ ਗਲ, ਸਪੀਕਰ ਸਾਹਿਬ, ਇਸ ਐਡਰੈਸ ਵਿਚ ਦਸੀ ਗਈ ਹੈ । ਉਹ ਇਹ ਹੈ ਕਿ ਸਰਕਾਰ ਨੇ ਪੰਜਾਬ ਦੇ ਸ਼ਹਿਰਾਂ ਦੀ ਤਰੱਕੀ ਵਾਸਤੇ ਅਤੇ ਉਨ੍ਹਾਂ ਨੂੰ develop ਕਰਨ ਲਈ ਕਰੋੜਾਂ ਰੁਪਏ provide ਕੀਤੇ ਹਨ । ਐਡਰੈਸ ਵਿਚ ਚੰਡੀਗੜ੍ਹ ਦਾ ਜ਼ਿਕਰ ਆਉਂਦਾ ਹੈ, ਫਿਰੋਜ਼ਪੁਰ ਲੁਧਿਆਨਾ ਅਤੇ ਜਾਲੰਧਰ ਬਾਰੇ ਕਿਹਾ ਗਿਆ ਹੈ, ਅਤੇ ਪਟਿਆਲੇ ਦਾ ਜ਼ਿਕਰ ਕੀਤਾ ਗਿਆ ਹੈ, ਪਰ ਉਸ ਇਤਹਾਸਕ ਥਾਂ ਸੁਲਤਾਨਪੁਰ ਲੋਧੀ ਦੀ development ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ । ਇਹ ਉਹ ਇਤਹਾਸਕ ਥਾਂ ਹੈ ਜਿਥੇ ਸ੍ਰੀ ਗੁਰੂ ਨਾਨਕ ਦੇਵ ਨੇ ਜੀਵਨ ਦੇ ਪੰਦਰਾਂ ਸਾਲ ਗੁਜ਼ਾਰੇ, ਜਿਥੋਂ ਉਨ੍ਹਾਂ ਨੇ ਚਾਰ ਉਦਾਸੀਆਂ ਧਾਰਨ ਕੀਤੀਆਂ ਅਤੇ ਸਾਰੇ ਸੰਸਾਰ ਵਿਚ ਸ਼ਾਂਤੀ ਦਾ ਪੈਗਾਮ ਪਹੁੰਚਾਇਆ । ਅਜ ਉਹ ਥਾਂ ਖੰਡਰਾਤ ਦਾ ਨਮੂਨਾ ਬਣੀ ਪਈ ਹੈ ।

**Shri Inder Singh** : On a point of order, Sir.

**अध्यक्ष महोदय** : कौन सी बात है जिस पर आप का एतराज़ है ? (What is his objection?)

**श्री इन्दर सिंह** : मैं यह अर्ज़ करना चाहता हूं कि यह बात किसी religious sentiments के साथ कही जा रही है ।

It is not a religious discussion. It is a discussion on the Governor's Address. I would request the Chair to intervene in such cases and ask the Member concerned not to discuss irrelevant things. He (Sardar Atma Singh) should have asked for help from the S.G.P.C. and not from this House.

**अध्यक्ष महोदय** : मैं ने मेम्बर साहिबान को काफी latitude दिया हुआ है अगर आप चाहें तो rules को strictly enforce किया जा सकता है । (I have been allowing sufficient latitude to the hon. Members. If they so like, the rules can be strictly enforced.)

**श्री इन्दर सिंह** : मैं यह अर्ज़ करना चाहता हूं कि इस तरह हाउस का decorum नहीं रहता ।

**अध्यक्ष महोदय** : आपका decorum से क्या मतलब है ज़रा मुझे समझा दें । (Will the hon. Member please explain to me what he means by the word 'decorum'?)

**Shri Inder Singh :** To maintain the dignity of the House and to adhere to the Rules of Procedure and Conduct of Business.

**अध्यक्ष महोदय** : आप को गिला न होना चाहिए अगर इतनी सख्ती हो गई तो । आप नए मेम्बर आए हैं इस लिए आप को latitude दिया गया है । मैं तो एक दम सख्त हो जाऊंगा । (The hon. Member should not then complain if so much strictness is observed. Since they are new members, some latitude has been shown to them. Otherwise, I can get strict in no time.)

**Shri Inder Singh :** Most respectfully I submit that it does not behove the Chair to use the words, "Naiya Member". I say this without casting any reflection on the Chair.

That causes resentment. I have seen old M.L.As. who are in no way better than the new ones. Anyhow, I request the Chair to maintain the decorum of the House at all costs.

**अध्यक्ष महोदय** : क्या कहा गया है, जिस पर कि आप को एतराज़ है ? कोई ऐसा ज़िक्र नहीं किया गया जिस में religion का सवाल हो । (What has been said to which objection has been taken by the hon. Member ? Nothing has been mentioned involving any question of religion.)

**ਸਰਦਾਰ ਆਤਮਾ ਸਿੰਘ :** ਇਸ ਐਡਰੇਸ ਵਿੱਚ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਸਰਕਾਰ ਪਿੱਛੇ ਰਹੇ ਇਲਾਕੇ ਨੂੰ develop ਕਰਨ ਵਾਸਤੇ ਮਾਲੀ ਇਮਦਾਦ ਦੇ ਕੇ ਉੱਚਾ ਚੁਕਣਾ ਚਾਹੁੰਦੀ ਹੈ । ਇਸ ਸਬੰਧ ਵਿਚ ਮੈਂ ਆਪ ਨੂੰ ਇਹ ਤਜਵੀਜ਼ ਪੇਸ਼ ਕਰਾਂਗਾ ਕਿ ਇਹ ਇਲਾਕਾ ਬਹੁਤ develop ਹੋਣ ਵਾਲਾ ਹੈ । ਇਸ ਦੀ ਇਮਦਾਦ ਕੀਤੀ ਜਾਵੇ । ਨਕੋਦਰ ਦੀ ਬੜੀ ਭਾਰੀ ਜ਼ਮੀਨ ਵਿਚ ਗੰਨਾ ਪੈਦਾ ਹੁੰਦਾ ਹੈ । ਇਸ ਲਈ ਅਗਰ ਸੁਲਤਾਨਪੁਰ ਵਿਚ ਗੰਨੇ ਦੀ ਮਿਲ ਲਾ ਦਿਤੀ ਜਾਵੇ ਤਾਂ ਬਹੁਤ ਫਾਇਦਾ ਇਸ ਇਲਾਕੇ ਨੂੰ ਹੋ ਸਕਦਾ ਹੈ । ਇਸ ਤੋਂ ਇਲਾਵਾ ਏਥੇ ਆਸੇ ਪਾਸੇ ਦਰਿਆ ਵਗਦਾ ਹੈ । ਇਸ ਦੇ ਕਿਨਾਰੇ ਘਾਹ ਅਤੇ ਕਾਹੀ ਬਹੁਤ ਜ਼ਿਆਦਾ ਪੈਦਾ ਹੁੰਦੀ ਹੈ । ਇਸ ਦੇ ਆਲੇ ਦੁਆਲੇ ਸ਼ੂਗਰ ਮਿਲਾਂ ਹਨ, ਫਗਵਾੜੇ ਸ਼ੂਗਰ ਮਿਲ ਹੈ, ਹਮੀਰੇ ਸ਼ੂਗਰ ਮਿਲ ਹੈ। ਪਰ ਨੇੜੇ ਤੇੜੇ ਕਾਗਜ਼ ਦੀ ਕੋਈ ਮਿਲ ਨਹੀਂ ਹੈ । ਜੇਕਰ ਸੁਲਤਾਨਪੁਰ ਵਿਚ ਕੋਈ ਕਾਗ਼ਜ਼ ਦੀ ਮਿਲ ਲਗਾ ਦਿਤੀ ਜਾਵੇ ਤਾਂ ਕਾਗਜ਼ ਦੀ ਉਪਜ ਵਿਚ ਬੜਾ ਭਾਰੀ ਵਾਧਾ ਹੋ ਸਕਦਾ ਹੈ । ਅਤੇ ਇਸ ਦੀ ਬੜੀ ਭਾਰੀ ਵਿਕਰੀ ਹੋ ਸਕਦੀ ਹੈ । ਇਸ ਤਰ੍ਹਾਂ ਜੇ ਥੋੜ੍ਹਾ ਜਿਹਾ ਵੀ ਧਿਆਨ ਦਿਤਾ ਜਾਵੇ ਤਾਂ ਸੁਲਤਾਨਪੁਰ ਦੀ ਤਰੱਕੀ ਹੋ ਸਕਦੀ ਹੈ ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਦੋ regions ਦਾ ਜ਼ਿਕਰ ਕੀਤਾ ਹੈ—ਇਕ ਹਿੰਦੀ ਅਤੇ ਦੂਸਰਾ ਪੰਜਾਬੀ । ਹਿੰਦੀ ਸਾਡੀ ਰਾਸ਼ਟਰੀ ਭਾਸ਼ਾ ਹੈ । ਇਸ ਲਈ ਸਰਕਾਰ ਨੇ ਇਸ ਭਾਸ਼ਾ ਦੀ ਤਰੱਕੀ ਵਾਸਤੇ ਕੁਰੂਕਸ਼ੇਤਰ ਵਿੱਚ ਇਕ ਸੰਸਕ੍ਰਿਤ ਯੂਨੀਵਰਸਿਟੀ ਕਾਇਮ ਕੀਤੀ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਪੰਜਾਬੀ ਬੋਲੀ ਦੇ ਵਾਧੇ ਵਾਸਤੇ ਪੰਜਾਬੀ region ਵਿਚ ਪੰਜਾਬੀ ਯੂਨੀਵਰਸਿਟੀ ਕਾਇਮ ਹੋਣੀ ਚਾਹੀਦੀ ਹੈ । ਪੰਜਾਬ ਵਿਚ ਪੰਜਾਬੀ ਦੇ ਵਾਧੇ ਲਈ ਸਿਰਫ ਇਸ ਸਾਲ ਸਾਡੀ ਸਰਕਾਰ ਨੇ ਪੰਜਾਬੀ ਮਹਿਕਮਾ ਕਾਇਮ ਕੀਤਾ ਹੈ ਜਿਸ ਰਾਹੀਂ ਪੰਜਾਬੀ ਬੋਲੀ ਨੂੰ ਪਰਚੱਲਤ ਕਰਨਾ ਹੈ । ਇਸ ਮਹਿਕਮੇ ਰਾਹੀਂ ਪੂਰੀ ਤਰ੍ਹਾਂ ਪੰਜਾਬੀ ਦੀ ਤਰੱਕੀ ਨਹੀਂ ਹੋ ਸਕਦੀ । ਇਸ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਇਥੇ ਪੰਜਾਬੀ ਯੂਨੀਵਰਸਿਟੀ ਕਾਇਮ ਕੀਤੀ ਜਾਵੇ ।

**अध्यक्ष महोदय** : Order please. सुनिये । आप की Amendments इतनी ज़्यादा हैं । यह 15 हैं । अगर एक-एक मिनट भी आप लें तो इस के लिये 15 मिनट चाहिएं । इसके अलावा सुलतानपुर के मुताल्लिक एक hon. Member ने एतराज किया था । उन्होंने शायद Amendments की list नहीं देखी । अगर वह देखते तो उन्हें कोई एतराज़ न होता । आपको मैं 15 मिनट से ज़्यादा नहीं दूंगा, खाह यह खत्म हों या नहीं । मैं आप को साफ़ तौर पर कह देना चाहता हूं कि आपको ज़्यादा टाइम नहीं मिलेगा ।

(Order please. The hon. Member may listen. He has given notice of as many as fifteen amendments. If he speaks even for a minute on each amendment, he shall require 15 minutes. Besides this, an hon. Member raised an objection in connection with Sultanpur ; but he had not perhaps seen the list of amendments. Had he seen that list, he would not have raised any objection. As regards Sardar Atma Singh, I will not give him more than 15 minutes, irrespective of the fact whether he finishes his speech or not. I want to tell him clearly that he will not be given more time than this.)

भी लिया जाए कि Opposition वाले सिर्फ़ opposition के लिये नुकताचीनी करते हैं, तो उधर की नुकताचीनी ही सरकार के लिये vote of thanks नहीं बल्कि vote of condemnation है ।

आज क्या हम इस लिये गवर्नर साहिब को मुबारकबाद दें कि उन्होंने अपने एड्रैस में कहीं भी यह नहीं बताया कि अनाज की कीमतें बढ़ रही हैं। जब से सृष्टि बनी अनाज की इतनी कीमतें कभी नहीं हुईं (हंसी) । Figures आप के पास मौजूद हैं। जब से सृष्टि बनी है अनाज की इतनी कीमतें कभी नहीं हुईं। मैं चैलेंज करता हूं कि अगर कोई साबत कर दे कि इस से पहले कभी इतनी कीमतें हुई हैं तो मैं मान जाऊंगा (आवाजें) ।

**अध्यक्ष महोदय** : Order, please. क्या आप का सृष्टि से मतलब उस समय से है जब से आज़ादी आई है ? (Order please. Does the hon. Member mean advent of independence by the phrase 'creation of the world?')

**चौधरी बलबीर सिंह** : सृष्टि का मतलब आज़ादी के बाद नहीं बल्कि जब से यह सृष्टि बनी है । मैं उस वक्त की भी बात करता हूं जब बंगाल में कहत पड़ा था । उस वक्त भी पंजाब में अनाज की कीमतें 10 रुपये फ़ी मन थीं। लेकिन आज पंजाब में अनाज की कीमतें highest pitch पर पहुंच गई हैं। और फिर लोगों की खरीद शक्ति कम हो गई है। सरकार ने सोशलिस्टिक पैटर्न लाने के बारे में एलान किया है । लेकिन एड्रैस में यह कहीं ज़िक्र नहीं आया कि पटवारियों, क्लर्कों, चपड़ासियों आदि की तनखाहें बढ़ाई जाएंगी । चीफ मिनिस्टर साहिब ने कहा है कि मैट्रिक तक education free कर देंगे। ज़िला होशियारपुर में कुछ प्राइमरी स्कूलों के टीचरों को तो जनवरी से आज तक तनखाहें नहीं मिली हैं और कुछ चपड़ासियों को 1955 से तनखाहें नहीं मिली हैं । फिर भी यह कहते हैं कि free education देंगे, ओए । मुझे एक बात याद आ गई—एक लड़के ने अपने बाप को कहा कि कहर अच्छी है या दोहर । बाप ने कहा ओ काका ! दोहर । तब लड़के ने कहा कि पहले दोहर ही पा लें ।

**Sardar Bhupinder Singh Mann** : On a point of order, Sir. The hon. Speaker has uttered the word 'oay' (ਓਏ). May I know whether the word 'oay' (ਓਏ) is parliamentary for this House ?

**Mr. Speaker** : You mean the hon. Member and not the hon. Speaker ?

**Sardar Bhupinder Singh** : Yes Sir, the hon. Member who was making the speech.

**चौधरी बलबीर सिंह** : मेरा ख्याल है सरदार साहिब को आज point of order raise करने का चाओ आ गया है । वह ओए का लफ्ज़ बच्चे को कहा गया था । यह ठेठ पंजाबी की बातें शायद मेरे दोस्त को समझ नहीं आतीं क्योंकि वे अंग्रेज़ी माहौल में पले हैं (हंसी) ।

[चौधरी बलबीर सिंह]

श्रीमान् जी, मैं डिस्ट्रिक्ट बोर्डज़ के टीचरज़ के बारे में अर्ज़ कर रहा था। अभी तक उन को तनखाहें नहीं मिलीं।

जहां तक ऐजूकेशन डिपार्टमैंट का सम्बन्ध है उस में भी बहुत सी बे तरतीबियां हैं। आठवीं क्लास के लिये दो किस्म के इम्तहान लिये जाते हैं। हाई स्कूलों में स्कूल वाले आठवीं का इम्तहान लेते हैं और मिडल स्कूलों में आठवीं का इम्तहान डिपार्टमैंट लेता है। इसी-तरह B.T. टीचरज़ के लिये दो ग्रेड हैं; एक 90 रुपय वाला और दूसरा 110 रुपय वाला है। क्या इन चीज़ों के लिये हम मुबारकबाद दें? आज सारे मुल्क की हालत खराब है। व्योपारी रो रहा है। उस पर टैक्सों का बोझ बढ़ गया है। हम देखते हैं कि ruling party में आज कुछ friction होती है तो एक दम दिल्ली जाने का सिलसिला शुरू हो जाता है। पंजाब के व्योपारी को मजमूई तौर पर अब चोट लगी है लेकिन उस के बारे में इन्होंने एक बार भी कोशिश नहीं की। दिल्ली को Inter-State Sales Tax से exemption मिल गई है। इस का नतीजा यह है कि पंजाब की जितनी trade है वह दिल्ली में चली जाएगी। अमृतसर के ट्रेडरज़ ने एक दिन की token strike की। मगर किसी मिनिस्टर साहिब ने यह ज़रूरत महसूस नहीं की कि वह दिल्ली में जा कर हिंद सरकार को बताएं कि Inter-State Tax की वजह से पंजाब की trade खत्म हो गई है।

**ਸਰਦਾਰ ਕਰਤਾਰ ਸਿੰਘ ਦੀਵਾਨਾ** : ਕੁਝ ਨੇ ਬਲੈਕ ਮਾਰਕਿਟ ਵਿਚ ਬੜਾ ਰੁਪਿਆ ਕਮਾਇਆ ਹੈ।

**Mr. Speaker** : No interruptions, please.

**ਚੌਧਰੀ ਬਲਬੀਰ ਸਿੰਘ** : ਸਰਦਾਰ ਸਾਹਿਬ ਨੂੰ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ black marketeers ਜਿਹੜੇ ਹਨ ਉਨ੍ਹਾਂ ਦੀ ਵਜ੍ਹਾ ਨਾਲ ਤੁਸੀਂ 118 ਮੈਂਬਰ ਆਏ ਅਤੇ ਜਿਹੜੇ black marketeers ਨਹੀਂ ਉਨ੍ਹਾਂ ਦੀ ਵਜ੍ਹਾ ਨਾਲ 34 ਮੈਂਬਰ ਆਏ ਔਰ ਜਿਹੜਾ ਈਮਾਨਦਾਰ ਤਬਕਾ ਹੈ ਉਸ ਨੂੰ ਤੁਸੀਂ protect ਕਰਨਾ ਸੀ।

**Mr. Speaker** : No aspersions please.

आप यह लफ्ज़ वापस ले लें। (The hon. Member should withdraw these words.)

**चौधरी बलबीर सिंह** : उन्होंने black marketeers कहा है। उन को चाहिये कि class की class को condemn न करें। कोई काली भेड़ भी होती है। Class की class को condemn करना यह मुनासिब बात नहीं। इस असैम्बली में, विधान सभा में आकर सारी की सारी class को condemn करना दुरुस्त नहीं। Black sheep हर जगह होती हैं। इस लिये सब को condemn नहीं करना चाहिये।

**अध्यक्ष महोदय** : आप दोनों को ऐसी बातें नहीं कहनी चाहियें। आप को इस बात पर झगड़ा नहीं करना चाहिये। (Both the hon. Members should not say such things and refrain from quarreling on this account.)

**चौधरी बलबीर सिंह** : मैं ने जवाब दिया था।

**अध्यक्ष महोदय** : आप ने जवाब देने में ही अपना time खत्म कर लिया। (The hon. Member has finished his time in answering such things.)

**चौधरी बलबीर सिंह** : वह interrupt करेंगे तो मैं उस का जवाब दूंगा और उम्मीद है कि आप इस तरह से मुझे ज़्यादा वक्त देंगे।

**अध्यक्ष महोदय** : ऐसा नहीं होगा। (It will not be so.)

**ਚੌਧਰੀ ਬਲਬੀਰ ਸਿੰਘ** : ਮਾਨ ਸਾਹਿਬ ਨੇ ਅਪਣੀ ਸਪੀਚ ਵਿਚ Industries Department ਦੀ ਤਾਰੀਫ਼ ਕੀਤੀ ਏ। ਉਸ ਲਈ ਵੀ ਉਨ੍ਹਾਂ ਕਿਹਾ ਸੀ ਅਤੇ ਇਹ ਕਹਿਣਾ ਉਨ੍ਹਾਂ ਲਈ ਮੁਬਾਰਿਕ ਹੈ।

**अध्यक्ष महोदय** : तो आप की स्पीच का आधा हिस्सा पंजाबी में होगा और आधा हिंदी में। (Half of the portion of the hon. Member's speech will be in Punjabi and half in Hindi.)

**ਚੌਧਰੀ ਬਲਬੀਰ ਸਿੰਘ** : ਮੈਂ ਦੋਹਵਾਂ ਦਾ ਮੇਲ ਕਰ ਰਿਹਾ ਹਾਂ। ਜਿਸ ਤਰ੍ਹਾਂ ਗਵਰਨਰ ਸਾਹਿਬ ਨੇ ਆਪਣੇ Address ਵਿਚ ਦੋ ਦਰਿਆਵਾਂ ਦੇ ਮੇਲ ਦਾ ਜ਼ਿਕਰ ਕੀਤਾ ਹੈ। ਮੈਂ ਵੀ ਦੋਹਵਾਂ ਦਾ ਝਗੜਾ ਖਤਮ ਕਰ ਰਿਹਾ ਹਾਂ।

ਪਿਛਲੇ ਪਲਾਨ ਵਿਚ industries ਲਈ ਇਕ ਲੱਖ 18 ਹਜ਼ਾਰ ਰੁਪਿਆ ਰੱਖਿਆ ਗਿਆ ਪਰ ਇਹ ਸਾਰਾ ਖਰਚ ਨਹੀਂ ਕੀਤਾ ਗਿਆ, 28 ਲੱਖ ਰੁਪਿਆ ਬਚ ਰਿਹਾ ਜੇ ਪੁਛਿਆ ਜਾਵੇ ਤਾਂ ਕਹਿੰਦੇ ਹਨ ਕਿ ਸਾਡੇ ਪਾਸ funds ਨਹੀਂ; funds ਵਧਾਏ ਜਾਣ। 28 ਲੱਖ ਰੁਪਿਆ department ਕੋਲ ਮੌਜੂਦ ਸੀ, ਉਹ ਖਰਚਿਆ ਨਹੀਂ ਜਾ ਸਕਿਆ। ਅਜੀਬ ਗੱਲ ਹੈ। ਜੋ department 28 ਲੱਖ ਰੁਪਿਆ ਖਰਚ ਨਹੀਂ ਕਰ ਸਕਿਆ, ਕੀ ਉਹ department efficient ਹੈ ?

ਉਨ੍ਹਾਂ ਨੇ ਇਕ ਹੋਰ department ਦੀ ਤਾਰੀਫ ਕੀਤੀ ਹੈ consolidation ਨੂੰ ਲੈ ਲਓ। ਜੇ ਪਿੰਡਾਂ ਵਿਚ ਇਸ਼ਤਮਾਲ ਅਰਾਜ਼ੀ ਸ਼ੁਰੂ ਹੋ ਜਾਏ ਤਾਂ.... (*interruptions*)।

**Mr. Speaker** : No. interruption, please.

**ਚੌਧਰੀ ਬਲਬੀਰ ਸਿੰਘ** ; ਮੇਰਾ ਜ਼ਮੀਨਾਂ ਨਾਲ ਵੀ ਤੁਅੱਲੁਕ ਹੈ ਅਤੇ ਸਭ ਤੋਂ ਜ਼ਿਆਦਾ ਹੈ। ਬਾਹਰਲੇ ਸੂਬਿਆਂ ਦੇ ਲੋਕ ਏਥੇ ਪੰਜਾਬ ਵਿਚ ਆ ਕੇ ਦੇਖਦੇ ਹਨ ਕਿ ਏਥੇ consolidation ਕਿਸ ਤਰ੍ਹਾਂ ਹੁੰਦੀ ਹੈ। ਜੇ ਲੋਕਾਂ ਨੂੰ ਪੁੱਛਿਆ

[ਚੌਧਰੀ ਬਲਬੀਰ ਸਿੰਘ]

ਜਾਏ ਤਾਂ ਪਤਾ ਲਗਦਾ ਹੈ। ਜਿਸ ਪਿੰਡ ਵਿਚ consolidation ਸ਼ੁਰੂ ਹੋ ਜਾਏ ਉਥੇ ਲੋਕਾਂ ਨੂੰ ਠੰਡਾ ਤਾਪ ਚੜ੍ਹ ਜਾਂਦਾ ਹੈ। Consolidation ਕਿਸ ਤਰ੍ਹਾਂ ਹੁੰਦੀ ਹੈ? ਇਕ ਚੌਰਸ ਖੇਤ ਹੋਵੇ ਤਾਂ ਉਸ ਦੇ 11 ਸਿਰੇ ਬਣਾ ਦਿਤੇ ਜਾਂਦੇ ਨੇ। ਜੇ ਇਕ ਆਦਮੀ ਦੀ 20 ਘੁਮਾਂ ਜ਼ਮੀਨ ਹੋਵੇ ਤਾਂ ਉਸ ਨੂੰ ਸਾਰੇ ਪਿੰਡ ਦੇ ਆਲੇ ਦੁਆਲੇ ਘੁਮਾ ਦਿੱਤਾ ਜਾਂਦਾ ਹੈ। ਉਸ ਨੂੰ ਸਾਰੇ ਪਿੰਡ ਦੀ ਫਿਰਨੀ ਦੇ ਆਲੇ ਦੁਆਲੇ ਘੁਮਾ ਦਿੱਤਾ ਜਾਂਦਾ ਹੈ। ਇਸ ਕਿਸਮ ਦਾ ਇਸ਼ਤੇਮਾਲ ਕੀਤਾ ਜਾਂਦਾ ਹੈ। ਜੇ ਏਸ ਇਸ਼ਤੇਮਾਲ ਦਾ ਸਹੀ ਨਕਸ਼ਾ ਵੇਖਣਾ ਹੋਵੇ ਤਾਂ ਇਹ ਵੇਖਿਆ ਜਾਏ ਕਿ ਕਿੰਨੀਆਂ ਅਪੀਲਾਂ ਪਹਿਲਾਂ C.O. ਕੋਲ, ਫੇਰ S.O. ਕੋਲ ਅਤੇ ਇਸ ਤੋਂ ਉਪਰ ਹੁੰਦੀਆਂ ਨੇ। ਲੋਕ ਵਿਲਕਦੇ ਫਿਰਦੇ ਨੇ, Revenue Minister ਸਾਹਿਬ ਦੀ ਕੋਠੀ ਦੇ ਆਲੇ ਦੁਆਲੇ ਚੱਕਰ ਕਟਦੇ ਫਿਰਦੇ ਨੇ ਕਿ ਸਾਡੇ ਪਿੰਡ ਤਬਾਹ ਹੋ ਗਏ ਨੇ। ਮੇਰਾ ਭੀ view ਇਹ ਸੀ ਕਿ consolidation ਦਾ ਮਹਿਕਮਾ ਜ਼ਮੀਨਾਂ ਨੂੰ ਇੱਕਠਾ ਕਰਕੇ ਲੋਕਾਂ ਦੀਆਂ ਮੁਸੀਬਤਾਂ ਨੂੰ ਖਤਮ ਕਰ ਸਕੇਗਾ। ਮੈਂ ਦੇਖਦਾ ਹਾਂ ਕਿ ਜਿੰਨੀ ਚਿਰ ਤੱਕ Compulsory ਇਸ਼ਤਮਾਲ ਨਹੀਂ ਹੋਈ, ਜਿੰਨੀ ਦੇਰ ਤੱਕ Inspectors Co-operative Societies ਦੇ ਰਾਹੀਂ ਹੁੰਦੀ ਰਹੀ, ਐਸੀ ਚੀਜ਼ ਚਲਦੀ ਸੀ, ਉਤਨੀ ਦੇਰ ਤਾਂ ਲੋਕਾਂ ਨੂੰ ਕੁਛ ਉਮੀਦ ਸੀ ਕਿ ਜੇ ਏਸ ਇਸ਼ਤਮਾਲ ਨੂੰ ਨਾ ਮੰਨਿਆ ਜਾਏ ਤਾਂ ਇਸ਼ਤਮਾਲ ਟੁਟ ਜਾਏਗੀ। ਇਸ਼ਤਮਾਲ ਕਰਨ ਵਾਲੇ ਅਫਸਰਾਂ ਨੇ ਇਹ ਇਹਸਾਸ ਕੀਤਾ ਕਿ ਜ਼ਮੀਨ ਵਾਲਾ ਆਦਮੀ ਪਹਿਲਾਂ ਦਸਖਤ ਕਰੇ। ਜਦੋਂ ਦਸਤਖਤ ਹੋ ਜਾਂਦੇ ਨੇ ਤਾਂ ਉਹ ਸਾਰੀ Scheme ਪਟਵਾਰੀ ਦੇ ਕੋਲ ਜਾ ਕੇ ਲਿਖੀ ਜਾਂਦੀ ਹੈ। ਇਲਾਕੇ ਦੇ ਵਿਚ ਲੋਕਾਂ ਨੂੰ ਤਕਲੀਫ ਹੁੰਦੀ ਹੈ ਕਿਉਂਕਿ ਜਿਹੜੇ ਚੰਗੇ ਖੇਤ ਹੁੰਦੇ ਹਨ ਉਹ ਟੁਕੜਿਆਂ ਦੇ ਵਿਚ ਬੇਤਰਤੀਬੇ ਹੋ ਜਾਂਦੇ ਨੇ। ਕੀ ਮੈਂ ਇਸ ਲਈ ਗਵਰਨਰ ਸਾਹਿਬ ਨੂੰ ਮੁਬਾਰਕਬਾਦ ਦੇਵਾਂ। ਏਸ Address ਵਿਚ ਉਨ੍ਹਾਂ ਨੇ ਏਸ ਸੂਬੇ ਵਿਚ corruption ਦਾ ਜ਼ਿਕਰ ਕੀਤਾ ਹੈ ਕਿ ਲੋਕਾਂ ਵਿਚ corruption ਜ਼ਿਆਦਾ ਹੈ, ਇਸ ਕਰਕੇ ਹੀ corruption ਵੱਧ ਹੈ। ਇਕ hon. Member ਨੇ ਕਿਹਾ ਹੈ ਅਤੇ ਉਸ ਦੀ ਇਸ ਗੱਲ ਦੀ ਮੈਨੂੰ ਸਮਝ ਨਹੀਂ ਆਈ। ਰਾਜਨੀਤੀ ਦਾ ਸਟੂਡੈਂਟ ਹੁੰਦਾ ਹੋਇਆ ਮੈਂ ਦਸਦਾ ਹਾਂ ਕਿ ਰਾਜ ਬਣਿਆ ਕਿੱਦਾਂ। ਜਦੋਂ ਲੋਕਾਂ ਦੇ ਵਿਚ ਖਰਾਬੀ ਹੋ ਜਾਏ ਤਾਂ ਉਸ ਨੂੰ ਦੂਰ ਕਰਨ ਵਾਸਤੇ ਰਾਜ ਦੀ ਲੋੜ ਹੈ। ਜੇ ਲੋਕਾਂ ਦੇ ਵਿਚ ਖਰਾਬੀ ਹੀ ਨਾ ਹੋਵੇ ਤਾਂ ਰਾਜ ਦੀ ਕੀ ਲੋੜ ਹੈ? ਫੇਰ ਤਾਂ ਲੋਕ ਤੁਹਾਨੂੰ ਕਹਿਣਗੇ ਕਿ ਘਰ ਜਾ ਕੇ ਬੈਠੋ ਰਾਜ ਬੜਾ ਸੁਹਣਾ ਹੈ। ਜੇ ਇਸ ਵਿਚ ਖਰਾਬੀਆਂ ਹਨ ਉਨ੍ਹਾਂ ਨੂੰ ਦੂਰ ਕਰੋ। ਤੁਸੀਂ ਕਹਿੰਦੇ ਹੋ ਕਿ ਜੇ ਪਰਜਾ ਠੀਕ ਹੋਏ ਤਾਂ ਰਾਜ ਠੀਕ ਹੋ ਜਾਏਗਾ। ਕੱਲ ਰਾੜੇਵਾਲਾ ਸਾਹਿਬ ਨੇ ਕਿਹਾ ਸੀ ਕਿ ਅਸੀਂ ਰਾਜੇ ਹਾਂ। ਮੈਂ ਤਦੇ ਹੀ ਕਹਿੰਦਾ ਹਾਂ ਕਿ ਤੁਸੀਂ ਆਪਣੇ ਇਮਾਲ ਨਾਲ ਇਹ ਸਾਬਤ ਕਰੋ ਕਿ ਤੁਸੀਂ ਸਾਫ ਹੋ, ਤੁਸੀਂ ਪਾਰਸਾ ਹੋ। ਏਹੀ ਜ਼ਰੂਰੀ ਨਹੀਂ ਕਿ ਤੁਸੀਂ ਇਹ ਕਹੋ ਕਿ ਤੁਸੀਂ ਪਾਰਸਾ ਹੋ, ਬਲਕਿ ਲੋਕਾਂ ਨੂੰ ਯਕੀਨ ਹੋਵੇ ਕਿ ਤੁਸੀਂ ਪਾਰਸਾ ਹੋ। ਲੋਕਾਂ ਨੂੰ ਯਕੀਨ ਨਹੀਂ।

(ਟੱਲੀ ਦੀ ਆਵਾਜ਼)

ਸਰਦਾਰ ਸਾਹਿਬ, ਮੇਰੀ ਹੋਰ ਵੀ capacity ਹੈ, ਮੈਨੂੰ ਉਹ ਗੱਲਾਂ ਕਹਿ ਲੈਣ ਦਿਉ ।

**ਸ੍ਰੀ ਸਪੀਕਰ :** Capacity ਤਾਂ ਤੁਹਾਡੇ ਵਿਚ ਬਹੁਤ ਹੈ, ਮੈਨੂੰ ਪਤਾ ਹੈ । (I know the hon. Member possesses lot of capacity.) (*laughter*)

**ਚੌਧਰੀ ਬਲਬੀਰ ਸਿੰਘ :** ਉਨ੍ਹਾਂ ਨੇ ਵਕਤ ਜ਼ਾਇਆ ਕਰ ਦਿੱਤਾ ਹੈ; ਜਨਾਬ ਤਾਂ ਮਿਹਰਬਾਨ ਰਹੇ ਨੇ । ਬਾਕੀ ਸਾਹਿਬਾਨ ਨੂੰ ਬਹੁਤ ਵਕਤ ਦਿੱਤਾ ਗਿਆ ਹੈ । ਅਜੇ ਤਾਂ ਜਿਹੜੇ ਅਸਲੀ ਮਸਲੇ ਨੇ ਉਹ ਮੈਂ touch ਵੀ ਨਹੀਂ ਕਰ ਸਕਿਆ ।

**ਸ੍ਰੀ ਸਪੀਕਰ :** ਉਹ ਅਗਲੀ ਦਫ਼ਾ ਕਰ ਲੈਣਾ ਬੜੇ ਮੌਕੇ ਨੇ । (That can be done next time. There will be many occasions.)

**ਚੌਧਰੀ ਬਲਬੀਰ ਸਿੰਘ :** ਮੈਨੂੰ ਤਾਂ 10 ਮਿੰਟ ਤੋਂ ਵੀ ਘੱਟ ਮਿਲੇ ਨੇ, ਹੋਰ ਮੈਂਬਰਾਂ ਨੇ ਵੀਹ ਵੀਹ ਮਿੰਟ ਲਏ ਨੇ ਕੱਲ ਰਾੜੇਵਾਲਾ ਸਾਹਿਬ ਨੇ ਅੱਧੇ ਘੰਟੇ ਤੋਂ ਵੱਧ time ਲੈ ਲਿਆ ਸੀ । ਮੈਨੂੰ 5 ਮਿੰਟ ਹੋਰ ਦਿਤੇ ਜਾਣ ।

**ਸ੍ਰੀ ਸਪੀਕਰ :** 5 ਮਿੰਟ ਤਾਂ ਨਹੀਂ, ਦੋ ਤਿੰਨ ਮਿੰਟ ਹੋਰ ਲਾ ਲਉ ਤੇ ਖ਼ਤਮ ਕਰੋ । (Not five minutes. He may have two or three minutes more and wind up.)

**ਇਕ ਮਾਨਯੋਗ ਮੈਂਬਰ :** ਉਨ੍ਹਾਂ ਨੂੰ ਥੋੜਾ ਟਾਈਮ ਦਿਓ ; ਉਨ੍ਹਾਂ ਨੇ 20,25 ਮਿੰਟ ਲੈ ਲਏ ਨੇ ।

**ਸ੍ਰੀ ਸਪੀਕਰ :** ਉਹ ਮੈਂਬਰ ਤਗੜਾ ਹੈ । (He is a strong Member.)

**ਚੌਧਰੀ ਬਲਬੀਰ ਸਿੰਘ :** ਜਦੋਂ ਤਾਈਂ ਅਸੀਂ Corruption ਦੀ ਰੀੜ੍ਹ ਨੂੰ ਨਹੀਂ ਫੜਦੇ, ਜਦੋਂ ਤਾਈਂ ਏਸ ਦੀ ਬੁਨਿਆਦ ਨਹੀਂ ਫੜਦੇ ਇਹ corruption ਖ਼ਤਮ ਨਹੀਂ ਹੋਵੇਗੀ । ਜਦੋਂ ਕੋਈ ਆਦਮੀ ਦਰਖ਼ਾਸਤ ਦਿੰਦਾ ਹੈ ਤਾਂ ਪਤਾ ਨਹੀਂ ਉਹ ਦਰਖ਼ਾਸਤ ਕਿਤਨੀ ਦੇਰ ਪਟਵਾਰੀ ਦੇ ਬਸਤੇ ਵਿਚ ਪਈ ਰਹਿੰਦੀ ਹੈ, ਕਿਤਨੀ ਦੇਰ ਤਸੀਲਦਾਰ ਪਾਸ ਜਾ ਕੇ ਪਈ ਰਹਿੰਦੀ ਹੈ; ਕਿਤਨੀ ਦੇਰ ਤੱਕ ਅਫ਼ਸਰ ਮਾਲ ਕੋਲ ਜਾਏਗੀ ਅਤੇ ਉਥੋਂ ਕਿਤਨੀ ਦੇਰ ਤੱਕ ਡਿਪਟੀ ਕਮਿਸ਼ਨਰ ਪਾਸ ਜਾਏਗੀ । ਜੇ ਕੋਈ ਆਦਮੀ ਉਥੇ ਦਰਖ਼ਾਸਤ ਲੈ ਕੇ ਜਾਏਗਾ ਤਾਂ ਉਸ ਤੇ ਲਿਖਿਆ ਜਾਏਗਾ Revenue Assistant for report ਉਸ ਦੇ ਬਾਅਦ Tehsildar for report ਅਤੇ ਫਿਰ ਉਸ ਤੇ Patwari for report ਲਿਖਿਆ ਜਾਏਗਾ । ਪਟਵਾਰੀ ਤੋਂ ਮੁੜ ਕੇ ਫੇਰ ਏਸੇ ਤਰ੍ਹਾਂ ਉਹ ਰਿਪੋਰਟ ਉਪਰ ਨੂੰ ਜਾਏਗੀ । ਪਟਵਾਰੀ ਲਿਖ ਦਿੰਦਾ ਹੈ ਕਿ ਇਸ ਮਿਸਲ ਦਾ ਪਤਾ ਨਹੀਂ । ਜੇ ਮੁਦਈ ਦੱਸੇ ਕਿ ਮਿਸਲ ਫਲਾਣੀ ਥਾਂ ਹੈ ਤਾਂ ਉਹ ਲਭਦੀ ਹੈ ।

[ਚੌਧਰੀ ਬਲਬੀਰ ਸਿੰਘ]
ਹੇਠਾਂ ਉਤਰਨ ਤੇ ਉਪਰ ਚੜ੍ਹਨ ਵਿਚ ਉਹ ਮਿਸਲ ਖਤਮ ਹੋ ਜਾਂਦੀ ਹੈ । ਪਤਾ ਨਹੀਂ ਇਹ ਲੋਕਾਂ ਦੀ ਕੀ ਮਦੱਦ ਹੈ ? ਏਸ corruption ਨੂੰ ਖਤਮ ਕਰਨ ਦਾ programme ਬਣਾਇਆ ਜਾਵੇ । ਇਹ ਨਿਸ਼ਚਿਤ ਕੀਤਾ ਜਾਵੇ ਕਿ ਕਿਸ ਕੰਮ ਲਈ ਕਿਤਨਾ ਅਰਸਾ ਲਾਉਣਾ ਹੈ । ਅਤੇ ਕਿਤਨੇ ਅਰਸੇ ਵਿਚ ਮਿਸਲਾਂ ਪਟਵਾਰੀ ਕੋਲੋਂ, ਗਿਰਦਾਵਰ ਕੋਲੋਂ, ਤਸੀਲਦਾਰ ਕੋਲੋਂ ਅਤੇ ਡਿਪਟੀ ਕਮਿਸ਼ਨਰ ਦੇ ਬਸਤੇ ਵਿਚੋਂ ਨਿਕਲਣ । ਏਸ ਚੀਜ਼ ਦਾ ਫੈਸਲਾ ਹੋਣਾ ਚਾਹੀਦਾ ਹੈ । ਜਿਸ ਵੇਲੇ ਕੋਈ ਆਦਮੀ ਦਰਖਾਸਤ ਦੇਵੇ ਤਾਂ ਉਸ ਨੂੰ ਉਸ ਦੀ ਰਸੀਦ ਮਿਲ ਜਾਵੇ ਤਾਕਿ ਜੇ ਉਹ ਦਰਖਾਸਤ ਗੁੰਮ ਹੋ ਜਾਏ ਤਾਂ ਪਤਾ ਲੱਗ ਸਕੇ । ਸਾਫ ਤੌਰ ਤੇ ਏਸ corruption ਨੂੰ ਖਤਮ ਕਰ ਦਿਤਾ ਜਾਏ ।

ਦੂਜੀ ਗੱਲ ਜਿਹੜੀ ਗਵਰਨਰ ਸਾਹਿਬ ਨੇ ਕਹੀ ਹੈ ਉਹ ਇਹ ਹੈ ਕਿ ਸੂਬੇ ਵਿਚ ਪੈਦਾਵਾਰ ਬਰ੍ਹ ਗਈ ਹੈ । ਕਾਫੀ ਸੂਝ ਬੂਝ ਰੱਖਣ ਦੇ ਬਾਵਜੂਦ ਅਸੀਂ ਨਹੀਂ ਸਮਝ ਸਕੇ ਕਿ ਇਕ ਸਾਲ ਦੇ ਵਿਚ ਚੀਜ਼ਾਂ ਦੀ ਪੈਦਾਵਾਰ ਬਰ੍ਹੀ, produce ਬਰ੍ਹੀ, ਲੇਕਿਨ ਉਸ ਦੇ ਨਾਲ ਕੀਮਤਾਂ ਵੀ ਬਰ੍ਹ ਗਈਆਂ, ਖਰੀਦ ਸ਼ਕਤੀ ਘਟ ਗਈ, ਇਹ ਸਾਰੀ ਚੀਜ਼ ਸਾਨੂੰ ਕੋਈ ਪ੍ਰਸੰਨ ਨਹੀਂ ਕਰਦੀ ।

ਮੈਂ regional ਕਮੇਟੀਆਂ ਦੇ ਬਾਰੇ ਇਕ ਲਾਈਨ ਕਹਿਣਾ ਚਾਹੁੰਦਾ ਹਾਂ । ਏਸ ਦੇ ਬਾਰੇ ਏਥੇ ਬਹੁਤ ਸਾਰੀਆਂ ਗੱਲਾਂ ਕਹੀਆਂ ਗਈਆਂ ਨੇ । ਮੈਂ ਏਨਾ ਹੀ ਕਹਾਂਗਾ ਕਿ ਜਿਹੜੇ ਇਸ ਨੂੰ ਚਲਾਉਣ ਵਾਲੇ ਨੇ ਉਹ ਇਸ ਦਾ ਕੁਝ ਜ਼ਹਿਰ ਕੱਢਣ ਦੀ ਕੋਸ਼ਿਸ਼ ਕਰਨ ਤਾਕਿ ਲੋਕਾਂ ਦਾ ਡਰ ਚੁੱਕਿਆ ਜਾਏ । ਹਰਿਆਨਾ ਪ੍ਰਾਂਤ ਵਾਲਾ ਜਿਹੜਾ ਉਠਦਾ ਹੈ, ਉਹ ਕਹਿੰਦਾ ਹੈ ਕਿ ਅਸੀਂ ਗੁਲਾਮ ਹਾਂ । ਮੈਨੂੰ ਤਾਂ ਏਸ ਗੱਲ ਤੇ ਸਰੂਰ ਹੁੰਦਾ ਹੈ ਕਿ ਅਸੀਂ ਆਕਾ ਹਾਂ । Regional ਕਮੇਟੀਆਂ ਦੇ ਜ਼ਹਿਰ ਨੂੰ ਖਤਮ ਕਰਨਾ ਚਾਹੀਦਾ ਹੈ । ਔਰ ਇਹ ਖਤਮ ਏਸ ਸ਼ਕਲ ਵਿਚ ਹੁੰਦਾ ਹੈ ਜਿਸ ਤਰ੍ਹਾਂ P. S. P. ਨੇ ਕੀਤਾ ਹੈ । Decentralisation of power ਇਸ ਦਾ basic idea ਹੈ । ਤਾਕਤ ਦੇ ਬਟਵਾਰੇ ਨਾਲ ਹੀ ਇਹ ਹਲ ਹੋ ਸਕਦਾ ਹੈ । ਤਦੇ ਹੀ ਇਹ ਫਾਰਮੂਲਾ ਕਾਮਯਾਬ ਹੋ ਸਕਦਾ ਹੈ । ਸੋ ਇਹ ਜੋ regional ਕਮੇਟੀਆਂ ਦਾ ਸਿਲਸਿਲਾ ਹੈ, ਅਤੇ ਜਿਹੜਾ Regional Formula ਹੈ ਇਸ ਨੂੰ communal ਰੰਗ ਦਿਤਾ ਜਾ ਰਿਹਾ ਹੈ । ਇਸ ਦਾ ਕੋਈ ਫ਼ਾਇਦਾ ਨਹੀਂ । ਸਾਰਾ purpose ਹੀ ਖਤਮ ਹੋ ਜਾਂਦਾ ਹੈ ।

ਫੇਰ, ਸਪੀਕਰ ਸਾਹਿਬ, ਅਜ ਇਸ ਰਾਜ ਵਿਚ ਲੋਕ ਬਹੁਤ ਬੁਰੀ ਤਰ੍ਹਾਂ ਪਿਸ ਰਹੇ ਹਨ । ਮੈਂ ਨਿਰੀ ਪੁਰੀ ਨੁਕਤਾ ਚੀਨੀ ਹੀ ਨਹੀਂ ਕਰ ਰਿਹਾ । ਅਸਲ ਗਲ ਇਹ ਹੈ ਕਿ Trade ਦੇ ਉਪਰ Inspectors ਬਹੁਤ ਬੜੀ ਤਾਦਾਦ ਵਿਚ ਹਾਵੀ ਹੋ ਗਏ ਹਨ । ਲੋਕਾਂ ਨੂੰ ਕੰਮ ਚਲਾਉਣਾ ਮੁਸ਼ਕਲ ਹੋ ਗਿਆ ਹੈ । ਜਿਸ ਹਿੰਦੁਸਤਾਨ ਵਿਚ ਦੁੱਧ ਤਕੜੀ ਵਿਚ ਨਹੀਂ ਸੀ ਚੜ੍ਹਦਾ ਅਤੇ ਘਿਉ ਤਕੜੀ ਵਿਚ ਨਹੀਂ ਸੀ ਚੜ੍ਹਦਾ, ਅਜ ਉਸ ਹਿੰਦੁਸਤਾਨ ਵਿਚ ਖੁਰਾਕ ਵਿਚ adulteration ਹੋ ਰਹੀ ਹੈ । ਇਹ ਬੜੀ ਸ਼ਰਮ ਦੀ ਗਲ ਹੈ ਕਿ ਇਸ ਤਰ੍ਹਾਂ ਦਾ ਵਾਤਾਵਰਨ ਸਾਡੇ ਦੇਸ਼ ਵਿਚ ਬਣ ਗਿਆ ਹੈ ।

**श्री इन्द्र सिंह** : On a point of order, Sir. इस हाऊस की यह convention और tradition है कि जिन मैम्बरान ने Governor के Address के बारे में amendments दी हों उन को बोलने का पहले मौका दिया जाता है । लेकिन मैं देख रहा हूं कि बहुत से ऐसे मैम्बरान जिन्होंने amendments पेश की थीं तीन दिन से लगातार इन्तज़ार कर रहे हैं उन को बोलने का मौका नहीं दिया गया । इस के उलट उन मैम्बरान को बोलने का मौका दिया जा रहा है जो कि least interested हैं । वह सिर्फ इस लिये बोल रहे हैं क्यों कि उन्होंने Opposition वालों के criticism का जवाब देना होता है न कि कोई constructive suggestion पेश करनी होती हैं । इस लिये मेरी प्रार्थना है कि इस हाऊस की convention को, tradition को कायम रखा जाए और जिन मैम्बरान ने amendments पेश की हैं उन को बोलने का पहले मौका दिया जाए ।

**अध्यक्ष महोदय** : बहुत अच्छा जी । (All right.)

**ਮਾਲ ਮੰਤਰੀ** (ਗਿਆਨੀ ਕਰਤਾਰ ਸਿੰਘ) : ਸਪੀਕਰ ਸਾਹਿਬ, ਇਸ ਹਾਊਸ ਵਿਚ ਦੋ, ਤਿੰਨ ਦਿਨ ਤੋਂ ਗਵਰਨਰ ਸਹਿਬ ਦੇ Address ਉਪਰ ਬਹਿਸ ਹੋ ਰਹੀ ਹੈ । ਮੈਂ ਬੜੇ ਗ਼ੌਰ ਨਾਲ ਇਨ੍ਹਾਂ ਵਿਚਾਰਾਂ ਨੂੰ ਸੁਣਦਾ ਰਿਹਾ ਹਾਂ । ਇਸ ਸਿਲਸਿਲੇ ਵਿਚ ਮੈਂ ਇਕ ਦੋ ਗਲਾਂ ਦਾ ਜਵਾਬ ਦੇਣਾ ਚਾਹੁੰਦਾ ਹਾਂ । ਇਸ ਹਾਊਸ ਵਿਚ ਇਹ ਗੱਲ ਪੁੱਛੀ ਗਈ ਹੈ ਕਿ ਪੰਜਾਬ ਸਰਕਾਰ ਦੀ Land Reforms (ਭੂਮੀ ਸੁਧਾਰ) ਦੇ ਬਾਰੇ ਵਿਚ ਕੀ ਪਾਲਿਸੀ ਹੋਵੇਗੀ । ਕੀ ਪੈਪਸੂ ਦਾ ਐਕਟ ਮੁਜ਼ਾਰਿਆਂ ਦੇ ਸਿਲਸਿਲੇ ਵਿਚ ਪੰਜਾਬ ਵਿਚ ਲਾਗੂ ਕੀਤਾ ਜਾਣਾ ਹੈ ਜਾਂ ਪੰਜਾਬ ਦਾ ਐਕਟ ਉਸ ਇਲਾਕੇ ਵਿਚ ਲਾਗੂ ਕੀਤਾਂ ਜਾਣਾ ਹੈ । ਇਸ ਦੇ ਨਾਲ ਹੀ ਪੈਪਸੂ ਦੇ ਐਕਟ ਦੇ ਬਾਰੇ ਕੁਝ ਵਡਿਆਈ ਦੀਆਂ ਗਲਾਂ ਵੀ ਕਹੀਆਂ ਗਈਆਂ ਹਨ । ਮੈਂ ਉਨ੍ਹਾਂ ਉਪਰ ਗ਼ੌਰ ਕਰਦਾ ਰਿਹਾ ਹਾਂ । ਇਸ ਸੰਬੰਧ ਵਿਚ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੀ ਪਾਲਿਸੀ ਨਿਸਚਤ ਹੈ । ਉਹ ਪੰਜਾਬ ਦੇ ਲਈ ਪੰਜਾਬ ਐਕਟ ਵਿਚ ਦਰਜ ਹੈ ਅਤੇ ਪੈਪਸੂ ਦੇ ਲਈ ਪੈਪਸੂ ਦੇ ਟੇਨੈਂਟਸ ਦੀ security ਦੇ ਮੁਤਅਲੱਕ ਜਿਹੜਾ ਕਾਨੂੰਨ ਪਾਸ ਕੀਤਾ ਗਿਆ ਹੈ ਉਸ ਵਿਚ ਦਰਜ ਹੈ । ਪੰਜਾਬ ਵਿਚ ਇਕ ਹੀ ਕਾਨੂੰਨ ਇਸ ਸਿਲਸਿਲੇ ਵਿਚ ਹੈ । ਇਨ੍ਹਾਂ ਦੋਹਾਂ ਵਿਚੋਂ ਕਿਹੜਾ ਕਾਨੂੰਨ ਜਾਰੀ ਕੀਤਾ ਜਾਵੇ ਇਸ ਗਲ ਉਪਰ ਵਿਚਾਰ ਕੀਤੀ ਜਾ ਰਿਹੀ ਹੈ । ਵਿਚਾਰ ਕਰਨ ਦੇ ਬਾਅਦ ਸਰਕਾਰ ਰਾਏ ਬਣਾ ਲਵੇਗੀ ਕਿ ਦੋਹਾਂ ਕਨੂੰਨਾਂ ਵਿਚੋਂ ਕਿਹੜਾ ਕਨੂੰਨ ਇਸ ਸੂਬੇ ਵਿਚ ਜਾਰੀ ਹੋਣਾ ਚਾਹੀਦਾ ਹੈ ਜਾਂ ਜਿਹੜਾ ਵੀ ਕਨੂੰਨ ਲਾਗੂ ਹੋਣਾ ਹੈ ਉਸ ਵਿਚ ਕਿਸੇ ਅਦਲਾ ਬਦਲੀ ਕਰਨ ਦੀ ਲੋੜ ਹੈ ਤਾਂ ਉਹ ਸਾਰਾ ਮਾਮਲਾ ਇਸ ਹਾਊਸ ਦੇ ਸਾਹਮਣੇ ਰਖਿਆ ਜਾਏਗਾ । ਜਿਥੋਂ ਤਕ ਇਸ ਵਕਤ ਮੁਜ਼ਾਰਿਆਂ ਦਾ ਤਾਅਲੁਕ ਹੈ ਪੰਜਾਬ ਸਰਕਾਰ ਨੂੰ ਜਿਥੋਂ ਤਕ ਕਨੂੰਨ ਨੇ ਇਖਤਿਆਰ ਦਿਤਾ ਹੈ ਉਥੋਂ ਤਕ ਉਹ ਮੁਜ਼ਾਰਿਆਂ ਦੀ ਪੂਰੀ ਹਿਫਾਜ਼ਤ ਕਰ ਰਹੀ ਹੈ ਅਤੇ ਅਗੇ ਵੀ ਕਰੇਗੀ । ਪੰਜਾਬ ਦੇ ਮੁਜ਼ਾਰਿਆਂ ਦਾ ਮਸਲਾ ਕਨੂੰਨ ਦੀ ਰੋਸ਼ਨੀ ਵਿਚ ਹਲ ਕਰਨ ਦੀ ਪੂਰੀ ਕੋਸ਼ਸ਼ ਕੀਤੀ ਜਾਵੇਗੀ ਅਤੇ ਇਸ ਸੰਬੰਧ ਵਿਚ ਇਹ ਗੱਲ ਬਿਲਾ ਝਿਜਕ ਕਹੀ ਜਾ ਸਕਦੀ ਹੈ ਕਿ ਪੰਜਾਬ ਸਰਕਾਰ ਗ਼ਰੀਬਾਂ ਅਤੇ ਮੁਜ਼ਾਰਿਆਂ ਨੂੰ ਹਿਫਾਜ਼ਤ ਦੇਣ ਦੀ ਹਾਮੀ ਹੈ । ਲੇਕਿਨ ਹਿਮਾਇਤ ਉਥੋਂ ਤਕ ਹੀ ਦਿਤੀ ਜਾ ਸਕਦੀ ਹੈ ਜਿਥੋਂ ਤਕ ਇਸ ਸੂਬੇ ਦਾ ਕਨੂੰਨ ਇਜਾਜ਼ਤ ਦਿੰਦਾ ਹੈ ।

[ਮਾਲ ਮੰਤਰੀ]

ਇਸ ਤੋਂ ਅਗੇ ਹਾਲੇ ਦੇ ਮੁਤਅਲੱਕ ਕੁਝ ਗਲਾਂ ਕਹੀਆਂ ਗਈਆਂ ਹਨ । ਖਾਸ ਕਰਕੇ ਪੈਪਸੂ ਦੇ ਹਾਲੇ ਦਾ ਜ਼ਿਕਰ ਕੀਤਾ ਗਿਆ ਹੈ । ਕਪੂਰਥਲਾ ਅਤੇ ਇਕ ਅੱਧ ਹੋਰ ਥਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ । ਪੈਪਸੂ ਵਿਚ ਅਠ ਰਿਆਸਤਾਂ ਸਨ ਉਨ੍ਹਾਂ ਅਠਾਂ ਰਿਆਸਤਾਂ ਵਿਚ ਹੀ ਹਾਲੇ ਦਾ ਅਲਗ ਅਲਗ ਰੇਟ ਸੀ । ਉਸ ਹਾਲੇ ਨੂੰ ਇਕ ਸਤਹ ਤੇ ਲਿਆਉਣਾ ਵਕਤ ਮੰਗਦਾ ਹੈ । ਪੰਜਾਬ ਸਰਕਾਰ ਦੀ ਇਹ ਮਨਸ਼ਾ ਹੈ ਕਿ ਹਾਲਾ ਇਕ ਹੀ ਕਰ ਦਿਤਾ ਜਾਵੇ । ਜਿਥੋਂ ਤਕ ਹਾਲੇ ਦਾ ਤਅਲੁਕ ਹੈ ਪੰਜਾਬ ਦੇ ਅੰਦਰ ਅਤੇ ਪੈਪਸੂ ਦੇ ਅੰਦਰ Land Revenue Act ਮੌਜੂਦ ਹਨ । ਅਜੇ ਤਕ ਇਹ ਤਰੀਕਾ ਰਿਹਾ ਹੈ ਕਿ ਬੰਦੋਬਸਤ ਕਰਕੇ ਹਾਲੇ ਵਿਚ ਅਦਲਾ ਬਦਲੀ ਕੀਤੀ ਜਾਂਦੀ ਰਹੀ ਹੈ । ਬੰਦੋਬਸਤ ਕਰਨਾ ਬਹੁਤ ਜ਼ਰੂਰੀ ਹੈ । ਬੰਦੋਬਸਤ ਦੇ ਰਾਹੀਂ Land Record ਤਿਆਰ ਕੀਤੇ ਜਾਂਦੇ ਹਨ ਅਤੇ ਹਾਲੇ ਦੇ ਰੇਟ ਨਿਸਚਤ ਕੀਤੇ ਜਾਂਦੇ ਹਨ । ਪੰਜਾਬ ਦੇ ਅਲਗ ਅਲੱਗ ਜ਼ਿਲਿਆਂ ਵਿਚ ਬੰਦੋਬਸਤ ਹੋਇਆਂ ਬਹੁਤ ਦੇਰ ਹੋ ਗਈ ਹੈ । ਇਸ ਵਕਤ ਉਸ ਬੰਦੋਬਸਤ ਨੂੰ ਰੋਕਿਆ ਹੋਇਆ ਹੈ । ਰੋਕਣ ਦਾ ਇਹ ਕਾਰਣ ਹੈ ਕਿ ਪੰਜਾਬ ਵਿਚ ਇਸ ਵੇਲੇ ਬੜੇ ਜ਼ੋਰ ਨਾਲ ਜ਼ਮੀਨ ਦੀ consolidation (ਮੁਰੱਬਾਬੰਦੀ) ਹੋ ਰਹੀ ਹੈ । ਮੁਰਬਾਬੰਦੀ ਵੇਲੇ ਮਾਲ ਦੇ ਸਾਰੇ ਕਾਗ਼ਜ਼ ਬਦਲ ਜਾਂਦੇ ਹਨ ਅਤੇ ਇਸ ਕਰਕੇ ਬੰਦੋਬਸਤ ਜ਼ਰੂਰੀ ਹੈ । ਪਰ ਦੋਵੇਂ ਕੰਮ ਇਕੱਠੇ ਨਹੀਂ ਹੋ ਸਕਦੇ ਜਾਂ ਬੰਦੋਬਸਤ ਹੋ ਸਕਦਾ ਹੈ ਜਾਂ ਇਸ਼ਤੇਮਾਲ । ਇਸ ਕਰਕੇ ਅਸਾਂ ਨਿਸ਼ਚਾ ਕੀਤਾ ਹੈ ਕਿ ਇਸ਼ਤੇਮਾਲ ਦਾ ਕੰਮ ਪਹਿਲਾਂ ਖਤਮ ਕੀਤਾ ਜਾਏਗਾ । ਉਸ ਦੇ ਬਾਅਦ ਬੰਦੋਬਸਤ ਦਾ ਕਮ ਹੱਥ ਵਿਚ ਲਿਆ ਜਾਵੇਗਾ । ਹਾਲੇ ਦੇ ਕਨੂੰਨ ਵਿਚ ਹਾਲੇ ਨੂੰ ਘਟਾਉਣ ਵਧਾਉਣ ਦੇ ਦੋ ਕਾਇਦੇ ਦਰਜ ਹਨ । ਇਕ ਆਮ ਬੰਦੋਬਸਤ ਅਤੇ ਦੂਸਰਾ special ਬੰਦੋਬਸਤ । ਦੋਹਾਂ ਬੰਦੋਬਸਤਾਂ ਵਿਚ ਦਿਕੱਤ ਹੈ । ਮਾਲ ਦੇ ਸਾਰੇ ਕਾਗ਼ਜ਼ ਨਵੇਂ ਸਿਰੇ ਤੋਂ ਤਿਆਰ ਕਰਨੇ ਪੈਂਦੇ ਹਨ । ਇਸ ਕਰਕੇ ਜੇ ਬੰਦੋਬਸਤ ਦੇ ਕੰਮ ਨੂੰ ਹੱਥ ਵਿਚ ਲਿਆ ਜਾਵੇ ਤਾਂ ਇਸ਼ਤੇਮਾਲ ਦਾ ਕੰਮ ਰੁਕ ਜਾਂਦਾ ਹੈ । ਪਰ ਇਸ ਦੇ ਬਾਵਜੂਦ ਅਸੀਂ ਮਹਿਸੂਸ ਕਰਦੇ ਹਾਂ ਕਿ ਪੈਪਸੂ ਵਿਚ ਹਾਲੇ ਦਾ ਜੋ ਵਾਧਾ ਘਾਟਾ ਹੈ ਉਸ ਵਲ ਧਿਆਨ ਦਿਤਾ ਜਾਣਾ ਚਾਹੀਦਾ ਹੈ । ਜਿਥੋਂ ਤਕ ਅਸੀਂ ਇਸ ਦੇ ਮੁਤੱਅਲਕ ਪਤਾ ਲਗਾ ਸਕਦੇ ਹਾਂ, ਸਾਨੂੰ ਪਤਾ ਲਗਾ ਹੈ ਕਿ ਹਾਲਾ ਤਾਂ ਪੈਪਸੂ ਵਿਚ ਪੰਜਾਬ ਨਾਲੋਂ ਜ਼ਿਆਦਾ ਹੈ ਪਰ ਬਾਕੀ ਜਿਹੜੇ cess ਹਨ ਉਹ ਪੰਜਾਬ ਨਾਲੋਂ ਘਟ ਹਨ । ਇਨ੍ਹਾਂ ਦੋਹਾਂ ਦਾ ਫਰਕ 3,4 ਲਖ ਰੁਪਿਆ ਹੀ ਬਣਦਾ ਹੈ ਜ਼ਿਆਦਾ ਨਹੀਂ ਬਣਦਾ । ਫਿਰ ਵੀ ਅਸੀਂ ਇਸ ਗੱਲ ਦੇ ਹਾਮੀ ਹਾਂ ਕਿ ਪੈਪਸੂ ਦਾ ਹਾਲਾ ਪੰਜਾਬ ਦੀ ਸਤਹ ਉਪਰ ਲਿਆਂਦਾ ਜਾਵੇ ਅਤੇ ਪੈਪਸੂ ਵਿਚ ਜਿਹੜੇ cess ਹਨ ਉਨ੍ਹਾਂ ਨੂੰ ਵੀ ਪੰਜਾਬ ਦੀ ਸਤਹ ਉਤੇ ਲਿਆਂਦਾ ਜਾਵੇ । ਇਸ ਕੰਮ ਲਈ ਬਹੁਤ ਦੇਰ ਤਕ ਇੰਤਜ਼ਾਰ ਕਰਨੀ ਠੀਕ ਨਹੀਂ । ਸਾਡੀ ਰਾਇ ਬਣ ਗਈ ਹੈ ਅਤੇ ਉਸ ਰਾਏ ਨੂੰ ਜਲਦੀ ਹੀ ਅਸੀਂ ਅਮਲ ਵਿਚ ਲਿਆਉਣ ਵਾਲੇ ਹਾਂ (cheers) । ਅਸੀਂ ਚਾਹੁੰਦੇ ਹਾਂ ਕਿ ਜਲਦੀ ਹੀ Special Officers ਮੁਕਰੱਰ ਕੀਤੇ ਜਾਣ ਜਿਹੜੇ ਜਲਦੀ ਹੀ ਅੰਕੜੇ ਤਿਆਰ ਕਰਨ ਤਾਂ ਜੋ ਹਾਲੇ ਦੇ ਵਾਧੇ ਘਾਟੇ ਅਤੇ ਬਾਕੀ cesses ਦੇ ਵਾਧੇ ਘਾਟੇ ਦੀ ਜੋ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ ਉਸ ਨੂੰ ਬਹੁਤ ਦੇਰ ਤਕ ਨਾ ਰੋਕਿਆ ਜਾਵੇ ਬਲਕਿ ਜਲਦੀ ਹੀ ਖਤਮ ਕਰ ਦਿਤਾ ਜਾਵੇ ।

ਸਪੀਕਰ ਸਾਹਿਬ, ਇਸ ਦੇ ਇਲਾਵਾ ਆਪ ਨੂੰ ਪਤਾ ਹੈ ਕਿ ਪੰਜਾਬ ਵਿਚ District Boards ਮੌਜੂਦ ਹਨ ਅਤੇ ਸਰਕਾਰ ਨੇ ਐਲਾਨ ਕੀਤਾ ਹੈ ਕਿ ਪੈਪਸੂ ਦੇ ਜ਼ਿਲਿਆਂ ਵਿਚ

district boards ਬਣਾਏ ਜਾਣ । ਡਿਸਟ੍ਰਿਕਟ ਬੋਰਡਾਂ ਦੇ ਹਲਕੇ ਬਣਾਉਣ ਲਈ ਅਸੀਂ ਹਿਦਾਇਤ ਜਾਰੀ ਕਰ ਦਿਤੀ ਹੈ । ਜੇਕਰ District Boards ਦੇ ਹਲਕੇ ਬਣਾ ਦਿਤੇ ਜਾਣ ਅਤੇ ਹਾਲਾ ਹੁਣ ਵਾਲਾ ਹੀ ਜਾਰੀ ਰਹੇ ਤਾਂ ਜ਼ਿਮੀਂਦਾਰਾਂ ਉਪਰ District Boards ਦੇ ਰੇਟਸ ਨਾਲ local rate ਲਗ ਜਾਣ ਨਾਲ ਬਹੁਤ ਬੋਝ ਪੈ ਜਾਵੇਗਾ । ਪੰਜਾਬ ਵਿਚ local rates ਹਾਲੇ ਦੇ ਤਕਰੀਬਨ 50 ਫੀ ਸਦੀ ਹਨ । ਪੈਪਸੂ ਵਿਚ ਗ਼ੱਲੇ ਦੇ ਨਾਲ local rates ਲਗਾ ਦਿਤੇ ਜਾਣ ਤਾਂ ਪੈਪਸੂ ਦੇ ਲੋਕਾਂ ਲਈ ਬੜੀ ਮੁਸ਼ਕਲ ਬਣ ਜਾਵੇਗੀ । Special officers ਜਿਹੜੇ ਅਸੀਂ ਲਗਾਉਣੇ ਹਨ, ਉਨ੍ਹਾਂ ਨੂੰ ਅਸੀਂ ਹਿਦਾਇਤਾਂ ਕਰਾਂਗੇ ਕਿ ਲੋਕਲ ਰੇਟਸ ਦਾ ਹੋਰ ਬੋਝ ਪੈਪਸੂ ਵਾਲਿਆਂ ਉਪਰ ਨਾ ਪਾਇਆ ਜਾਵੇ । ਹਾਲੇ ਦੀ ਰਕਮ ਹੀ ਇਸ ਤਰ੍ਹਾਂ adjust ਕਰ ਦਿਤੀ ਜਾਵੇ ਕਿ ਪੈਪਸੂ ਦੇ District Boards ਦੇ ਹਿਸਾਬ ਵਿਚ Local Rates ਦਾ ਉਤਨਾ ਰੁਪਿਆ ਮਿਲ ਜਾਵੇ ਜਿਤਨਾ ਕਿ ਪੰਜਾਬ ਦੇ District Board ਨੂੰ ਮਿਲਦਾ ਹੈ ਅਤੇ ਉਹ ਹਾਲੇ ਵਿਚੋਂ ਕਟ ਕੇ ਹਾਲੇ ਦੇ ਹਿਸਾਬ ਨੂੰ adjust ਕਰਕੇ ਸਾਰੇ ਮਸਲੇ ਨੂੰ ਠੀਕ ਕਰ ਦਿਤਾ ਜਾਵੇ । (cheers) । ਇਸ ਦਾ ਇਹ ਲਾਭ ਹੋਵੇਗਾ ਕਿ ਪੈਪਸੂ ਵਿਚ District Boards ਵੀ ਚਾਲੂ ਹੋ ਜਾਣਗੇ ਅਤੇ ਉਥੋਂ ਦੇ ਰਹਿਣ ਵਾਲਿਆਂ ਉਪਰ ਲੋਕਲ ਰੇਟ ਦਾ ਨਵਾਂ ਬੋਝ ਵੀ ਨਹੀਂ ਪਵੇਗਾ । ਇਹ ਚੀਜ਼ ਜ਼ਿਆਦਾ ਵਕਤ ਨਹੀਂ ਲਵੇਗੀ ।

ਇਸ ਤੋਂ ਇਲਾਵਾ ਇਕ ਹੋਰ ਗਲ ਜਿਹੜੀ ਸਾਡੇ ਵਿਚਾਰ ਵਿਚ ਆ ਰਹੀ ਹੈ ਅਤੇ ਜਿਸ ਨੂੰ ਅਸੀਂ ਜਲਦੀ ਹੀ ਅਮਲ ਹੇਠ ਲਿਆਉਣਾ ਚਾਹੁੰਦੇ ਹਾਂ, ਉਹ ਇਹ ਹੈ ਕਿ ਜਦ ਇਹ ਇਕ ਫੈਸਲਾ ਹੋ ਗਿਆ ਹੈ ਕਿ ਡਿਸਟ੍ਰਿਕਟ ਬੋਰਡ ਕਾਇਮ ਕੀਤੇ ਜਾਣੇ ਹਨ ਅਤੇ ਉਨ੍ਹਾਂ ਦੀਆਂ ਚੋਣਾਂ ਕਰਾਈਆਂ ਜਾਣੀਆਂ ਹਨ ਤਾਂ ਅਸੀਂ ਐਨ੍ਹਾ ਇੰਤਜ਼ਾਰ ਨਹੀਂ ਕਰਨਾ ਚਾਹੁੰਦੇ ਕਿ ਪੈਪਸੂ ਦੇ ਡਿਸਟ੍ਰਿਕਟ ਬੋਰਡ ਜਿਹੜੇ ਉਨ੍ਹਾਂ ਚੋਣਾਂ ਤੋਂ ਪਿਛੋਂ ਬਣਨਗੇ, ਉਨ੍ਹਾਂ ਨੂੰ ਉਡੀਕਿਆ ਜਾਵੇ ਬਲਕਿ ਅਸੀਂ ਇਹ ਚਾਹੁੰਦੇ ਹਾਂ ਕਿ ਜਿਸ ਤਰ੍ਹਾਂ ਦੇ ਡਿਸਟ੍ਰਿਕਟ ਬੋਰਡ ਇਸ ਵੇਲੇ ਪੰਜਾਬ ਵਿਚ exist ਕਰਦੇ ਹਨ ਵੈਸੇ ਹੀ ਪੈਪਸੂ ਵਿਚ ਵੀ ਬਣਾਏ ਜਾਣ ਤਾਂ ਜੋ ਡਿਸਟ੍ਰਿਕਟ ਬੋਰਡਾਂ ਦੇ ਦਫ਼ਤਰ ਕਾਇਮ ਕਰਨ ਵਿਚ, ਉਨ੍ਹਾਂ ਲਈ ਰਜਿਸਟਰ ਆਦਿ ਬਣਾਉਣ ਵਿਚ ਅਤੇ ਉਨ੍ਹਾਂ ਲਈ ਅਮਲਾ ਕਾਇਮ ਕਰਨ ਲਈ ਕਾਰਵਾਈ ਕੀਤੀ ਜਾਵੇ ਤਾਂ ਜੋ ਚੁਣੇ ਹੋਏ ਨੁਮਾਇੰਦੇ ਜਦ ਆ ਜਾਣ ਤਾਂ ਉਨ੍ਹਾਂ ਨੂੰ ਸਾਰਾ ਕੰਮ ਚਾਲੂ ਮਿਲੇ ਅਤੇ ਉਹ ਪੈਪਸੂ ਵਿਚ ਲੋਕਾਂ ਦੀ ਭਲਾਈ ਲਈ ਪੂਰੇ ਜ਼ੋਰ ਅਤੇ ਹਿੰਮਤ ਨਾਲ ਕੰਮ ਸ਼ੁਰੂ ਕਰ ਦੇਣ । ਤਾਂ ਇਹ ਤਿੰਨ ਚੀਜ਼ਾਂ ਹਨ ਜਿਹੜੀਆਂ ਅਸੀਂ ਕਰਨੀਆਂ ਚਾਹੁੰਦੇ ਹਾਂ ।

ਇਸ ਤੋਂ ਇਲਾਵਾ ਕੁਝ ਡਿਸਟ੍ਰਿਕਟ ਬੋਰਡਾਂ ਦੇ ਟੀਚਰਾਂ ਦੀਆਂ ਤਨਖਾਹਾਂ ਸੰਬੰਧੀ ਕਿਹਾ ਗਿਆ ਹੈ; ਉਸ ਵਿਚ ਹੁਸ਼ਿਆਰਪੁਰ ਦੇ ਡਿਸਟ੍ਰਿਕਟ ਬੋਰਡ ਦਾ ਵੀ ਜ਼ਿਕਰ ਕੀਤਾ ਗਿਆ ਹੈ। ਇਸ ਸਿਲਸਿਲੇ ਵਿਚ ਮੈਂ ਇਸ ਹਾਊਸ ਨੂੰ ਤਸੱਲੀ ਦਿਵਾਉਣਾ ਚਾਹੁੰਦਾ ਹਾਂ ਕਿ ਭਾਵੇਂ ਇਹ ਕੰਮ ਥੋੜੇ ਚਿਰ ਤੋਂ ਹੀ ਮੇਰੇ ਸਪੁਰਦ ਹੋਇਆ ਹੈ ਪਰ ਮੈਂ ਜਲਦੀ ਹੀ ਇਸ ਮਸਲੇ ਨੂੰ ਵੇਖਾਂਗਾ ਅਤੇ ਜਿੰਨੀ ਮੇਰੇ ਵੱਸ ਦੀ ਗਲ ਹੋਈ ਅਤੇ ਜਿੰਨਾ ਇਕ ਵਜ਼ੀਰ ਦੀ ਹਿੰਮਤ ਨਾਲ ਹੋ ਸਕਦਾ ਹੈ, ਉਤਨਾ ਕੰਮ ਮੈਂ ਇਹ ਤਨਖਾਹਾਂ ਅਦਾ ਕਰਾਉਣ ਵਿਚ ਜ਼ਰੂਰ ਕਰਾਂਗਾ ਅਤੇ ਮੈਂ ਸਮਝਦਾ ਹਾਂ ਕਿ ਇਸ ਸਿਲਸਿਲੇ ਵਿਚ ਜਿਹੜੀ ਸ਼ਿਕਾਇਤ ਹੈ, ਬਹੁਤ ਹੱਦ ਤੀਕਰ ਘਟ ਹੋ ਜਾਵੇਗੀ ਅਤੇ ਮੌਜੂਦਾ ਸੂਰਤ ਜਾਰੀ ਨਹੀਂ ਰਹੇਗੀ । (cheers) ।

[ਮਾਲ ਮੰਤ੍ਰੀ]

ਇਸ ਤੋਂ ਬਾਅਦ ਮੈਂ ਇਕ ਹੋਰ ਚੀਜ਼ ਨੂੰ ਵੀ ਲੈਣਾ ਚਾਹੁੰਦਾ ਹਾਂ । ਇਸ ਹਾਊਸ ਵਿਚ ਕਲ੍ਹ ਇਹ ਕਿਹਾ ਗਿਆ ਸੀ ਕਿ ਹਿੰਦੁਸਤਾਨ ਵਿਚ ਅਤੇ ਪੰਜਾਬ ਵਿਚ ਇੰਡਸਟਰੀ ਲਈ Finance Corporation ਬਣੀ ਹੋਈ ਹੈ, ਰੀਹੈਬੀਲੀਟੇਸ਼ਨ ਲਈ ਵੀ Corporation ਬਣੀ ਹੋਈ ਹੈ ਪਰ Agriculture ਲਈ ਅਜਿਹੀ ਕੋਈ Finance Corporation ਨਹੀਂ ਬਣੀ ਹੋਈ । Corporation ਦੀ ਗਲ ਜੁਦੀ ਹੈ ਅਤੇ ਉਸ ਉਤੇ ਅਜੇ ਮੈਂ ਕੁਝ ਕਹਿਣਾ ਨਹੀਂ ਚਾਹੁੰਦਾ । ਪਰ ਇਕ ਗਲ, ਸਪੀਕਰ ਸਾਹਿਬ, ਆਪ ਦੇ ਰਾਹੀਂ ਹਾਊਸ ਨੂੰ ਦਸਣੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੇ ਸਾਹਮਣੇ Co-operative Land Mortgage Bank ਕਾਇਮ ਕਰਨ ਦਾ ਮਸਲਾ ਹੈ । ਉਸ ਬਾਰੇ ਜਲਦੀ ਹੀ ਫੈਸਲਾ ਹੋ ਜਾਣ ਵਾਲਾ ਹੈ ਅਤੇ ਇਸ ਸਬੰਧ ਵਿਚ ਅਸੀਂ ਜਲਦੀ ਹੀ ਇਸ ਹਾਊਸ ਦੇ ਸਾਹਮਣੇ ਲੈਜਿਸਲੇਸ਼ਨ ਲਿਆਵਾਂਗੇ । ਇਸ ਵਿਚ 32 ਲੱਖ ਰੁਪਿਆ ਇਸ ਸਾਲ ਵਿਚ, ਜਿਵੇਂ ਕਿ ਐਡਰੇਸ ਵਿਚ ਵੀ ਦਸਿਆ ਗਿਆ ਹੈ, ਲੰਮੇ ਅਰਸੇ ਦੇ ਕਰਜ਼ਿਆਂ ਵਿਚ ਸਰਕਾਰ ਦਵੇਗੀ । ਇਸੇ ਸਿਲਸਿਲੇ ਵਿਚ ਹੋਰ ਬੰਦੋਬਸਤ ਕਰਨ ਦੀ ਵੀ ਤਜਵੀਜ਼ ਹੈ । ਲਗ ਭਗ ਦੋ ਕਰੋੜ ਰੁਪਿਆ ਉਸ ਬੈਂਕ ਦੇ ਕੋਲ ਹੋਵੇਗਾ, ਜਿਸ ਨਾਲ ਜ਼ਮੀਨਾਂ ਦੀ improvement ਕਰਨ ਅਤੇ ਥੋੜੀ ਜ਼ਮੀਨ ਵਾਲਿਆਂ ਨੂੰ ਲੰਮੇ ਸਮੇਂ ਲਈ ਜ਼ਮੀਨ ਖਰੀਦ ਕੇ ਆਪਣੀ ਆਰਥਕ ਪੋਜ਼ੀਸ਼ਨ ਨੂੰ ਬਿਹਤਰ ਕਰਨ ਦਾ ਮੌਕਾ ਮੁਹੱਈਆ ਕੀਤਾ ਜਾਵੇਗਾ । ਇਹ ਪੰਜਾਬ ਦੇ ਜ਼ਰਾਇਤ ਪੇਸ਼ਾ—ਵਾਹੀ ਕਰਨ ਵਾਲੇ ਲੋਕਾਂ—ਲਈ ਪੰਜਾਬ ਸਰਕਾਰ ਵਲੋਂ ਮਦਦ ਦਾ ਇਕ ਬਹੁਤ ਵੱਡਾ ਕੰਮ ਹੋਵੇਗਾ । (cheers) ।

ਐਨੀਆਂ ਗੱਲਾਂ ਕਹਿਣ ਤੋਂ ਬਾਅਦ ਮੈਂ ਥੋੜਾ ਜਿਹਾ ਰਿਜਨਲ ਕਮੇਟੀਆਂ ਅਤੇ ਰਿਜਨਲ ਫਾਰਮੂਲੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ । ਇਸ ਸਿਲਸਿਲੇ ਵਿਚ ਇਸ ਹਾਊਸ ਵਿਚ ਮਿੱਠੀਆਂ ਗੱਲਾਂ ਵੀ ਹੋਈਆਂ ਹਨ ਅਤੇ ਕੌੜੀਆਂ ਗੱਲਾਂ ਵੀ ਹੋਈਆਂ ਹਨ । ਇਸ ਸਬੰਧ ਵਿਚ, ਸਪੀਕਰ ਸਾਹਿਬ, ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਫਾਰਮੂਲਾ ਕਾਂਗਰਸ ਜੱਥੇਬੰਦੀ ਨੇ ਨਹੀਂ ਬਣਾਇਆ, ਇਹ ਹਿੰਦੁਸਤਾਨ ਦੀ ਸਰਕਾਰ ਨੇ ਬਣਾਇਆ ਹੈ । ਅਜਿਹੇ ਝਗੜੇ ਵਾਲੇ ਮਸਲੇ ਵਿਚ ਸਰਕਾਰ ਤਦ ਹੀ ਦਖਲ ਅੰਦਾਜ਼ ਹੁੰਦੀ ਹੈ ਜਦੋਂ ਕਿ ਲੋਕੀਂ ਆਪੋ ਵਿਚ ਸਮਝੌਤਾ ਨਾ ਕਰ ਸਕਣ, ਆਪੋ ਵਿਚ ਮਸਲੇ ਨੂੰ ਨਜਿੱਠ ਨਾ ਸਕਣ, ਆਪੋ ਵਿਚ ਕੋਈ ਫੈਸਲਾ ਨਾ ਕਰ ਸਕਣ । ਇਸ ਤਰ੍ਹਾਂ ਜਦ ਲੋਕੀਂ ਆਪਣੀਆਂ efforts ਵਿਚ fail ਹੋ ਜਾਣ ਤਾਂ ਸਰਕਾਰ ਆਪਣੀ duty ਸਮਝਦੀ ਹੈ ਕਿ ਉਹ ਵਿਚ ਪਵੇ, ਫੈਸਲਾ ਕਰਾਉਣ ਦਾ ਉਦਮ ਕਰੇ, ਫੈਸਲਾ ਕਰਾਏ ਤਾਂ ਜੋ ਲੋਕਾਂ ਵਿਚ ਕੋਈ ਝਗੜਾ ਨਾ ਰਵ੍ਹੇ । ਚੁਨਾਂਚਿ ਇਸੇ ਝਗੜੇ ਨੂੰ ਨਜਿੱਠਣ ਲਈ ਇਹ ਫਾਰਮੂਲਾ ਬਣਾਇਆ ਗਿਆ ਹੈ ਅਤੇ ਨਾਫ਼ਜ਼ ਕੀਤਾ ਗਿਆ ਹੈ । ਉਹ ਝਗੜਾ ਇਸ ਸੂਬੇ ਵਿਚ ਕੋਈ ਸਾਲ ਜਾਂ ਦੋ ਸਾਲ ਦੀ ਪੈਦਾਵਾਰ ਨਹੀਂ ਸੀ ਉਹ ਝਗੜਾ ਤਾਂ ਇਥੇ ਇਕ ਮੁੱਦਤ ਤੋਂ ਮੌਜੂਦ ਸੀ । ਜਿਹੜੇ ਸੱਜਣ ਅਜ All Parties Conference ਦੀ offer ਕਰਦੇ ਹਨ ਉਹ ਇਥੇ ਹੀ ਮੌਜੂਦ ਸਨ । ਉਨ੍ਹਾਂ ਨੇ ਕਿਸੇ ਸਮੇਂ ਵੀ ਇਸ ਨੂੰ ਨਜਿਠਣ ਦੀ ਮਦਦ ਨਹੀਂ ਦਿਤੀ । ਪਰ ਹੁਣ ਜਦੋਂ ਹਿੰਦ ਸਰਕਾਰ ਨੇ ਬੜੀ ਮਿਹਨਤ ਕਰਕੇ, ਬੜੀ ਸਿਆਣਪ ਨਾਲ, ਬੜੇ ਧੀਰਜ ਨਾਲ ਇਕ ਫੈਸਲਾ ਕੀਤਾ ਹੈ ਤਾਂ ਉਹੀ ਲੋਕ ਇਸ ਫੈਸਲੇ ਨੂੰ ਅਗੇ ਨਹੀਂ ਚਲਣ ਦੇਣਾ ਚਾਹੁੰਦੇ ਅਤੇ ਪੰਜਾਬ ਵਿਚ ਜਿਹੜੀਆਂ ਦਿੱਕਤਾਂ ਪਹਿਲੇ ਸਨ, ਉਸੇ ਹਾਲਤ ਨੂੰ ਬਣਾਈ ਰਖਣਾ ਚਾਹੁੰਦੇ ਹਨ । ਮੈਂ ਇਹ ਸਮਝਦਾ ਹਾਂ

ਕਿ ਉਨ੍ਹਾਂ ਦੀ ਇਹ ਗਲ ਪੰਜਾਬ ਦੇ ਭਲੇ ਦੀ ਨਹੀਂ। ਉਨ੍ਹਾਂ ਨੂੰ ਆਪਣਾ ਇਹ ਵਤੀਰਾ ਬਦਲ ਦੇਣਾ ਚਾਹੀਦਾ ਹੈ। ਭਾਈਓ! ਇਸ ਰਿਜਨਲ ਫਾਰਮੂਲੇ ਦੇ ਹੱਕ ਵਿਚ ਪੰਜਾਬ ਦੇ ਅੰਦਰ ਇਸ ਵੇਲੇ ਜਿਤਨੀ ਖ਼ਲਕਤ ਹੈ. . . .(ਭਾਈਓ ਦੇ ਸ਼ਬਦ ਉਤੇ ਹਾਸਾ)।

**श्री अब्दुल गनी डार** : On a point of order, Sir. स्पीकर साहिब, क्या भाइयो का लफ्ज़ इस्तेमाल किया जा सकता है ?

**अध्यक्ष महोदय** : इलैकशनों के बाद जो आए हैं, इस लिये गलती से इस्तेमाल हो गया होगा। (He has come here after the elections, it might have been used by mistake.)

**ਮਾਲ ਮੰਤ੍ਰੀ** : ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਹਾਂ ਕਿ ਇਸ ਮੌਜੂਦਾ ਫਾਰਮੂਲੇ ਦੇ ਜਿੰਨੇ ਹਿਮਾਇਤੀ ਇਸ ਵੇਲੇ ਪੰਜਾਬ ਵਿਚ ਮੌਜੂਦ ਹਨ, ਕੋਈ ਸਾਹਿਬ ਜੇ ਅਜਿਹਾ ਫਾਰਮੂਲਾ ਪੇਸ਼ ਕਰ ਸਕਣ ਜਿਸਦੇ ਇਸ ਤੋਂ ਵੀ ਜ਼ਿਆਦਾ ਹਿਮਾਇਤੀ ਮੌਜੂਦ ਹੋਣ ਤਾਂ ਉਸ ਫਾਰਮੂਲੇ ਦੀ ਹਿਮਾਇਤ ਤੋਂ ਕੋਈ ਪਿਛੇ ਨਹੀਂ ਹੋਵੇਗਾ। ਪਰ ਮੈਂ ਇਹ ਕਹਿ ਸਕਦਾ ਹਾਂ ਕਿ ਕੋਈ ਅਜਿਹਾ ਫਾਰਮੂਲਾ ਪੇਸ਼ ਨਹੀਂ ਹੋ ਸਕੇਗਾ ਜਿਹੜਾ ਕਿ ਇਸ ਤੋਂ ਅੱਧੀ ਵੀ ਹਿਮਾਇਤ ਹਾਸਲ ਕਰ ਸਕੇ। ਸਪੀਕਰ ਸਾਹਿਬ, ਇਹ ਈਲੈਕਸ਼ਨਾਂ ਹੀ ਆਪ ਇਸ ਸਿਲਸਿਲੇ ਵਿਚ ਬੜਾ ਭਾਰੀ ਸਬੂਤ ਹਨ। ਕਾਂਗਰਸ ਪਾਰਟੀ ਤਾਂ ਇਸ ਫਾਰਮੂਲੇ ਦੀ ਹਿਮਾਇਤੀ ਸੀ ਹੀ। ਅਤੇ ਪੰਜਾਬ ਵਿਚ 118 ਮੈਂਬਰ ਇਸ ਪਾਰਟੀ ਦੇ ਚੁਣ ਕੇ ਇਸ ਹਾਊਸ ਵਿਚ ਆਏ ਹਨ। ਮੈਂ ਕਾਂਗਰਸ ਪਾਰਟੀ ਦੀ ਹੀ ਗਲ ਨਹੀਂ ਕਰਦਾ, ਜਿਹੜੇ ਸੱਜਣ ਕਾਂਗਰਸ ਪਾਰਟੀ ਦੇ ਵਿਰੁਧ ਆਪੋਜ਼ੀਸ਼ਨ ਵਿਚ ਬੈਠੇ ਹਨ, ਉਨ੍ਹਾਂ ਦੀਆਂ ਵੀ ਜੇ ਵੋਟਾਂ ਕਰਾ ਲਈਆਂ ਜਾਣ ਤਾਂ ਉਨ੍ਹਾਂ ਦੀ ਵੀ ਭਾਰੀ ਬਹੁਗਿਣਤੀ ਇਸ ਫਾਰਮੂਲੇ ਦੀ ਹਿਮਾਇਤ ਵਿਚ ਹੀ ਨਿਕਲੇਗੀ। (cheers)। ਬਹੁਤ ਥੋੜੇ, ਉਂਗਲੀਆਂ ਤੇ ਗਿਣੇ ਜਾਣ ਵਾਲੇ ਮੈਂਬਰ ਹੀ ਅਜਿਹੇ ਹੋਣਗੇ ਜਿਹੜੇ ਇਸ ਫਾਰਮੂਲੇ ਦੀ ਵਿਰੋਧਤਾ ਕਰਨਗੇ। ਪਰ ਫਿਰ ਵੀ ਇਹ ਕਿਹਾ ਜਾ ਰਿਹਾ ਹੈ ਕਿ ਇਸ ਰਾਹੀਂ majority ਨੂੰ minority ਵਿਚ ਬਦਲਣ ਦਾ ਉਪਾ ਕੀਤਾ ਗਿਆ ਹੈ। ਇਹ ਦੋਸ਼ ਲਗਾਉਣ ਵਾਲਿਆਂ ਸੱਜਣਾਂ ਨੂੰ ਮੈਂ ਖੁਲ੍ਹੇ ਤੌਰ ਤੇ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਇਸ ਸੂਬੇ ਦੀ ਜਿਹੜੀ political majority ਹੈ ਉਹ ਬੜੇ ਜ਼ੋਰ ਨਾਲ ਇਸੇ ਫਾਰਮੂਲੇ ਦੇ ਹੱਕ ਵਿਚ ਹੈ। ਸਿਰਫ ਇਕ ਖੁਰਦਬੀਨ ਵਿਚੋਂ ਵੇਖੀ ਜਾਣ ਵਾਲੀ ਹੀ minority ਹੈ ਜਿਹੜੀ ਕਿ ਇਸ ਫਾਰਮੂਲੇ ਦੀ ਵਿਰੋਧਤਾ ਕਰ ਰਹੀ ਹੈ। ਉਨ੍ਹਾਂ ਨੂੰ ਮੈਂ ਇਹ ਸਲਾਹ ਦਿਆਂਗਾ ਕਿ ਪੰਜਾਬ ਦੀ ਭਲਾਈ ਲਈ, ਹਕੂਮਤ ਦੀ ਮਜ਼ਬੂਤੀ ਲਈ, ਇਥੇ ਸੁਲਾਹ ਤੇ ਇਨਸਾਫ ਲਈ, ਕਠਿਆਂ ਮਿਲ ਕੇ ਕੰਮ ਕਰਨ ਲਈ, ਸੂਬੇ ਵਿਚੋਂ ਗਰੀਬੀ ਨੂੰ ਦੂਰ ਕਰਨ ਲਈ ਉਹ ਆਪਣੀ ਇਸ ਵਿਰੋਧਤਾ ਨੂੰ ਛੱਡ ਦੇਣ ਤਾਂ ਜੋ ਅਮਨ ਅਤੇ ਸੁਲਾਹ ਦੇ ਵਾਤਾਵਰਨ ਵਿਚ ਸਾਰੇ ਪੰਜਾਬੀ ਮਿਲ ਕੇ ਸੂਬੇ ਦੀ ਭਲਾਈ ਲਈ ਉੱਦਮ ਕਰਨ।

**चौधरी बलबीर सिंह** : रिजनल फार्मूले पर बहस का सवाल नहीं। यह तो उस वक्त बातें होंगी जब इस पर बहस होगी। यह अच्छा है या नहीं, यह तो हो चुका। जब कल जन संघ वाले बोल रहे थे तो उस वक्त भी यही सवाल उठाया गया था कि चूंकि रिजनल फार्मूले का सवाल ज़ेरे बहस नहीं है; इस लिये यह इस को discuss करने में competent

[चौधरी बलबीर सिंह]

नहीं हैं, तो मिनिस्टर साहिब को क्यों इस की इजाज़त दी जा रही है ? इस के अलावा क्या मिनिस्टर साहिबान के लिये टाइम लिमिट कोई नहीं ?

**ਮਾਲ ਮੰਤ੍ਰੀ** : ਜਨਾਬ ਸਪੀਕਰ ਸਾਹਿਬ, ਮਨਿਸਟਰਾਂ ਦੇ ਬੋਲਣ ਬਾਰੇ ਚੌਧਰੀ ਸਾਹਿਬ ਨੇ ਇਤਰਾਜ਼ ਕੀਤਾ ਹੈ। ਉਨ੍ਹਾਂ ਨੂੰ ਇਹ ਦਸ ਦੇਣਾ ਚਾਹੀਦਾ ਹੈ ਕਿ ਇਸ ਹਾਊਸ ਵਿਚ 154 ਮੈਂਬਰ ਮੌਜੂਦ ਹਨ। ਉਹ ਜੋ ਕੁਝ ਬੋਲਦੇ ਹਨ ਮਨਿਸਟਰਾਂ ਨੇ ਉਨ੍ਹਾਂ ਸਾਰਿਆਂ ਦੀਆਂ ਗਲਾਂ ਦਾ ਜਵਾਬ ਦੇਣਾ ਹੁੰਦਾ ਹੈ।

ਇਸ ਲਈ ਮਨਿਸਟਰਾਂ ਦੇ ਇਸ ਫਰਜ਼ ਨੂੰ ਸਮਝ ਕੇ ਉਨ੍ਹਾਂ ਦੀ ਖਾਸ ਰਿਆਇਤ ਕੀਤੀ ਜਾਂਦੀ ਹੈ, ਇਸੇ ਲਈ ਉਨ੍ਹਾਂ ਨੂੰ ਵਧੇਰਾ ਟਾਈਮ ਦਿੱਤਾ ਜਾਂਦਾ ਹੈ। ਪਰ ਇਹ ਮੈਂਬਰ ਸਾਹਿਬ ਚੂੰਕਿ ਅਗੇ ਲੇਜਿਸਲੇਚਰ ਵਿਚ ਨਹੀਂ ਆਏ ਇਸ ਲਈ ਉਨ੍ਹਾਂ ਦਾ ਇਹ ਇਤਰਾਜ਼ ਕਾਬਲੇ ਮੁਆਫ਼ੀ ਹੈ।

ਹੁਣ ਮੈਂ ਆਪਣੀ ਗਲ ਕਰਦਾ ਹਾਂ। ਜਿਨ੍ਹਾਂ ਨੇ ਇਤਰਾਜ਼ ਕੀਤਾ ਹੈ ਕਿ ਰਿਜਨਲ ਫਾਰਮੂਲਾ ਜਦ ਆਵੇਗਾ ਤਾਂ ਉਸ ਉਪਰ ਬਹਿਸ ਕੀਤੀ ਜਾਵੇਗੀ ਉਨ੍ਹਾਂ ਨੇ ਖੁਦ ਆਪਣੀ ਸਪੀਚ ਦੇ ਅਖੀਰ ਵਿਚ decentralisation of power ਦੇ ਨਾਉਂ ਤੇ ਇਹ ਕਿਹਾ ਕਿ ਡਿਸਟ੍ਰਿਕਟ ਬੋਰਡਾਂ ਨੂੰ ਇਖਤਿਆਰ ਦਿਓ, ਮਿਉਂਸਿਪਲ ਕਮੇਟੀਆਂ ਨੂੰ ਇਖਤਿਆਰ ਦਿਓ ਤਾਂ ਜੋ ਰਿਜਨਲ ਕਮੇਟੀਆਂ ਦੇ ਮੁਤਅੱਲਕ ਜਿਹੜਾ ਜ਼ਹਿਰ ਹੈ ਉਹ ਦੂਰ ਹੋ ਜਾਵੇ। ਉਸ ਤੋਂ ਬਾਅਦ ਅਜਿਹੀਆਂ ਬਹਿਸ ਵਾਲੀਆਂ ਅਤੇ ਇਤਰਾਜ਼ ਵਾਲੀਆਂ ਗਲਾਂ ਕਰਨੀਆਂ ਉਨ੍ਹਾਂ ਨੂੰ ਫਬਦੀਆਂ ਨਹੀਂ।

ਜਨਾਬ ਸਪੀਕਰ ਸਾਹਿਬ, ਇਸ ਹਾਊਸ ਦੇ ਰੂਬਰੂ ਆਪ ਦੀ ਮਾਰਫਤ ਇਕ ਗਲ ਲਿਆਉਣਾ ਚਾਹੁੰਦਾ ਹਾਂ ਕਿ ਕੋਈ ਸੱਜਣ ਇਹ ਨਾ ਸਮਝੇ ਕਿ ਰਿਜਨਲ ਫਾਰਮੂਲਾ ਤੋੜ ਦਿੱਤਾ ਜਾਏਗਾ ਜਾਂ ਇਸ ਨੂੰ ਫੇਲ੍ਹ ਕਰ ਦਿੱਤਾ ਜਾਏਗਾ। ਇਹ ਕਾਮਯਾਬ ਹੋਵੇਗਾ ਅਤੇ ਇਸ ਦੀ ਕਾਮਯਾਬੀ ਵਿਚ ਹੀ ਪੰਜਾਬ ਦੀ ਭਲਾਈ ਹੈ। ਜੇਕਰ ਇਹ ਰਿਜਨਲ ਫਾਰਮੂਲਾ ਰੋਕਿਆ ਗਿਆ ਜਾਂ ਇਹ ਟੁਟ ਗਿਆ ਤਾਂ ਇਥੇ ਪੰਜਾਬੀ ਸੂਬੇ ਦੀ ਅਵਾਜ਼ ਮੁੜ ਕੇ ਉਠ ਪਵੇਗੀ ਅਤੇ ਇਥੇ ਇਸ ਰਿਜਨਲ ਫਾਰਮੂਲੇ ਦੇ ਬਣਨ ਨਾਲ ਜਿਹੜਾ ਅਮਨ ਹੋ ਗਿਆ ਹੈ ਅਤੇ ਸ਼ਾਂਤੀ ਹੋ ਗਈ ਹੈ ਇਸ ਦੇ ਟੁਟ ਜਾਣ ਨਾਲ ਇਥੋਂ ਦਾ ਅਮਨ ਤੇ ਸ਼ਾਤੀ ਮੁੜ ਕੇ ਖਤਰੇ ਵਿਚ ਪੈ ਜਾਵੇਗੀ ਅਤੇ ਪੰਜਾਬੀ ਸੂਬੇ ਦੀ ਅਵਾਜ਼ ਅਗੇ ਨਾਲੋਂ ਵਧੇਰੇ ਜ਼ੋਰ ਨਾਲ ਉਠੇਗੀ ਅਤੇ ਉਸ ਨਾਲ ਪੰਜਾਬ ਵਿਚ ਜਿਹੜਾ ਇਸ ਵੇਲੇ ਅਮਨ ਹੈ ਉਹ ਖਤਮ ਹੋ ਜਾਵੇਗਾ। ਜੇਕਰ ਇਸ ਫਾਰਮੂਲੇ ਦੇ ਖਿਲਾਫ਼ ਕੋਈ agitation ਕੀਤੀ ਗਈ, ਜਿਸ ਤਰ੍ਹਾਂ ਕਿ ਕਿਹਾ ਜਾ ਰਿਹਾ ਹੈ ਤਾਂ ਉਹ ਸੂਬੇ ਵਿਚ ਅੱਗ ਲਗਾਉਣ ਵਾਲੀ ਗੱਲ ਹੋਵੇਗੀ ਅਤੇ ਉਸ ਨਾਲ ਪੰਜਾਬੀ ਸੂਬੇ ਦੀ ਮੰਗ ਮੁੜ ਕੇ ਸ਼ੁਰੂ ਹੋ ਜਾਵੇਗੀ, ਜਿਹੜੀ ਕਿ ਮੈਂ ਸਮਝਦਾ ਹਾਂ, ਇਸ ਵੇਲੇ ਇਹ ਗੱਲ ਸੂਬੇ ਦੀ ਭਲਾਈ ਵਿਚ ਨਹੀਂ ਹੋਵੇਗੀ। ਇਸ ਲਈ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਆਓ ਰਲ ਮਿਲ ਕੇ ਕੰਮ ਕਰੀਏ ਤਾਂ ਜੋ ਸਾਡਾ ਸੂਬਾ ਤਰੱਕੀ ਕਰ ਸਕੇ। ਇਤਨੀ ਗੱਲ ਕਰਕੇ ਮੈਂ ਆਪਣੀ ਸਪੀਚ ਨੂੰ ਖ਼ਤਮ ਕਰਦਾ ਹਾਂ।

अध्यक्ष महोदय : Amendments इस कदर ज्यादा हैं कि अगर इन के नोटिस देने वालों को बोलने दिया जाए तो दूसरा कोई बोल ही नहीं सकेगा। इस लिये मैं इन की तरफ कोई खास तवज्जुह नहीं दे रहा। (The number of amendments is so large and if all the members giving notices of these amendments are allowed to speak then no other member would be able to get time to speak. I am, therefore, not paying much attention to this aspect.)

**ਕੰਵਰਾਨੀ ਜਗਦੀਸ਼ ਕੌਰ** (ਜੇਤੋ) : ਗੁਰੂ ਨਾਨਕ ਕੀ ਵਡਿਆਈ ਪਰਗਟ ਭਈ ਸਭਨੀ ਥਾਂਈ।

ਸਪੀਕਰ ਸਾਹਿਬ, ਜਦੋਂ ਤੋਂ ਮੈ ਇਸ ਹਾਊਸ ਵਿਚ ਬੈਠੀ ਹਾਂ ਮੈਨੂੰ ਕਈ ਗਲਾਂ ਬੜੇ ਧਿਆਨ ਨਾਲ ਸੁਣਨ ਦਾ ਅਵਸਰ ਮਿਲਿਆ ਹੈ। ਹੁਣ ਮੈਂ ਗਵਰਨਰ ਸਾਹਿਬ ਦੇ ਐਡਰੇਸ ਬਾਰੇ ਕੁਝ ਕਹਿਣਾ ਚਾਹੁੰਦੀ ਹਾਂ। ਹੁਣੇ ਮਨਿਸਟਰ ਸਾਹਿਬ ਇਥੇ ਤਕਰੀਰ ਕਰਕੇ ਹਟੇ ਹਨ ਅਤੇ ਉਨ੍ਹਾਂ ਨੇ ਵੀ ਫਰਮਾਇਆ ਹੈ ਕਿ ਸਾਨੂੰ ਰਲ ਮਿਲ ਕੇ ਗਰੀਬਾਂ ਦੀ ਮਦਦ ਕਰਨੀ ਚਾਹੀਦੀ ਹੈ ਜਿਸ ਨਾਲ ਸਾਰੇ ਸੂਬੇ ਦਾ ਭਲਾ ਹੋਵੇਗਾ। ਮੈਂ ਵੀ ਆਪ ਨੂੰ ਦਸਣਾ ਚਾਹੁੰਦੀ ਹਾਂ ਕਿ ਸਤਿ ਸੰਗ ਕਰਦੇ ਹੋਏ ਸਾਨੂੰ ਪਤਾ ਲਗਦਾ ਹੈ ਕਿ ਸ਼ਾਸਤਰਾਂ ਦੇ ਅਨੁਸਾਰ ਸਾਰੇ ਸੰਸਾਰ ਵਿਚ ਦੋ ਹੀ ਸਭ ਤੋਂ ਗਰੀਬ ਹਨ, ਪਰ ਮੈਨੂੰ ਦਿਲੀ ਸ਼ੋਕ ਹੋਇਆ ਹੈ ਕਿ ਗਵਰਨਰ ਸਾਹਿਬ ਦੇ ਐਡਰੇਸ ਵਿਚ ਉਨ੍ਹਾਂ ਗਰੀਬਾਂ ਲਈ ਕੁਝ ਵੀ ਨਹੀਂ ਕਿਹਾ ਗਿਆ ਅਤੇ ਨਾਂ ਹੀ ਇਹ ਦਸਿਆ ਗਿਆ ਹੈ ਕਿ ਉਨ੍ਹਾਂ ਲਈ ਕੀ ਕੁਝ ਕੀਤਾ ਜਾਵੇਗਾ ਜਾਂ ਕਦੋਂ ਕੀਤਾ ਜਾਵੇਗਾ। ਸਭ ਤੋਂ ਵਧ ਗਰੀਬ ਸੰਸਾਰ ਵਿੱਚ ਇਕ ਤਾਂ ਕਨਿਆਂ ਹਨ ਜਿਹੜੀਆਂ ਕਿ ਗਊਆਂ ਸਮਾਨ ਹਨ ਅਤੇ ਦੂਜੀਆਂ ਗਊਆਂ ਹਨ। ਜਿਸ ਦੇਸ਼ ਵਿਚ ਇਸਤਰੀ ਜਾਤੀ ਨੂੰ ਉੱਚਾ ਚੁਕਣ ਲਈ ਕੁਝ ਨਹੀਂ ਕੀਤਾ ਜਾਂਦਾ ਅਤੇ ਇਸਤਰੀ ਜਾਤੀ ਨੂੰ self respect ਔਰ due respect ਵੀ ਨਹੀਂ ਦਿਤੀ ਜਾਂਦੀ ਉਹ ਦੇਸ਼ ਜਾਂ ਉਹ ਜਾਤੀ ਕਦੇ ਵੀ ਤਰੱਕੀ ਨਹੀਂ ਕਰ ਸਕਦੀ। ਇਥੇ ਇਹ ਬੜਾ ਸੁਣਨ ਵਿਚ ਆ ਰਿਹਾ ਹੈ ਕਿ ਇਸ ਸਰਕਾਰ ਨੇ, ਇਸ ਪੰਜਾਬ ਸਰਕਾਰ ਨੇ ਯਾ ਵਜ਼ੀਰਾਂ ਨੇ ਗਰੀਬਾਂ ਲਈ ਬਹੁਤ ਕੁਝ ਕੀਤਾ ਹੈ ਪਰ ਮੈਂ ਇਨ੍ਹਾਂ ਕੋਲੋਂ ਪੁਛਦੀ ਹਾਂ ਕਿ ਕੀ ਇਥੇ ਗਊਆਂ ਅਤੇ ਇਸਤਰੀਆਂ ਨਹੀਂ ਰਹਿੰਦੀਆ ਜਿਨ੍ਹਾਂ ਲਈ ਕੁਝ ਵੀ ਨਹੀਂ ਕੀਤਾ ਗਿਆ। ਮੈਂ ਪੁਛਣਾ ਚਾਹੁੰਦੀ ਹਾਂ ਕਿ ਉਹ ਕਿਹੜਾ ਘਰ, ਮੁਲਕ ਜਾਂ ਕਿਹੜੀ ਜਾਤੀ ਹੈ ਜਿਥੇ ਇਸਤਰੀ ਜਾਤੀ ਨਹੀਂ ਹੈ ਜਾਂ ਹੋਵੇਗੀ ਨਹੀਂ।

ਸਪੀਕਰ ਸਾਹਿਬ, ਇਸਤਰੀ ਜਾਤੀ ਨੂੰ ਉੱਚਾ ਉਠਾਉਣ ਲਈ ਇਸ ਦੇ ਮਸਲਿਆਂ ਨੂੰ ਬੜੇ ਗ਼ੌਰੋ ਖੋਜ਼ ਨਾਲ ਦੇਖਣਾ ਚਾਹੀਦਾ ਹੈ। ਸਰਕਾਰ ਨੂੰ ਮੈਂ ਇਹ ਦੱਸਣਾ ਚਾਹੁੰਦੀ ਹਾਂ ਕਿ ਇਹ ਬੜਾ serious ਮਸਲਾ ਹੈ ਇਸ ਲਈ ਸਾਨੂੰ ਬੜੇ ਗੌਰ ਨਾਲ ਧਿਆਨ ਦੇਣਾ ਚਾਹੀਦਾ ਹੈ। ਮੈਂ ਆਪਦੇ ਰਾਹੀਂ ਹਾਊਸ ਨੂੰ ਦਸਦੀ ਹਾਂ ਕਿ ਕਈ ਲੋਕ ਆਪਣੀਆਂ ਬੇਗੁਨਾਹ ਇਸਤਰੀਆਂ ਨੂੰ ਬਗੈਰ ਕਿਸੇ ਵਜ੍ਹਾ ਦੇ ਛਡ ਦਿੰਦੇ ਹਨ ਅਤੇ ਉਨ੍ਹਾਂ ਦੇ ਇਸ ਤਰ੍ਹਾਂ ਉਜਾੜਨ ਵਿਚ ਪੰਜਾਬ ਦੇ ਕਈ ਕਰਮਚਾਰੀਆਂ ਦਾ ਹੱਥ ਹੁੰਦਾ ਹੈ ਅਤੇ ਸ਼ਾਇਦ ਇਹ ਵੀ ਹੋ ਸਕਦਾ ਹੈ ਕਿ ਇਸ ਕੰਮ ਵਿੱਚ ਕਈ ਮਨਿਸਟਰ ਵੀ ਹਿੱਸਾ ਲੈਂਦੇ ਹੋਣ। (*Voices from the Opposition Benches—Shame, shame*) ਇਹ ਕਿਹਾ ਜਾਂਦਾ ਹੈ ਕਿ ਇਥੇ ਰਾਮ ਰਾਜ ਕਾਇਮ ਕੀਤਾ ਗਿਆ ਹੈ। ਸਪੀਕਰ ਸਾਹਿਬ, ਰਾਮ ਰਾਜ ਦਾ ਨਾਉਂ ਬੜਾ ਉਚੱਾ ਹੈ। ਰਾਮ ਜੀ ਦਾ ਨਾਉਂ

[ਕੰਵਰਾਨੀ ਜਗਦੀਸ਼ ਕੌਰ]
ਬੜਾ ਉਚਾਂ ਹੈ । ਮੈਂ ਪ੍ਰਾਰਥਨਾ ਕਰਦੀ ਹਾਂ ਕਿ ਭਗਵਾਨ ਕਰੇ ਅਤੇ ਸਤਿਗੁਰੂ ਦੀ ਮਿਹਰ ਹੋਵੇ ਤੇ ਇਥੇ ਅਸਲ ਮਾਨਿਆਂ ਵਿਚ ਰਾਮ ਰਾਜ ਬਣੇ । ਜਿਸ ਤਰ੍ਹਾਂ ਇਥੇ ਜ਼ਬਾਨੀ ਗੱਲਾਂ ਕੀਤੀਆਂ ਜਾਂਦੀਆਂ ਹਨ, ਇਨ੍ਹਾਂ ਨਾਲ ਇਥੇ ਰਾਮ ਰਾਜ ਨਹੀਂ ਬਣਨ ਲਗਾ । ਮੈਂ ਦਸਦੀ ਹਾਂ ਕਿ ਹੁਣੇ ਸਾਡੇ ਸੂਬੇ ਵਿਚ ਜਿਹੜੇ elections ਹੋਏ ਹਨ, ਉਨ੍ਹਾਂ ਵਿੱਚ ਜਿਹੜੀ ਬੀਬੀ ਨੇ ਬਗੈਰ ਕਿਸੇ ਪਾਰਟੀ ਦੀ ਮਦਦ ਦੇ election ਲੜੀ ਹੈ, ਉਸ ਦੇ ਖ਼ਿਲਾਫ਼ ਸਰਕਾਰੀ ਕਰਮਚਾਰੀਆਂ ਦੀ ਤਰਫੋਂ ਜਿਹੜੇ ਕਦਮ ਉਠਾਏ ਗਏ ਹਨ, ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਥੇ ਕਿਸ ਤਰ੍ਹਾਂ ਦਾ ਰਾਮ ਰਾਜ ਕਾਇਮ ਹੋਇਆਂ ਹੈ । ਉਨ੍ਹਾਂ ਸਾਰੀਆਂ ਚੀਜ਼ਾਂ ਵਿਚ ਸਰਕਾਰੀ ਕਰਮਚਾਰੀਆਂ ਦਾ ਹੱਥ ਸੀ । (*Voices from the Opposition Benches—Shame, shame.*)

**अध्यक्ष महोदय** : आप ज़रा सुनिये, बहन जी जो कहती हैं उन्हें कहने दें ।
(Please do not interrupt. Let the Lady Member proceed further.)

**ਕੰਵਰਾਨੀ ਜਗਦੀਸ਼ ਕੌਰ** : ਉਨ੍ਹਾਂ ਕਰਮਚਾਰੀਆਂ ਨੂੰ ਸਰਕਾਰ ਦੀ ਤਰਫ਼ੋਂ ਆਖਿਆ ਗਿਆ ਸੀ ਕਿ ਉਹ ਇਹ ਸਾਰੀਆਂ ਗੱਲਾਂ ਕਰਨ, ਵਰਨਾ ਉਨ੍ਹਾਂ ਨੂੰ ਨੌਕਰੀ ਤੋਂ ਬਰਖਾਸਤ ਕੀਤਾ ਜਾਵੇਗਾ । ਸਪੀਕਰ ਸਾਹਿਬ, ਮੈਨੂੰ ਤਾਂ ਸੂਬੇ ਪੰਜਾਬ ਵਿਚ ਕਿਤੇ ਵੀ ਤਰੱਕੀ ਹੋਈ ਨਜ਼ਰ ਨਹੀਂ ਆਉਂਦੀ ਅਤੇ ਨਾ ਹੀ ਕੋਈ ਆਸਾਰ ਹੀ ਨਜ਼ਰ ਆਉਂਦੇ ਹਨ । ਮੈਨੂੰ ਇਹ ਹੀ ਨਜ਼ਰ ਆਉਂਦਾ ਹੈ ਕਿ ਸਾਨੂੰ ਇਨਸਾਫ਼ ਲੈਣ ਲਈ ਡੂਮਜ਼ ਡੇ (Dooms day) ਤੱਕ ਇੰਤਜ਼ਾਰ ਕਰਨੀ ਪਏਗੀ । ਕੋਈ ਵੀ ਸਰਕਾਰ ਉਸ ਵੇਲੇ ਤੱਕ ਆਪਣੇ ਦੇਸ਼ ਵਿਚ ਤਰੱਕੀ ਨਹੀਂ ਕਰ ਸਕਦੀ, ਜਦੋਂ ਤਕ ਉਹ ਉਥੋਂ ਦੇ ਗਰੀਬਾਂ ਨੂੰ ਉਚਾ ਨਹੀਂ ਚੁਕ ਲੈਂਦੀ ਅਤੇ ਇਸਤਰੀ ਜਾਤੀ ਨੂੰ ਪੂਰਾ ਸਨਮਾਨ ਦਾ ਥਾਂ ਨਹੀਂ ਦੇਂਦੀ । ਇਸ ਬਾਰੇ ਮੈਂ ਅਰਜ਼ ਕਰਦੀ ਹਾਂ ਕਿ ਸਤਿਗੁਰੂ ਕਲਗ਼ੀਧਰ ਨੇ ਵੀ ਇਸਤਰੀ ਜਾਤੀ ਨੂੰ ਵਧੇਰਾ ਉਚਾ ਦਰਜਾ ਦਿੱਤਾ ਹੈ । ਸਤਿਗੁਰੂ ਨਾਨਕ ਸਾਹਿਬ ਨੇ ਖ਼ੁਦ ਆਪਣੀ ਬਾਣੀ ਵਿੱਚ ਫਰਮਾਇਆ ਹੈ ਕਿ :

ਸੋ ਕਿਉਂ ਮੰਦਾ ਆਖੀਏ ਜਿਤ ਜੰਮੇ ਰਾਜਾਨ ।

ਇਸ ਚੀਜ਼ ਨੂੰ ਸਾਹਮਣੇ ਰਖਦੀ ਹੋਈ ਮੈਂ ਪੁਛਦੀ ਹਾਂ ਕਿ ਉਹ ਕਿਹੜਾ ਵੀਰ ਹੈ ਜਿਸ ਦੀ ਮਾਂ ਭੈਣ ਨਹੀਂ ? ਮੈਨੂੰ ਦਿਲੀ ਸ਼ੋਕ ਹੈ ਕਿ ਗਵਰਨਰ ਸਾਹਿਬ ਦੀ ਤਰਫੋਂ ਇਸ ਐਡਰੇਸ ਵਿਚ ਇਸਤਰੀ ਜਾਤੀ ਦੇ ਉਧਾਰ ਲਈ ਕੋਈ ਜ਼ਿਕਰ ਨਹੀਂ ਕੀਤਾ ਗਿਆ ਅਤੇ ਨਾ ਹੀ ਗਊਆਂ ਲਈ ਕੋਈ Cow sheds ਵਗੈਰਾ ਬਣਾਉਣ ਲਈ ਕੋਈ ਜ਼ਿਕਰ ਕੀਤਾ ਹੈ । ਗਊ ਸਾਨੂੰ good milk supply ਕਰਦੀ ਹੈ, ਉਸ ਦਾ ਅਸੀਂ ਦੁੱਧ ਪੀਂਦੇ ਹਾਂ ਜਿਸ ਨਾਲ ਸਾਡੀ ਸਿਹਤ ਬਣਦੀ ਹੈ ਅਤੇ ਸਾਡੇ ਵਿਚੋਂ ਉਸ ਦਾ ਦੁੱਧ ਪੀ ਕੇ ਯੋਧੇ ਬਣਦੇ ਹਨ ਅਤੇ ਇਸ ਦੇ ਦੁੱਧ ਨਾਲ ਸਾਡੇ ਦਿਮਾਗ਼ ਰੌਸ਼ਨ ਹੁੰਦੇ ਹਨ , ਇਸ ਲਈ ਸਾਡੀ ਇਹ duty ਹੋ ਜਾਂਦੀ ਹੈ ਕਿ ਅਸੀਂ ਉਸ ਦੀ old age ਵਿਚ ਵੀ ਰਖਿਆ ਕਰੀਏ, ਕਿਉਂਕਿ old age ਹਰ ਇਕ ਤੇ ਆਉਂਦੀ ਹੈ । ਇਹ ਸਾਡੇ ਲਈ ਧਰਮ ਵਾਲੀ ਗੱਲ ਨਹੀਂ ਕਿ ਜਦੋਂ ਉਹ ਨਕਾਰਾ ਹੋ ਜਾਣ ਤਾਂ ਅਸੀਂ ਉਸ ਨੂੰ ਛਡ ਦੇਈਏ । ਇਹ ਰਾਮ ਰਾਜ ਦੀਆਂ ਗੱਲਾਂ ਨਹੀਂ ਹੋ ਸਕਦੀਆਂ । ਇਸ

ਲਈ ਮੈਂ ਆਪ ਅਗੇ ਅਪੀਲ ਕਰਦੀ ਹਾਂ ਕਿ ਆਪ ਪੰਜਾਬ ਸਰਕਾਰ ਨੂੰ ਗਊਆਂ ਲਈ cow shed ਬਣਾਉਣ ਲਈ ਜ਼ੋਰ ਦੇਓ ।

ਇਸ ਤਰ੍ਹਾਂ ਮੈਂ ਉਨ੍ਹਾਂ ਭੈਣਾਂ ਨੂੰ ਵੀ ਆਪ ਦੀ ਰਾਹੀਂ ਕਹਿੰਦੀ ਹਾਂ, ਜਿਹੜੀਆਂ ਇਸ ਹਾਊਸ ਵਿਚ ਬੈਠੀਆਂ ਹਨ ਕਿ ਉਹ ਉਨ੍ਹਾਂ ਬੀਬੀਆਂ ਦੀ ਹਾਲਤ ਵਲ ਵੀ ਧਿਆਨ ਦੇਣ ਜਿਹੜੀਆਂ ਉਜਾੜੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਨੂੰ ਇਸ ਕਰਕੇ ਬੜੀ ਤਕਲੀਫ ਹੁੰਦੀ ਹੈ। ਉਨ੍ਹਾਂ ਦੀ ਤਰਫ ਗੌਰਮੈਂਟ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਇਹ ਚੀਜ਼ਾਂ ਦੇਖ ਕੇ ਤਾਂ ਸਾਨੂੰ ਇਹ ਗੱਲ ਕਹਿਣੀ ਪੈਂਦੀ ਹੈ ਕਿ ਇਸ ਨਾਲੋਂ ਤਾਂ British ਹਕੂਮਤ ਦਾ ਰਾਜ ਚੰਗਾ ਸੀ। ਉਸ ਰਾਜ ਵਿਚ ਸਾਨੂੰ ਵਧੇਰੇ ਸੁਖ ਮਿਲਦੇ ਸਨ ਅਤੇ ਉਹ ਸਰਕਾਰ ਗਰੀਬਾਂ ਦੀ ਭਲਾਈ ਵਲ ਜ਼ਿਆਦਾ ਧਿਆਨ ਦੇਂਦੀ ਸੀ। Princes ਦੇ ਰਾਜ ਦੀ ਅਸੀਂ ਬੜੀ ਨਿੰਦਾ ਕਰਦੇ ਤੇ ਸੁਣਦੇ ਹਾਂ ਪਰ ਕਈ ਗੱਲਾਂ ਉਨ੍ਹਾਂ ਦੇ ਰਾਜ ਵਿਚ ਚੰਗੀਆਂ ਵੀ ਹੁੰਦੀਆਂ ਸਨ। ਜੇਕਰ ਕਿਸੇ royal family ਦੀ ਕਿਸੇ ਇਸਤਰੀ ਨੂੰ ਕੁਝ ਤਕਲੀਫ ਹੁੰਦੀ ਸੀ ਤਾਂ ਉਸ ਦੀ ਤਕਲੀਫ ਦੂਰ ਕਰਨ ਲਈ ਫਟ Agent general ਆ ਜਾਂਦਾ ਸੀ। ਮੈਂ ਸਰਦਾਰ ਪਟੇਲ ਨੂੰ ਮਿਲਣ ਲਈ ਦਿੱਲੀ ਗਈ ਸੀ ਕਿਉਂ ਜੋ ਉਨ੍ਹਾਂ ਨੇ ਮੈਨੂੰ ਬੁਲਾਇਆ ਸੀ। ਕਈ ਲੋਕਾਂ ਨੇ ਮੇਰੇ ਖ਼ਿਲਾਫ਼ ਇਹ ਸ਼ਿਕਾਇਤ ਉਨ੍ਹਾਂ ਪਾਸ ਜਾ ਕੇ ਕੀਤੀ ਸੀ ਕਿ ਮੈਂ ਇਕ ਦੇਸ਼ ਵਿਦਰੋਹੀ ਹਾਂ। ਮੈਂ ਉਨ੍ਹਾਂ ਨੂੰ ਇਹ ਗੱਲ ਕਹੀ ਸੀ ਕਿ ਕੋਈ ਵੀ ਸਿਖ ਵਿਦਰੋਹੀ ਨਹੀਂ ਹੋ ਸਕਦਾ ਕਿਉਂਕਿ ਜੇਕਰ ਉਹ ਵਿਦਰੋਹੀ ਹੋ ਜਾਵੇ ਤਾਂ ਉਹ ਸਿਖ ਕਹਿਲਾਉਣ ਦਾ ਹੱਕਦਾਰ ਨਹੀਂ ਰਹਿੰਦਾ।

ਭਾਰਤ ਦੀ ਜਨਤਾ ਆਮ ਤੌਰ ਤੇ ਹਿੰਦੂ ਜਾਤੀ ਹੀ ਹੈ ਜਿਸ ਲਈ ਗੁਰੂ ਤੇਗ ਬਹਾਦੁਰ ਸਾਹਿਬ ਨੇ ਬਲੀਦਾਨ ਦਿਤਾ ਤੇ ਸਿੱਖ ਕੌਮ ਸਦਾ ਗਊ ਤੇ ਇਸਤਰੀ ਜਾਤੀ ਦੀ ਰਖਿਆ ਕਰਦੀ ਆਈ ਹੈ। ਕੁਰਬਾਨੀਆਂ ਕਰਨਾ ਸਾਡਾ ਫ਼ਰਜ਼ ਹੈ ਅਤੇ ਇਸ ਲਈ ਸਿੱਖਾਂ ਤੇ ਹਿੰਦੂਆਂ ਨੂੰ ਰਲ ਕੇ ਇਸਤਰੀ ਜਾਤੀ ਦੀ ਤਰੱਕੀ ਲਈ ਵੱਧ ਤੋਂ ਵੱਧ ਹਿੱਸਾ ਲੈਣਾ ਚਾਹੀਦਾ ਹੈ ਤੇ ਗਊਆਂ ਵਾਸਤੇ ਗਊਸ਼ਾਲਾ ਬਣਨੀਆਂ ਚਾਹੀਦੀਆਂ ਹਨ। ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰ ਪੁਤੱਰ ਵਾਰ ਦਿਤੇ। ਜਿਨ੍ਹਾਂ ਦੀ ਕੁਰਬਾਨੀ ਦਾ ਕੋਈ ਮੁਕਾਬਲਾ ਨਹੀਂ ਕਰ ਸਕਦਾ।

ਫਿਰ ਅਜ ਕਿਹਾ ਜਾਂਦਾ ਹੈ ਕਿ ਅਸੀਂ ਚੰਗਾ ਰਾਜ ਕਾਇਮ ਕੀਤਾ ਹੈ। ਮੈਂ ਪੁਛਦੀ ਹਾਂ ਕਿ ਜੇਕਰ ਕੋਈ Minister ਜਾਕੇ ਕਿਸੇ ਆਜ਼ਾਦ ਨੁਮਾਇੰਦੇ ਦੇ ਖਿਲਾਫ ਉਸ ਦੇ ਹਲਕੇ ਵਿਚ ਬੋਲ ਸਕਦਾ ਹੈ ਤਾਂ ਕੀ ਉਹ ਆਜ਼ਾਦ ਨੁਮਾਇੰਦਾ ਕਿਸੇ ਦੀ ਸਪੋਰਟ ਲਈ ਨਹੀਂ ਜਾ ਸਕਦਾ? ਕੀ ਇਹ ਸਿਰਫ਼ ਵਜ਼ੀਰਾਂ ਵਾਸਤੇ ਹੀ ਲਾਗੂ ਹੈ? ਤਾਂ ਕੀ ਉਹ ਆਜ਼ਾਦ ਨੁਮਾਇੰਦਾ ਕਿਸੇ ਦੀ support ਲਈ ਨਹੀਂ ਜਾ ਸਕਦਾ? ਕੀ ਇਹ ਠੀਕ ਗੱਲ ਹੈ ਕਿ ਉਸ ਆਜ਼ਾਦ ਉਮੀਦਵਾਰ ਨੂੰ ਘੇਰੇ ਪਾਏ ਜਾਣ, ਅਤੇ ਉਸ ਨੂੰ ਰੋੜੇ ਮਾਰੇ ਜਾਣ। ਇਕ ਸੜਕ ਤੇ 250 ਜਾਂ 300 ਆਦਮੀ ਖੜੇ ਕੀਤੇ ਗਏ ਸਨ, ਉਸ ਦੀ ਗੱਡੀ ਜਿਸ ਤੇ ਛੱਤ ਵੀ ਨਹੀਂ ਉਸ ਤੇ ਡਲੇ ਮਾਰੇ ਜਾਣ ਤੇ ਉਸ ਵਜ਼ੀਰ ਦੇ ਰਿਸ਼ਤੇਦਾਰ ਕਈ ਗੱਡੀਆਂ ਘੇਰਨ ਵਾਸਤੇ ਹਿੱਸਾ ਲੈਣ ਅਤੇ ਗਵਰਨਰ ਸਾਹਿਬ ਦੇ ਐਡਰੇਸ ਵਿਚ ਕਿਹਾ ਗਿਆ ਹੈ ਕਿ ਪੰਜਾਬ ਵਿਚ ਇਲੈਕਸ਼ਨ ਸ਼ਾਂਤਮਈ ਢੰਗ ਨਾਲ ਲੜੇ ਗਏ ਹਨ।

**अध्यक्ष महोदय** : Order please. आप बैठिए। यह जो elections के मसले हैं जब तक petitions की मियाद गुज़र न जाए, बहस में नहीं लाने चाहिएं। जो बातें *subjudice* होती हैं, या अदालत में लाने वाली होती हैं, उन का यहां ज़िक्र नहीं किया जाता। (Order please. The hon. lady Member may resume her seat. The matters relating to elections should not be discussed here till the time-limit for filing the petitions is over. The matters which are *subjudice* or are to be brought before a court of law, are not mentioned in the House.)

**ਕੰਵਰਾਨੀ ਜਗਦੀਸ਼ ਕੌਰ.** ਬਹੁਤ ਅੱਛਾ ਜੀ, ਮੈਂ ਨਹੀਂ ਲਿਆਉਂਦੀ। ਜਦ Ministers ਅਜਿਹੀਆਂ ਗੱਲਾਂ ਕਰਦੇ ਹਨ....(*Interruption*) ਜਦ England ਦੇ King Charles ਨੂੰ ਜਨਤਾ ਨੇ execute ਕਰਵਾ ਦਿਤਾ ਸੀ, ਕੀ ਸਾਡੀ ਜਨਤਾ ਵਜ਼ੀਰਾਂ ਦੇ ਜ਼ੁਲਮਾਂ ਨੂੰ ਬਰਦਾਸ਼ਤ ਕਰੇਗੀ ?

**श्री लाल चन्द** : On a point of order, Sir. Elections fair हैं या नहीं, इस पर अगर मेरी बहन बोलती है तो उसे बोलने का हक है।

**अध्यक्ष महोदय** : मगर वह तो ऐसी बातें बता रही हैं जो अदालत में आ सकती हैं।.... (*Interruptions*)(But she is talking of such things as can come before a court of law).

**श्रीमती कृष्णा सेठी** : On a point of order, Sir. मैं hon. Member की knowledge के लिये बताना चाहती हूं कि memorandum के अन्दर उन्होंने इस चीज़ पर ज़ोर दिया है.....

**अध्यक्ष महोय** : This is no point of order जो आप को कल भूल गया था वह आप दूसरे की तकरीर में न कहिए। ( This is no point of order. The point which she forgot to state yesterday, should not be mentioned during the speech of an other member.

**ਕੰਵਰਾਨੀ ਜਗਦੀਸ਼ ਕੌਰ:** ਫੇਰ ਇਹ ਦਸਿਆ ਗਿਆ ਹੈ ਕਿ ਕਰੋੜਾਂ ਰੁਪਿਆ Education and road building ਦੇ ਕੰਮਾਂ ਤੇ ਖਰਚ ਹੋ ਰਿਹਾ ਹੈ। ਪਰ ਕੀ ਸਰਕਾਰ ਨੂੰ ਜੈਤੋ ਦੇ ਹਲਕੇ ਦਾ ਪਤਾ ਹੈ ? ਉਹ ਵੀ ਪੰਜਾਬ ਦਾ ਹੀ ਇਕ ਹਿੱਸਾ ਹੈ। ਕਲ ਮੇਰੇ ਇਕ ਵੀਰ ਨੇ ਦਸਿਆ ਕਿ ਉਨ੍ਹਾਂ ਦੇ ਹਲਕੇ ਨੂੰ ਬੜੀਆਂ ਤਕਲੀਫਾਂ ਹਨ, ਇਲਾਕਾ ਰੇਗਸਤਾਨੀ ਹੈ ਅਤੇ ਸਰਕਾਰ ਕੁਝ ਨਹੀਂ ਕਰਦੀ। ਖੈਰ ਉਹ ਇਲਾਕਾ ਰੇਗਸਤਾਨ ਤਾਂ ਨਹੀਂ ਪਰ ਉਥੋਂ ਦਾ ਹਾਲ ਵੀ ਜ਼ਿਆਦਾ ਚੰਗਾ ਨਹੀਂ। ਜਿਹੜੀਆਂ ਸੜਕਾਂ ਉਥੇ ਬਣੀਆਂ ਹਨ ਉਨ੍ਹਾਂ ਦੀ ਮੁਰਮਤ ਤੇ 50/- ਰੁਪਏ ਵੀ ਖਰਚ ਨਹੀਂ ਕੀਤੇ ਗਏ। ਨਵੀਆਂ ਕੋਈ ਸੜਕਾਂ ਨਹੀਂ ਬਣਾਈਆਂ ਗਈਆਂ। ਕੋਟ ਕਪੂਰਾ ਅਤੇ ਜੈਤੋ ਦਾ 17 ਮੀਲ ਸੜਕ ਦਾ ਟੁਕੜਾ ਜ਼ਰੂਰ ਬਣਾਉਣਾ ਚਾਹੀਦਾ ਹੈ। ਇਹ ਕੋਈ ਲੰਬਾ distance ਨਹੀਂ ਹੈ। ਸਰਕਾਰ ਦਾ ਜ਼ਿਆਦਾ ਖਰਚ ਵੀ ਨਹੀਂ ਹੋਵੇਗਾ। ਉਥੇ ਦੀ ਜਨਤਾ ਨੂੰ ਬੜਾ ਕਸ਼ਟ ਹੈ।

ਫਿਰ ਜੈਤੋ ਵਿਚ ਲੜਕੀਆਂ ਦਾ ਕੋਈ ਸਕੂਲ ਨਹੀਂ। ਇਹ ਵੀ ਪੰਜਾਬ ਦਾ ਹਿੱਸਾ ਹੈ ਅਤੇ ਇਸ ਨੂੰ ਵੀ ਪ੍ਰਫੁੱਲਤ ਬਣਾਉਣਾ ਹੈ। ਉਥੇ ਲੜਕੀਆਂ ਦਾ ਸਕੂਲ ਖੋਲ੍ਹਿਆ ਜਾਵੇ ਤੇ ਜੈਤੋ ਦੀ ਜਨਤਾ ਵੀ ਆਪਣੀਆਂ ਬੱਚੀਆਂ ਨੂੰ ਪੜ੍ਹਾਉਣ ਵਿੱਚ ਸਹੂਲਤ ਹਾਸਲ ਕਰੇ, ਜਿਸ ਤੋਂ ਹੁਣ ਤਾਈਂ ਉਥੋਂ ਦੇ ਲੋਕ ਬੇਕਸੂਰੇ ਵੰਚਿਤ ਰੱਖੇ ਗਏ ਹਨ।

ਫਿਰ ਬਾਜੇ ਖਾਨੇ ਪਿੰਡ ਵਿਚ ਹਸਪਤਾਲ ਸੀ। Building ਹੈ, ਹਸਪਤਾਲ function ਕਰ ਰਿਹਾ ਸੀ ਪਰ ਉਸ ਨੂੰ ਬੰਦ ਕਰ ਦਿੱਤਾ ਗਿਆ ਅਤੇ ਦੂਸਰੇ ਕਿਸੇ ਹਲਕੇ ਵਿਚ ਖੋਲ੍ਹ ਦਿਤਾ ਗਿਆ ਹੈ। ਅਸੀਂ ਤਾਂ ਇਹ ਉਮੀਦਾਂ ਕਰਦੇ ਸੀ ਅਤੇ ਪ੍ਰਾਰਥਨਾ ਕਰਦੇ ਸੀ ਕਿ ਹਰ ਪਿੰਡ ਵਿਚ ਹਸਪਤਾਲ ਹੋਣ ਪਰ ਉਥੇ ਜਿਹੜਾ ਹੈ ਸੀ ਉਸ ਨੂੰ ਵੀ ਬੰਦ ਕਰ ਦਿਤਾ ਗਿਆ। ਕੀ ਇਸ ਤਰ੍ਹਾਂ ਸਾਨੂੰ ਤਰੱਕੀ ਦੇ ਆਸਾਰ ਨਜ਼ਰ ਆਉਂਦੇ ਹਨ?

Primary School ਬਾਰੇ ਮੈਂ ਕਹਾਂਗੀ ਕਿ ਆਮ ਤੌਰ ਤੇ ਲੋਕ co-education ਨੂੰ ਪਸੰਦ ਨਹੀਂ ਕਰਦੇ। ਆਪ ਨੇ ਜਨਤਾ ਨੂੰ satisfy ਕਰਨਾ ਹੈ ਅਤੇ ਖਾਸ ਤੌਰ ਤੇ ਲੋਕ ਰਾਜ ਵਿਚ ਇਨ੍ਹਾਂ ਨੂੰ ਨਰਾਜ਼ ਕਰਨਾ ਚੰਗੀ ਗੱਲ ਨਹੀਂ। ਇਸ ਲਈ ਮੈਂ ਆਪ ਅੱਗੇ ਅਪੀਲ ਕਰਾਂਗੀ ਕਿ ਲੜਕੇ ਅਤੇ ਲੜਕੀਆਂ ਦੇ ਸਕੂਲ ਅੱਡ ਅੱਡ ਹੋਣੇ ਚਾਹੀਦੇ ਹਨ।

ਫਿਰ ਫਰੀਦਕੋਟ ਵਿਚ ਇਕ ਬਿਰਜਿੰਦਰਾ ਕਾਲਜ ਹੈ ਜੋ ਰਾਜਾ ਸਾਹਿਬ ਫਰੀਦਕੋਟ ਨੇ ਬਣਾਇਆ ਸੀ। ਉਥੇ ਬੜੀ ਦੂਰ ੨ ਤੋਂ ਲੋਕ ਪੜ੍ਹਨ ਲਈ ਆਉਂਦੇ ਹਨ। ਇਸ ਲਈ ਜੈਤੋ, ਕੋਟ ਕਪੂਰਾ, ਫਰੀਦਕੋਟ ਆਦਿ ਥਾਵਾਂ ਦੇ ਲੋਕਾਂ ਦੀ ਇਹ ਮੰਗ ਹੈ ਕਿ ਉਥੇ ਪੰਜਾਬੀ ਅਤੇ ਹਿੰਦੀ ਦੀ M.A. ਦੀਆਂ classes ਖੋਲ੍ਹਣ ਦਾ ਪ੍ਰਬੰਧ ਕੀਤਾ ਜਾਵੇ, ਜਿਸ ਤੋਂ ਜਨਤਾ ਨੂੰ ਖੁਸ਼ੀ ਤੇ ਸੁਖ ਹੋਵੇਗਾ। (ਘੰਟੀ)

**श्री इन्द्र सिंह** (जींद, जनरल): माननीय अध्यक्ष महोदय जी, मुझे यह अवसर मिला है कि मैं राज्यपाल महोदय के अभिभाषण पर अपने विचार प्रकट करूं। राज्यपाल का अभिभाषण बहुत सुन्दर लफ्ज़ों में, बड़े अच्छे कागज़ पर और बड़ा खुशनुमा लिखा हुआ है। Title भी बहुत सुंदर लगा हुआ है। यह दोनों Houses के सामने आया और जब मैंने इस को देखा तो मेरी दृष्टि उन प्राईमरी स्कूलों की तरफ गई जिन में नन्हे नन्हे बच्चे रद्दी किस्म के कागज़ पर लिखी हुई प्राईमरें और कायदे पढ़ते हैं। तो मैं ने सोचा कि शायद यह एक Socialistic Pattern of Society का ही मज़ाहरा है कि जो आने वाली नसलें हैं उन के सामने जो प्राईमरें हैं वह इतनी भद्दी लिखी हुई हैं और उन का कागज़ इतना रद्दी है कि इस का असर उन की आंखों, दिमाग और सेहत पर पड़ता है। बहर हाल यह बात मैं कहूंगा कि अगर इस Address को ग़ौर से देखा जाए तो इस को तीन बड़े हिस्सों में मुन्किसम किया जा सकता है। एक वह हिस्सा है जिस का ताल्लुक देश की ज़िन्दगी के साथ है। यह वह हिस्सा है जिस की तारीफ किये बगैर मैं नहीं रह सकता। यह हिस्सा है दूसरी, पांच साला प्लैन का। इस हिस्से से हिन्दुस्तान की तामीर और लोगों की तकदीर वाबस्ता है और इस काम में हर आदमी को, हर पार्टी को चाहे उस के कुछ भी ख्यालात हों, कुछ भी policy हो अपना सहयोग देना चाहिए और मैं उन आदमियों में से हूं जो अपना सहयोग इस की पूर्ति के लिये देने के लिये तैयार हैं। (तालियां)। हमें यह सोचना चाहिये कि दूसरी प्लैन की तकमील के लिये सरकार की तरफ से क्या इकदामात

[श्री इन्द्र सिंह]

लिये जा रहे हैं। दूसरी प्लैन जिस ढंग से हमारे सामने रखी गई है उस में कुछ खामियां भी हैं, कमियां भी हैं, कुछ बातें रह भी गई हैं। लेकिन जो बातें भी हमारे सामने रखी गई हैं, health के बारे में, irrigation के बारे में या industry और दूसरी बातों के बारे में, हमें पहली पांच-साला प्लान का तजरुबा बताता है कि जितना ज़ोर इस तरह के propaganda पर दिया जाता है उतना इन की implementation और realisation पर नहीं दिया जाता। हमें देखना है कि जिस मकसद को लेकर कोई प्लैन बनाई जाती है क्या उस की तकमील भी होती है या नहीं। मैं ने यह सब कुछ देखा है और मैं अपने तजरुबात और खदशात आप के सामने रखना चाहता हूं। और वह यह है कि इन प्लैनज़ की तकमील के लिये ज़ाहरा तौर पर जनता का सहयोग मांगा जाता है, अपीलें की जातीं हैं लेकिन तकमील के वक्त ठीक तरह से काम नहीं किया जाता। नतीजा यह होता है कि जो जोश जनता में इस काम के लिये होना चाहिए नहीं होता और प्लैनज़ की तकमील नहीं होती और मुखालिफ ख्यालात के आदमियों और पार्टियों को इस काम में शामिल नहीं किया जाता। नतीजा यह है कि आज लोगों के दिमागों के अन्दर यह बात दाखिल हो गई है कि यह प्लैन जो हिन्दुस्तान की तामीर के लिये थी, जिस का आने वाली नसलों और बच्चों से गहरा सम्बन्ध है, एक खास बरसरे इक्तदार पार्टी की इजारादारी बन कर रह गई है, जिस से वह ही फायदा उठाती है।

मुझे यह कहने में संकोच नहीं है कि जितने काम सरकार की तरफ से इन पांच-साला प्लैनज़ की तकमील के लिये किये जाते हैं, वह केवल अपनी बहबूदी और अपनी राजनैतिक समस्याएं हल करने के लिये किए जाते हैं और उन में Partisan spirit काम करती है। वह काम अरबाबे हकूमत और उन के हवारियों को फ़ायदा पहुंचाने के लिये किये जाते हैं। दूसरी पार्टियों को एतमाद में नहीं लिया जाता। नतीजा यह होता है कि इन प्लैनज़ की तकमील के लिये Public enthusiasm नहीं उभरता और प्लैनज़ अधूरी रह जाती हैं और आम जनता इन के फायदों से वंचित रह जाती है। बहरहाल मैं यह भी कहना चाहता हूं कि इस पांच साला प्लान को चलाने के बारे में जिस खूबसूरती से यह बातें लिखी गई हैं, वह उतनी खूबसूरत नहीं। इन बातों से जनता के मसायल हल नहीं होते। यह तो केवल कागज़ी स्कीमें हैं क्योंकि Land reforms के बारे में इस प्लान में ज़िक्र नहीं आता है। Land reforms पंजाब का और सारे देश का एक बड़ा अहम मसला है लेकिन इस के बारे में इस प्लान के अन्दर ज़िक्र नहीं है। नम्बर दो इस प्लान के अन्दर बेरोज़गारी को हल करने के लिये क्या किया गया है। कौन से इक्दाम सरकार की तरफ से उठाए गए हैं, जिन से सूबे के अन्दर जो नई तर्ज़ की बेरोज़गारी है और तेज़ी से उभर रही है, दूर हो सके। भाषण होता है और यह कहा जाता है कि हम बेरोजगारी को दूर कर रहे हैं, यह बात लिख दी जाती है कि हम इतना रुपया भिन्न २ स्कीमों पर खर्च कर रहे हैं, लेकिन यह बात नहीं लिखी जाती कि कि बेरोजगारी की समस्या को कौन हल करेगा और कैसे ? इस के भी कुछ कारण हैं। वह कारण यह हैं कि हमारे प्रान्त में जो हुकूमत है वह हुकूमत इस किसम के अनासर की है कि जिन्हें रोज़गार की फिक्र नहीं।

11 a.m.

I.A.S. और P.C.S. के cadres हैं और जो मिनिस्टरज़ हैं उन के बच्चों को नौकरियों में लगा दिया जाता है लेकिन यह समस्या तो जनसाधारण की है इसी लिये तो पांच-साला प्लान में इस बात के ज़िक्र करने का कोई सवाल पैदा ही नहीं हुआ कि unemployment कैसे दूर की जाएगी। आज जनाब, स्पीकर साहिब, यह हालत है कि हज़ारों और लाखों ऐसे बेरोज़गार नौजवान हैं जो बेकार फिर रहे हैं और नौकरियां नहीं मिलतीं। मैं आप की विसातत से सरकार से यह बात पूछना चाहता हूं कि बेरोज़गारी की समस्या का हल क्या है ? इस Address में तो कोई ऐसी बात ज़ाहिर नहीं होती।

तीसरी बात जो मैं अर्ज़ करना चाहता हूं वह भी बुनियादी असूल की है। मैं यहां पर केवल बुनियादी मसले ही लेना चाहता हूं क्योंकि जाती मसलों के बारे में बजट पर बहस करते समय मौका मिलेगा। तीसरा मसला Taxation का मसला है। यह Taxation हम किस तरह से लगा रहे हैं और इस से जनता को किस तरह relief दिया जा सकता है, इस का कोई ज़िक्र नहीं। आज इस प्रान्त की जनता पर कई प्रकार के टैक्स हैं। Professional Tax, Betterment Tax, Sales Tax और इसी तरह के और कई टैक्स लगाए गए हैं। इन से आज इस प्रान्त की जनता को relieve करने के लिये क्या कदम उठाए जा रहे हैं ? अगर कोई कदम नहीं उठाए जा रहे तो इस से साफ ज़ाहिर होता है कि जनता को किसी तरफ से भी relief नहीं दिया जा सकता। आज ज़रूरत इस बात की है कि साधारण जनता को बढ़ रहे टैक्सों से मुक्त किया जावे।

इस के साथ ही एक और पहलू भी है, वह यह कि दूसरी पांच-साला प्लान को पूरा करने के लिये जो कई करोड़ रुपया खर्च किया जा रहा है, इस को कहां से पूरा किया जाएगा। इस के मुतअल्लिक कोई ज़िक्र नहीं किया गया। ऐसी अहम और बुनियादी बात का ज़िक्र न करना इस बात का सबूत है कि सरकार किस ढंग से इस खर्च को पूरा करेगी। आखिर यह रुपया कहां से पूरा होगा। यह बुनियादी पालिसी है और Address में सरकार की बुनियादी पालिसी की तर्जमानी होती है। तो अगर इस में unemployment को दूर करने के बारे में कोई ज़िक्र नहीं है, अगर इस में प्रान्त की जनता को taxes से relieve करने के बारे में कोई mention नहीं है अगर इस में Land Reforms के बारे में कोई ज़िक्र नहीं है तो मैं यह कह सकता हूं कि यह Address क्या है—It is a mere piece of paper. It is a very cautious Address. It is most uncommitted. इस लिये, जनाबे आली, जो कुछ भी सरकार जनता के सामने करने चली है, उस का निशाना बिलकुल साफ होना चाहिए। मैं यह समझता हूं कि खर्चों को पूरा करने के लिये सरकार का ज़ोर टैक्स लगाने पर रहता है, हालांकि टैक्सों से लोगों को relieve करना चाहिए और अगर दूसरे resources tap करने ज़रूरी हों तो यह सोचना चाहिए कि वह resources कौन से हों।

[श्री इन्द्र सिंह]

अब मैं इन resources के बारे में अर्ज़ करना चाहता हूं। सब से पहले हम यह देख रहे हैं कि Land Reforms का मसला है। इस में जो intermediary class है उस को खत्म नहीं किया जा रहा बल्कि उसे perpetuate किया जा रहा है। Landlords को protect किया जा रहा है। हम यह देख रहे हैं कि मुज़ारों की evictions में बहुत इज़ाफा हो रहा है। यह एक बहुत बड़ा मसला है और ऐसा मसला है जिस की तरफ Planning Commission ने भी संकेत किया है। Planning Commission ने तीन बातों पर ज़ोर दिया है। एक तो यह कि self cultivation के बारे में जो provision है उस में तरमीम की जाए जिस से भूमि काश्तकार की हो। और इस की कोई ceiling होनी चाहिए जिस के आधार पर मलकियत रह सके ताकि फालतू ज़मीन बेज़मीन काशतकारों, हरिजनों और खेत मज़दूरों में बांटी जा सके।

दूसरी बात जिस पर Planning Commission ने ज़ोर दिया है, वह यह है कि intermediary class को समाप्त कर दिया जाए क्योंकि यह class आज के युग में नहीं रह सकती। फिर मुआवज़े का सवाल है। वैधानिक तौर पर मुआवज़ा ज़रूरी है पर जिस class को मुआवज़ा दिया जाता है सरकार उस मुआवज़ा के एक खास हिस्से को अपने Commission के तौर पर रखे, ताकि जन-हित के लिये खर्च हो, परन्तु खेद है कि सरकार उस बीच वाली श्रेणी को समाप्त नहीं करना चाहती बल्कि उस की तरजुमानी करती है तथा उस की मुहाफज़ है।

फिर एक और resource पांच-साला प्लान के खर्चों को पूरा करने के लिये बताया जा सकता है वह Privy Purses का है। At the very outset मैं यह अर्ज़ करूंगा कि princely नज़ाम खत्म हो चुका है। और तमाम रियास्तें भारत का एक अटूट हिस्सा है। यह ठीक है कि हिंदुस्तान में रियास्तों के merger के वक्त नाज़ुक मरहलात थे और उस वक्त इन purses को रखने की ज़रूरत थी, लेकिन आज हम काफी आगे चल चुके हैं। इन Privy Purses को खत्म करके एक और source tap किया जा सकता है ताकि प्रान्त की आमदनी में इज़ाफा हो।

इस के साथ ही हमारे प्रांत के mineral resources हैं, जैसे महेन्द्रगढ़ ज़िले मे। इन को tap करने से आमदनी बढ़ सकती है। इन सारी बातों का ज़िक्र तक गवर्नर साहिब के Address में नहीं किया गया और मैं यह समझता हूं कि इस Address से इस बात की बू आती है कि नए टैक्स लगने वाले हैं, क्योंकि आखिर प्लान का खर्च तो पूरा करना ही होगा। इस लिये ऐसे टैक्सों के खिलाफ़ आवाज़ उठाना हमारा फर्ज़ है। और मैं समझता हूं कि सरकार इस की तरफ ध्यान देगी।

इस Address का जो दूसरा हिस्सा है वह Regional Formula के साथ ताल्लुक रखता है। Regional Formula के अन्दर दो बातें आई हैं एक वह जो language से ताल्लुक रखती है और दूसरी इलाकाई समिति से ताल्लुक रखती है। भाषा के सम्बन्ध में मैं यह अर्ज़ करना चाहता हूं कि अगर आप बम्बई के प्रान्त

को देखें तो पता लगेगा कि वह प्रान्त भाषाई लिहाज़ से bilingual प्रान्त है, यानी आप महाराष्ट्र में चले जाएं तो वहां पर मराठी ज़बान बोली जाती है और गुजरात में गुजराती के सिवाए और कोई ज़बान नहीं। इस के साथ हिन्दी National language है वह भी वह पढ़ते हैं। इस लिये यह बात स्पष्ट है कि एक तो वह अपनी मादरी भाषा पढ़ते हैं, और दूसरी राष्ट्र भाषा लेकिन पंजाब एक ऐसा bilingual प्रान्त है जिस में अगर्चे दो भाषाएं बोली जाती हैं लेकिन यहां पर कोई uniform असूल नहीं है। यहां पर हिन्दी Region की भाषा हिन्दी है और पंजाबी Region में पंजाबी भाषा है और इस के साथ ही National भाषा पढ़ना लाज़मी है लेकिन मुझे एक बात की समझ नहीं आती कि एक ऐसे Region के लिये जिस की मादरी भाषा और राष्ट्र भाषा दोनों हिन्दी हों, उस के लिये क्यों यह जरूरी हो कि पंजाबी पढ़नी पड़े। इस के लिये कोई असूल नहीं और कोई ज़ाबता नहीं। पंजाबी Region में तो यह असूल ठीक है कि यहां पंजाबी के साथ २ हिंदी जो राष्ट्र भाषा है पढ़ें, लेकिन हिन्दी Region के लिये यह बात ठीक नहीं है और मैं तो यह देखता हूं कि मौजूदा भाषाई नीति, जिस से हमें पंजाबी पढ़नी पड़ती है, केवल एक साम्प्रदायक तबके को खुश करने के लिये अपनाई गई है। मुझे पंजाबी से चिड़ या घृणा नहीं। मैं चाहता हूं कि पंजाबी की तरक्की हो पंजाबी Region में और Hindi Region में जो पंजाबी पढ़ना चाहे पढ़े, लेकिन मैं यह एक असूल की बात कहता हूं कि ऐसी मिसाल देश के दूसरे प्रान्त महाराष्ट्र जो कि bilingual है, वहां या किसी अन्य भाग में नहीं मिलेगी। Regional Committees हैं या Regional Formula है जिसे सच्चर फारमूला का नाम दिया जाता है, यह सब जो हैं यह क्यों हैं ? इस का केवल एक ही कारण है और वह यह कि फिरका-परस्त जमातों के आगे झुकना और उन को खुश करना। यह बेमायनी हैं।

अब मैं Regional Committees के बारे में कुछ कहना चाहता हूं। और यह जरूर कहूंगा कि यह Regional Formula जालन्धर डिवीज़न के Communal Forces की तरफ से पेश किया गया था। It is no solution of the problem. It cannot achieve the end which it seeks to achieve. इस का कारण यह है कि हरियाना वालों की जायज़ मांग को नज़रअंदाज़ कर दिया गया और यह समझा गया कि हरियाना वालों की आवाज़ जो है वह बराए नाम ही है। मैं यह बात जोर से कहना चाहता हूं कि इस Formula का सम्बन्ध हरियाना के लोगों से नहीं। जालन्धर डवीज़न के हिन्दू और सिखों का आपसी झगड़ा होता है, जिस में हरियाना का कोई हाथ नहीं। झगड़ा उन में होता है और नुकसान हरियाना प्रान्त को पहुंचता है और यही कारण है कि यहां की सरकार ने इस डिवीज़न के हिन्दू और सिखों के एक section को appease करने की कोशिश की है और पंजाब सरकार की सारी शक्ति और रुपया जालन्धर डिवीज़न की ही तरक्की पर खर्च हुआ है। हमारा नज़रिया तो non-communal है लेकिन इस नज़रिया का ख्याल नहीं किया गया। स्पीकर साहिब, हरियाना का इलाका undeveloped है, हमारा इलाका backward

[श्री इन्द्र सिंह]

है। Secretariat level से लेकर नीचे तक हमारी कोई representation हकूमत में नहीं है । Public Service Commission में हमारा कोई प्रतिनिधि नहीं और Subordinate Services Selection Board में इस इलाके की नुमाइन्दगी नहीं है। इस में हमारी नुमाइन्दगी न होने के कारण हमारे हज़ारों नौजवान जो दसवीं पास हैं या B.A., M.A. भी हैं, उन्हें नौकरियां नहीं मिल सकतीं। यह हमारे just grievances हैं। आर्थिक और सामाजिक दृष्टि से भी हमें जान बूझ कर पीछे रखा गया है। हमारे इलाका में न कारखाने हैं और न कोई development का काम हो रहा है, यही वजूहात थीं कि हरियाना निवासियों ने हरियाना प्रान्त की आवाज़ उठाई थी और मैं इस आवाज़ को फिर यहां उठाना चाहता हूं कि सरकार इस anxiety को, कि कहीं जालन्धर डिवीज़न का हिन्दू या सिख नाराज़ न हो जाए, हरियाने के हकूक उन की खुशनूदी हासिल करने के लिये बलिदान दिये जा रहे हैं। Regional Formula और Regional Committees केवल जालन्धर डिवीज़न को appease करने के लिये बनाई गई हैं। हमारा Formula से एतराज़ नहीं है और इख्तलाफ नहीं है। इख्तलाफ तो बुनियादी असूल का है कि क्यों एक खास section को appease करने के लिये यह Formula पेश किया गया। वैसे मैं ज़ाती तौर पर इन इलाकाई समितियों को काम करने का मौका देना चाहता हूं ताकि यह जो फिरकादाराना अनासर के दरमियान वक़्ती तौर पर Regional Formula के रूप में सरकार ने समझौते की मसालहाना कोशिश की है उस का नतीजा बरामद हो सके। नतीजा मैं जानता हूं और वह यह है कि इस से और तलखी बढ़ेगी, घटेगी नहीं। पंजाब की फिज़ा नाखुशगवार होगी और हमें खदशा है कि हरियाना प्रान्त की बहबूदी के लिये सरकार आइन्दा भी कुछ नहीं करेगी, जैसा कि एक Hon. Member ने कहा है। यह मैं Territorial बिना पर नहीं कहता बल्कि यह मुझे genuine खतरा है, ज़माना गुज़श्ता में भी यही कुछ हुआ।

इस लिये मैं यह बात कहता हूं इस हाऊस में कि Regional Committee is not the solution of the problem बल्कि यह problem ज्यों का त्यों कायम है और वह बड़ी तेज़ी के साथ बाद में आयेगा। जनाब, मैं यह आवाज़ पूरी ज़िम्मेदारी से उठा रहा हूं क्योंकि हरियाना प्रान्त की स्थिति आज ऐसी है कि मैं आवाज़ देने पर मजबूर हूं। हमारे इलाके के साथ हमेशा सौतेली मां का सा सलूक हुआ है और हरियाना पर आज तक colonial rule रहा है, जो नाकाबले बरदाश्त है।

दूसरी बात जो मैं कहना चाहता हूं वह 10 point के programme के बारे में है, जो कि चीफ मिनिस्टर साहिब ने रखा है। जो programme उन्होंने रखा है वह एक general nature का है और इस किस्म के प्रोग्राम हर कोई रखता है। मगर इस में हमें unemployment की problem को solve करने का कोई programme नहीं मिला। हरियाना प्रान्त के लोगों की इकनामिक problem को solve करने और उन की हालत को बेहतर बनाने का कोई programme नहीं मिला। हम यह कोई Territorial Bases पर बात नहीं कर रहे बल्कि हमें रंज पहुंचता

है जब हम यह देखते हैं कि जहां Governor साहिब का अभिभाषण हरियाना प्रान्त पर खामोश है । वहां चीफ मिनिस्टर साहिब के प्रोग्राम में भी हमारा कोई ज़िक्र नहीं है । जब हम कोई अपनी डिमांड रखते हैं तो हमारे भाई इस बात पर ज़ोर देते हैं कि It is against the spirit in which it has been brought before this House.

अगर हम backward हों तो इस का यह मतलब नहीं कि हमारी ignorance का नाजायज़ फायदा उठाया जाये बल्कि जो हमारा हक है वह हमें मिलना चाहिये । हम ने देखा है कि इस 10 point के programme के अन्दर Chief Minister साहिब के दिमाग़ में यह बात नहीं आई । इस किस्म की मेरे पास सैंकड़ों मिसालें हैं कि जिन का हक होता है उन को हकूक नहीं मिलते । मैं यह साबित कर सकता हूं ।

आखिर में, मैं, low-paid employees के बारे में कुछ कहूंगा । जनाब आली, मैं अर्ज़ करूं कि महिकमा माल के पटवारियों की तनखाहों को बढ़ाने का इस में कोई जिक्र नहीं है जिन पर कि सारे महकमा माल का दारोमदार है । उन teachers की तरक्की का कोई ज़िक्र नहीं है जिन्होंने देश के चरित्र और भविष्य को बनाना है । इसी तरह उन सिपाहियों और दूसरे छोटे छोटे मुलाज़मीन की उन्नति का कोई ज़िक्र नहीं है, जिन पर कि सारा Law and order depend करता है । Low-paid employees का इस में कोई ज़िक्र नहीं है कि उन की बेहतरी किस तरह से होगी । तनखाहें कम होने की वजह से आज इस महंगाई में इन छोटे छोटे मुलाज़मीन को अपनी आत्मा के विरुद्ध anti-social काम करने पड़ते हैं । इस लिये मैं कहूंगा कि जिस शक्ल में यह हाऊस के सामने ऐड्रैस आया है, इस से ग़रीब लोगों का भला नहीं होता यह Socialistic Pattern of Society के aims के against है । और यह ऐड्रैस एक खास अन्सर की हिमायत करने का मौका देता है ।

**ਸਰਦਾਰ ਗੁਰਮੀਤ ਸਿੰਘ ਮੀਤ** (ਬਾਘਾ ਪੁਰਾਣਾ, ਜਨਰਲ) : ਗਵਰਨਰ ਸਾਹਿਬ ਦੇ ਐਡਰੈਸ ਬਾਰੇ ਜੋ ਮਤਾ ਸਰਦਾਰ ਦਰਬਾਰਾ ਸਿੰਘ ਜੀ ਨੇ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ ।

ਇਸ ਐਡਰੈਸ ਵਿਚ ਜ਼ਿਕਰ ਕੀਤਾ ਗਿਆ ਹੈ ਕਿ ਨਵੀਂਆਂ ਸਨਅਤਾਂ ਦੀ ਬਿਹਤਰੀ ਲਈ ਕਈ ਕੰਮ ਕੀਤੇ ਜਾਣਗੇ, ਸਨਅਤੀ ਕਾਰਖਾਨੇ ਕਾਇਮ ਕੀਤੇ ਜਾਣਗੇ, ਨਵੇਂ ਸਕੂਲ ਖੋਲ੍ਹੇ ਜਾਣਗੇ । Local Bodies ਦੇ ਸਕੂਲਾਂ ਨੂੰ ਸਰਕਾਰ ਆਪਣੇ ਕਬਜ਼ੇ ਵਿੱਚ ਲੈ ਕੇ ਚਲਾਵੇਗੀ । ਸਾਂਝੀ ਖੇਤੀ ਦੀਆਂ ਸੁਸਾਇਟੀਆਂ ਕਾਇਮ ਕੀਤੀਆਂ ਜਾਣਗੀਆਂ । Regional Formula ਨੂੰ ਚੰਗੇ ਢੰਗ ਨਾਲ ਛੇਤੀ ਹੀ ਲਾਗੂ ਕੀਤਾ ਜਾਏਗਾ ।

Regional Formula ਬਾਰੇ ਮੈਂਬਰ ਸਾਹਿਬਾਨ ਵੱਲੋਂ ਬਹੁਤ ਕੁਝ ਕਿਹਾ ਜਾ ਚੁਕਿਆ ਹੈ । ਕਈ ਸਾਹਿਬਾਨ ਨੂੰ ਇਸ ਬਾਰੇ ਭੁਲੇਖੇ ਲੱਗੇ ਹਨ । ਬਹੁਤ ਸਾਰੇ ਸੱਜਣਾਂ ਨੇ ਇਸ ਬਾਰੇ ਇਸ ਕਿਸਮ ਦੇ ਆਪਣੇ ਖਿਆਲਾਤ ਜ਼ਾਹਿਰ ਕੀਤੇ ਹਨ, ਜਿਸ ਤਰ੍ਹਾਂ ਮੈਂਬਰ ਸਾਹਿਬਾਨ ਨੂੰ ਇਸ ਬਾਰੇ ਬੜੇ ਖਦਸ਼ੇ ਹਨ । ਮੈਂ, ਸਪੀਕਰ ਸਾਹਿਬ, ਇਸ ਬਾਰੇ ਆਪਦੇ

[ਸਰਦਾਰ ਗੁਰਮੀਤ ਸਿੰਘ ਮੀਤ]

ਰਾਹੀਂ ਦਸਣਾ ਚਾਹੁੰਦਾ ਹਾਂ ਕਿ ਇਸ ਦੇ ਵਿੱਚ party politics ਦੀ ਕੁਝ ਐਸੀ ਜ਼ਹਿਨੀਅਤ ਕੰਮ ਕਰ ਰਹੀ ਹੈ ਕਿ ਉਹ reality ਤੋਂ ਕਿਤੇ ਦੂਰ ਲੈ ਜਾਂਦੀ ਹੈ। ਹਰ region ਦੀ ਜ਼ਬਾਨ ਨੂੰ ਜਾਂ ਉਨ੍ਹਾਂ ਇਲਾਕਾਈ ਜ਼ਬਾਨਾਂ ਨੂੰ ਜਿਨ੍ਹਾਂ ਨੂੰ ਆਈਨ ਦੇ ਅੰਦਰ ਮੰਨਿਆ ਗਿਆ ਹੈ, ਵਾਕਈ ਕੁਝ ਸਜਣ ਇਸ ਤਰ੍ਹਾਂ ਸੋਚ ਰਹੇ ਹਨ ਕਿ ਦੇਸ਼ ਵਿਚ ਕੁਝ ਖਾਸ ਫਿਰਕਿਆਂ, ਅਕਲੀਅਤਾਂ ਤੇ ਕੌਮਾਂ ਨੂੰ ਗੁਲਾਮ ਬਣਾਕੇ ਰੱਖਿਆ ਜਾਏ। ਮੈਂ, ਸਪੀਕਰ ਸਾਹਿਬ, ਆਪਦੇ ਰਾਹੀਂ ਇਨ੍ਹਾਂ ਸਜਣਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਵਕਤ ਦਾ ਤਕਾਜ਼ਾ ਹੈ ਕਿ ਉਹ ਪੰਜਾਬ ਦੇ ਪੁਰ-ਅਮਨ ਮਾਹੌਲ ਵਿੱਚ ਮਿਰਜ਼ਾ ਫਿਲਾਸਫੀ ਨੂੰ ਲਿਆਉਣ ਦੀ ਕੋਸ਼ਿਸ਼ ਨਾ ਕਰਨ ਜਿਹੜਾ ਕਹਿੰਦਾ ਸੀ--

ਦੋ ਚਾਰ ਮਰਨ ਗੁਆਂਢਣਾ,
ਬਾਕੀਆਂ ਨੂੰ ਤਾਪ ਚੜ੍ਹੇ।
ਅਤੇ ਗਲੀਆਂ ਹੋ ਜਾਣ ਸੁੰਨੀਆਂ,
ਵਿਚ ਮਿਰਜ਼ਾ ਯਾਰ ਫਿਰੇ।

ਇਹ ਜਿਹੜੀ ਜ਼ਹਿਨੀਅਤ ਏਥੇ ਕੰਮ ਕਰ ਰਹੀ ਹੈ, ਹਿੰਦੀ, ਹਿੰਦੂ ਅਤੇ ਹਿੰਦੁਸਤਾਨ ਦਾ ਨਾਹਰਾ ਲਾਉਣ ਵਾਲੀ ਇਹ ਇਨ੍ਹਾਂ ਲੋਕਾਂ ਨੂੰ ਛਡ ਦੇਣੀ ਚਾਹੀਦੀ ਹੈ। ਇਨ੍ਹਾਂ ਮੈਂਬਰ ਸਾਹਿਬਾਨ ਨੂੰ ਪੰਜਾਬ ਦੀ ਫ਼ਿਜ਼ਾ ਨੂੰ ਪੁਰਅਮਨ ਰੱਖਣ ਵਾਸਤੇ, ਪੰਜਾਬ ਵਿੱਚ ਅਮਨ ਕਾਇਮ ਕਰਨ ਵਾਸਤੇ, ਘਟ ਗਿਣਤੀਆਂ ਨੂੰ II class citizen ਬਣਾਉਣ ਦੀ ਇਹ ਜ਼ਹਿਨੀਅਤ ਛੱਡ ਦੇਣੀ ਚਾਹੀਦੀ ਹੈ। ਅਤੇ ਜਿਸ basis ਤੇ ਆਪਸ ਦੇ ਜੋ ਫੈਸਲੇ ਹੋਏ ਹਨ, ਉਨ੍ਹਾਂ ਨੂੰ ਮੰਨਦੇ ਹੋਏ, ਉਨ੍ਹਾਂ ਨੂੰ ਸਿਰੇ ਚੜ੍ਹਾਉਣ ਤੇ ਜ਼ੋਰ ਲਾਉਣ।

ਦੂਸਰੇ, ਸਪੀਕਰ ਸਾਹਿਬ, ਮੈਂ ਆਪਦੇ ਰਾਹੀਂ ਸਰਕਾਰ ਦਾ ਧਿਆਨ ਜ਼ਿਮੀਂਦਾਰਾਂ ਦੇ ਮੁਆਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਜਿਹੜੇ ਛੋਟੇ ਜ਼ਿਮੀਂਦਾਰ ਹਨ, ਉਨ੍ਹਾਂ ਦੀ ਬੁਰੀ ਹਾਲਤ ਹੈ। ਉਹ ਸਾਲ ਵਿੱਚ 4,4 ਫਸਲਾਂ ਦੀ ਪੈਦਾਵਾਰ ਹਾਸਲ ਕਰਦੇ ਹਨ, ਪਰ ਜੇ ਉਨ੍ਹਾਂ ਦੇ ਮਵੇਸ਼ੀਆਂ ਦੀ ਹਬਾਤ ਵੇਖੀਏ, ਉਨ੍ਹਾਂ ਦੀਆਂ ਖੁਰਲੀਆਂ ਖਾਲੀ ਹਨ, ਉਨ੍ਹਾਂ ਨੂੰ ਖਵਾਉਣ ਲਈ ਦਾਣਾ ਨਹੀਂ ਮਿਲਦਾ। ਉਨ੍ਹਾਂ ਦੀ ਸਾਰੀ ਪੈਦਾਵਾਰ ਬਾਰਸ਼ਾਂ ਨਾਲ ਅਤੇ floods ਨਾਲ ਤਬਾਹ ਹੋ ਜਾਂਦੀ ਹੈ। Floods ਦੀ ਰੋਕ ਥਾਮ ਵਾਸਤੇ ਸਰਕਾਰ ਵਲੋਂ ਸੇਮਨਾਲੀਆਂ ਬਣਾਉਣ ਲਈ ਵੱਧਨੀ ਆਦਿ ਕਈ ਇਲਾਕਿਆਂ ਵਿਚ survey ਹੋ ਚੁਕੇ ਹਨ, tender ਵੀ ਲਏ ਜਾ ਚੁਕੇ ਹਨ, ਪਰ ਉਥੇ ਅਜੇ ਤਕ ਕੋਈ ਕੰਮ ਨਹੀਂ ਸ਼ੁਰੂ ਹੋਇਆ। ਜਿਥੇ ਜ਼ਿਆਦਾ ਬਰਸਾਤ ਦਾ ਪਾਣੀ ਆਉਂਦਾ ਹੈ ਯਾਨੀ, ਜਿਹੜਾ ਸੇਮ ਦਾ ਇਲਾਕਾ ਹੈ, ਜਿਥੇ ਹਰ ਸਾਲ ਫਸਲਾਂ ਤਬਾਹ ਹੁੰਦੀਆਂ ਹਨ, ਉਨ੍ਹਾਂ ਦਾ ਮੁਆਮਲਾ (Revenue) ਮੁਆਫ਼ ਕਰਨ ਵਾਸਤੇ ਕੋਈ ਐਸੀ ਸਕੀਮ ਨਹੀਂ ਹੈ। ਉਨ੍ਹਾਂ ਦੀਆਂ ਜ਼ਮੀਨਾਂ ਸੇਮ ਕਰਕੇ ਬਿਲਕੁਲ ਖਰਾਬ ਹੋ ਗਈਆਂ ਹਨ। ਉਨ੍ਹਾਂ ਦੀਆਂ ਜ਼ਮੀਨਾਂ ਵਿਚ ਇਕ ਦਾਣਾ ਵੀ ਅਨਾਜ ਦਾ ਪੈਦਾ ਨਹੀਂ ਹੁੰਦਾ। ਉਨ੍ਹਾਂ ਦੀ ਸਹਾਇਤਾ ਕਰਨੀ ਨਿਹਾਇਤ ਜ਼ਰੂਰੀ ਹੈ।

ਦੂਸਰੇ, ਮੈਂ ਇਸ ਪਾਸੇ ਵੀ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਜ਼ਿਮੀਂਦਾਰ ਲਈ 30 ਸਟੈਂਡਰਡ ਏਕੜ ਤਕ ਦੀ ਸੀਲਿੰਗ ਮੁਕੱਰਰ ਕਰ ਦਿੱਤੀ ਗਈ ਹੈ। ਭਾਵੇਂ 30 ਏਕੜ ਵਾਲਾ ਜ਼ਿਮੀਂਦਾਰ ਆਪਣੇ ਬੱਚੇ ਨੂੰ ਕਿਸੇ Engineering College ਜਾਂ

Medical College ਵਿੱਚ ਨਾ ਭੇਜ ਸਕਦਾ ਹੋਵੇ, ਨਾ ਹੀ ਕੋਈ ਅੱਛੀ ਤਾਲੀਮ ਹੀ ਦਿਵਾ ਸਕਦਾ ਹੋਵੇ, ਪਰ ਫੇਰ ਭੀ ਪੰਜਾਬ ਦੇ ਕਿਸਾਨ ਨੇ ਦਿਲ ਤੇ ਪੱਥਰ ਰੱਖ ਕੇ ਇਹ ਕਾਨੂੰਨ ਸਵੀਕਾਰ ਕਰ ਲਿਆ ਹੈ, ਪਰ ਜਿਥੇ ਸਰਕਾਰ ਨੇ ਜ਼ਿਮੀਂਦਾਰ ਤੇ ਇਸ ਕਿਸਮ ਦੀ ਪਾਬੰਦੀ ਲਗਾਈ ਹੈ, ਉਥੇ ਸਰਕਾਰ ਨੇ ਇਹ ਕਿਤੇ ਜ਼ਿਕਰ ਨਹੀਂ ਕੀਤਾ ਕਿ ਸੀਲਿੰਗ ਹੋਰ ਕਿਨ੍ਹਾਂ ਤੇ ਲਾਗੂ ਕੀਤੀ ਜਾਵੇਗੀ । ਇਕ ਸ਼ਖਸ ਕੋਠੀ ਵਿੱਚ ਰਹਿੰਦਾ ਹੈ, ਸਿਰਫ 4-5 ਜੀਅ ਟੱਬਰ ਦੇ ਨਾਲ, ਜਿਥੇ ਕਿ ਦੋ ਚਾਰ ਸੌ ਜੀਅ ਸਮਾ ਸਕਦੇ ਹਨ ਤੇ ਆਪਣੀਆਂ ਦੂਜੀਆਂ ਕੋਠੀਆਂ ਤੇ ਦੁਕਾਨਾਂ ਦਾ ਉਹ ਕਿਰਾਇਆ ਖਾਂਦਾ ਹੈ ਅਤੇ ਇਕ ਪਾਸੇ ਹਜ਼ਾਰਾਂ ਗਰੀਬ ਮਾਮੂਲੀ ਝੌਂਪੜੀਆਂ ਤੇ slums ਵਿਚ ਆਪਣੀ ਰਿਹਾਇਸ਼ ਅਖਤਿਆਰ ਕਰ ਕੇ ਦਿਨ ਬਿਤਾ ਰਹੇ ਹਨ। ਮੈ ਇਹਨਾਂ ਕੋਠੀਆਂ ਤੇ ਦੁਕਾਨਾਂ ਵਾਲਿਆਂ ਬਾਰੇ ਭੀ ਸੀਲਿੰਗ ਲਾਗੂ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। ਜਿਥੇ ਜ਼ਿਮੀਦਾਰਾਂ ਤੇ ਸੀਲਿੰਗ ਹੈ, ਓਥੇ ਜਿਨ੍ਹਾਂ ਦੇ ਕਈ ਕਈ ਮਕਾਨ ਤੇ ਕੋਠੀਆਂ ਸ਼ਹਿਰਾਂ ਵਿਚ ਹਨ ਤੇ ਲੱਖਾਂ ਦੀ ਆਮਦਨ ਕਿਰਾਏ ਤੋਂ ਲੈਂਦੇ ਹਨ, ਉਨ੍ਹਾਂ ਉਤੇ ਵੀ ਸੀਲਿੰਗ ਤੁਰਤ ਲਾਗੂ ਹੋਣੀ ਚਾਹੀਦੀ ਹੈ । ਸਰਕਾਰ ਇਸ ਪਾਸੇ ਬਹੁਤ ਛੇਤੀ ਤਵੱਜੁਹ ਦੇਵੇ ।

ਸਿਆਸੀ ਪੀੜਤਾਂ ਬਾਰੇ ਵੀ ਇਸ ਐਡਰੈਸ ਵਿਚ ਜ਼ਿਕਰ ਕੀਤਾ ਗਿਆ ਹੈ । ਉਨ੍ਹਾਂ ਦੇ ਹਾਲਾਤ ਨੂੰ ਸਮਝਣ ਦੀ ਕੋਸ਼ਸ਼ ਕੀਤੀ ਗਈ ਹੈ । ਇਹ ਵੀ ਜ਼ਿਕਰ ਕੀਤਾ ਗਿਆ ਹੈ ਕਿ ਉਨ੍ਹਾਂ ਨੂੰ services ਵਿਚ ਲਿਆਂਦਾ ਜਾਵੇ । ਪਰ ਜਿਨ੍ਹਾਂ ਸਿਆਸੀ ਪੀੜਤਾਂ ਨੇ ਬਹੁਤ ਤਕਲੀਫਾਂ ਬਰਦਾਸ਼ਤ ਕੀਤੀਆਂ, ਜਿਸ ਤਰ੍ਹਾਂ ਕਿ ਬਜ ਬਜ ਘਾਟ ਦੇ ਸਿਆਸੀ ਪੀੜਤ, ਕਾਮਾ ਗਾਟਾ ਮਾਰੂ ਜਹਾਜ਼ ਦੇ ਸਿਆਸੀ ਪੀੜਤ ਤੇ ਜੈਤੋ, ਗੁਰੂਬਾਗ ਤੇ ਜਲ੍ਹਿਆਂ ਵਾਲੇ ਦੇ ਸਿਆਸੀ ਪੀੜਤ, ਉਨ੍ਹਾਂ ਨੂੰ ਸਰਕਾਰ ਸਰਵਿਸਿਜ਼ ਵਿੱਚ ਲੈਣ ਦਾ ਵਿਚਾਰ ਕਰ ਰਹੀ ਹੈ। ਉਹ ਵਿਚਾਰੇ ਅਨਪੜ੍ਹ ਬਾਬੇ ਹਨ। ਜੇ ਉਨ੍ਹਾਂ ਨੂੰ ਨੌਕਰੀ ਤੇ ਲਾਇਆ ਜਾਏ ਤਾਂ ਉਹ ਵਿਚਾਰੇ ਵਧ ਤੋਂ ਵਧ ਸਿਵਾਏ ਚਪੜਾਸੀ ਦੀ ਨੌਕਰੀ ਦੇ ਹੋਰ ਕੋਈ ਕੰਮ ਨਹੀਂ ਕਰ ਸਕਦੇ । ਇਸ ਵਾਸਤੇ ਸਰਕਾਰ ਨੂੰ ਇਹੋ ਜਿਹੇ ਬੰਦਿਆਂ ਨੂੰ ਵੱਧ ਤੋਂ ਵੱਧ ਮਾਇਕ ਸਹਾਇਤਾ ਤੇ ਪੈਨਸ਼ਨਾਂ ਦੇਣੀਆਂ ਚਾਹੀਦੀਆਂ ਹਨ । ਪੈਪਸੂ ਵਿਚ ਜਿਨ੍ਹਾਂ ਰਾਜਸੀ ਪੀੜਤਾਂ ਨੂੰ ਪੈਨਸ਼ਨਾਂ ਦਿਤੀਆਂ ਗਈਆਂ ਸਨ, ਉਹ ਬੰਦ ਕਰ ਦਿੱਤੀਆਂ ਗਈਆਂ ਹਨ। ਇਨ੍ਹਾਂ ਵਿਚ ਕਈ ਕੇਸਿਜ਼ ਲਿਹਾਜ਼ਦਾਰੀ ਦੇ ਹਨ। ਪੈਨਸ਼ਨ ਦੇਣ ਵੇਲੇ ਇਸ ਚੀਜ਼ ਦੀ ਪੜਤਾਲ ਤੁਰਤ ਅਤੇ ਨਿਰਪੱਖਤਾ ਨਾਲ ਕੀਤੀ ਜਾਵੇ ।

ਜ਼ਿਲਾ ਫੀਰੋਜ਼ਪੁਰ ਦੇ ਕਈ ਪਿੰਡਾਂ ਤੇ ਪਿੰਡ ਢੁੱਡੀਕੇ, ਜਿਹੜਾ ਕਿ ਲਾਲਾ ਲਾਜਪਤ ਰਾਏ ਜੀ ਦਾ ਜਨਮ ਅਸਥਾਨ ਹੈ, ਦੇ ਕਈ ਉਮਰ ਕੈਦੀਆਂ, ਤਿੰਨ ਤਿੰਨ ਸਾਲ ਅਤੇ ਪੰਜ ਪੰਜ ਸਾਲ ਕੈਦ ਕੱਟਣ ਵਾਲੇ ਸਿਆਸੀ ਪੀੜਤਾਂ ਨੇ ਇਮਦਾਦ ਵਾਸਤੇ ਬੜੀਆਂ ਅਰਜ਼ੀਆਂ ਦਿੱਤੀਆਂ ਹਨ, ਪਰ ਅਜੇ ਤਕ ਇਸ ਬਾਰੇ ਕੋਈ ਫੈਸਲਾ ਨਹੀਂ ਹੋਇਆ । ਸਰਕਾਰ ਨੂੰ ਇਸ ਚੀਜ਼ ਵੱਲ ਧਿਆਨ ਦੇਣਾ ਚਾਹੀਦਾ ਹੈ ।

ਬਿਜਲੀ ਬਾਰੇ ਮੈਂ ਬੇਨਤੀ ਕਰਾਂ ਕਿ ਪਿੰਡਾਂ ਵਿਚ ਬਿਜਲੀ ਬਹੁਤ ਘਟ ਦਿੱਤੀ ਜਾਂਦੀ ਹੈ । ਪਿੰਡਾਂ ਨੂੰ ਰੋਸ਼ਨੀ ਦੇਣ ਬਾਰੇ ਖਾਸ ਤਵੱਜੁਹ ਦੇਣੀ ਚਾਹੀਦੀ ਹੈ । ਸ਼ਹਿਰੀਆਂ ਦੀ ਨਿਸਬਤ ਜਾਂ ਕਾਰਖਾਨੇਦਾਰਾਂ ਦੀ ਨਿਸਬਤ ਪਿੰਡਾਂ ਵਾਲਿਆਂ ਨੂੰ preference ਮਿਲਣੀ ਚਾਹੀਦੀ ਹੈ ਤਾਕਿ ਇਹ ਛੇਤੀ ਅਤੇ ਨਵੇਂ ਢੰਗਾਂ ਨਾਲ tube wells ਆਦਿ ਰਾਹੀਂ ਜ਼ਿਆਦਾ ਅਨਾਜ ਪੈਦਾ ਕਰ ਸਕਣ । ਬਿਜਲੀ ਕੰਪਨੀਆਂ ਵਾਲਿਆਂ ਨੇ, ਜਿਸ ਤਰ੍ਹਾਂ ਕਿ ਮੁਕਤਸਰ

[ਸਰਦਾਰ ਗੁਰਮੀਤ ਸਿੰਘ ਮੀਤ]

ਬਠਿੰਡਾ ਅਤੇ ਮਾਲੇਰਕੋਟਲਾ ਵਿੱਚ ਬਿਜਲੀ ਕੰਪਨੀਆਂ ਰਾਹੀਂ ਸਪਲਾਈ ਹੁੰਦੀ ਹੈ, ਲੁਟ ਮਚਾਈ ਹੋਈ ਹੈ। ਮੁਕਤਸਰ ਵਿਚ ਜੇ ਕੋਈ Connection ਲਗਵਾਉਣਾ ਚਾਹੇ ਤਾਂ ਉਸ ਤੋਂ ਹਿੱਸਾ ਮੰਗਿਆ ਜਾਂਦਾ ਹੈ। ਇਸ ਲਈ ਸਰਕਾਰ ਨੂੰ ਕੋਈ ਇਹੋ ਜਿਹਾ ਪ੍ਰਬੰਧ ਕਰਕੇ ਲੋਕਾਂ ਨੂੰ ਇਨ੍ਹਾਂ ਕੰਪਨੀਆਂ ਦੀ ਲੁਟ ਤੋਂ ਬਚਾਉਣਾ ਚਾਹੀਦਾ ਹੈ। ਸਰਕਾਰ ਨੂੰ ਇਨ੍ਹਾਂ ਥਾਵਾਂ ਤੇ ਆਪਣੀ ਬਿਜਲੀ ਸਸਤੇ ਭਾਓ ਤੇ ਦੇਣੀ ਚਾਹੀਦੀ ਹੈ। ਜਿਸ ਤਰ੍ਹਾਂ ਸਨਅਤੀ ਲੋੜਾਂ ਲਈ ਬਿਜਲੀ ਲੋਕਾਂ ਨੂੰ ਸਸਤੀ ਦਿਤੀ ਜਾਂਦੀ ਹੈ, ਇਸੇ ਤਰ੍ਹਾਂ ਜ਼ਰਾਇਤ ਦੀ ਤਰੱਕੀ ਲਈ ਵੀ ਜ਼ਿਮੀਂਦਾਰਾਂ ਨੂੰ ਬਿਜਲੀ ਦੀ ਸਸਤੀ ਸਪਲਾਈ ਦੇਣੀ ਚਾਹੀਦੀ ਹੈ। ਉਨ੍ਹਾਂ ਨੂੰ ਖਾਦ ਦੀ ਵੀ ਸਸਤੀ ਸਪਲਾਈ ਹੋਣੀ ਚਾਹੀਦੀ ਹੈ। ਏਥੇ ਇਹ ਨਹੀਂ ਦਸਿਆ ਗਿਆ ਕਿ ਸਰਕਾਰ ਸਸਤੀ ਤੋਂ ਸਸਤੀ ਰੇਹ ਸਪਲਾਈ ਕਰਨ ਦੇ ਯਤਨ ਕਰੇਗੀ।

ਫੇਰ ਐਡਰੈਸ ਵਿੱਚ ਇਹ ਜ਼ਿਕਰ ਨਹੀਂ ਕੀਤਾ ਗਿਆ ਕਿ ਪਿਛਲੇ ਸਾਲ ਪੰਜਾਬ ਦੇ ਅੰਦਰ ਨਰਮੇ ਦੀ 33 ਫੀ ਸਦੀ ਫਸਲ ਤਬਾਹ ਹੋ ਗਈ। ਸਰ੍ਹੋਂ ਦੀ ਫਸਲ ਤੇਲੇ ਨਾਲ ਅਤੇ ਕਮਾਦ ਦੀ ਕੀੜੇ ਨਾਲ ਖਰਾਬ ਹੋ ਗਈ। ਫ਼ਸਲਾਂ ਨੂੰ ਪੰਜਾਬ ਦੇ ਵਿਚ ਤੇਲੇ ਨਾਲ, insects ਅਤੇ pests ਨਾਲ ਬੜਾ ਨੁਕਸਾਨ ਹੋਇਆ ਹੈ। ਇਸ ਲਈ ਮੈਂ ਸਰਕਾਰ ਅੱਗੇ ਅਰਜ਼ ਕਰਾਂਗਾ ਕਿ ਉਹ ਇਸ ਵੱਲ ਤੇਜ਼ੀ ਨਾਲ ਕਦਮ ਚੁਕੇ ਅਤੇ ਫਸਲਾਂ ਨੂੰ ਤਬਾਹ ਹੋਣ ਤੋਂ ਬਚਾਵੇ। ਮੇਰੇ ਆਪਣੇ ਤਜਰਬੇ ਦੀ ਗਲ ਹੈ ਕਿ ਸਾਰੇ ਪੰਜਾਬ ਵਿਚ ਇਕ ਵੀ spray ਕਰਨ ਦੀ ਚੰਗੀ ਮਸ਼ੀਨ ਨਹੀਂ ਸੀ, ਜਿਥੇ ਕਿ ਸੈਂਕੜੇ, ਹਜ਼ਾਰਾਂ ਮਸ਼ੀਨਾਂ ਦੀ ਲੋੜ ਸੀ। ਨਤੀਜਾ ਇਹ ਹੋਇਆ ਕਿ ਨਰਮੇ ਦੀ ਫ਼ਸਲ ਖ਼ਰਾਬ ਹੋ ਗਈ। ਇਸ ਲਈ ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਇਸ ਤਰ੍ਹਾਂ ਦੀਆਂ ਹਜ਼ਾਰਾਂ ਮਸ਼ੀਨਾਂ ਛੇਤੀ ਤੋਂ ਛੇਤੀ ਮੰਗਵਾਈਆਂ ਜਾਣੀਆਂ ਚਾਹੀਦੀਆਂ ਹਨ, ਤਾਕਿ ਫ਼ਸਲ ਦੀ ਇਸ ਤਰ੍ਹਾਂ ਦੀ ਤਬਾਹੀ ਨਾ ਹੋਵੇ, ਜਿਸ ਤਰ੍ਹਾਂ ਕਿ ਅੱਗੇ ਹੋਈ ਹੈ।

ਇਸ ਤੋਂ ਬਾਅਦ ਕੁਰੱਪਸ਼ਨ ਦੂਰ ਕਰਨ ਬਾਰੇ ਜ਼ਿਕਰ ਕੀਤਾ ਗਿਆ ਹੈ। ਇਹ ਆਮ ਵੇਖਣ ਵਿਚ ਆਇਆ ਹੈ ਕਿ ਕੁਰੱਪਸ਼ਨ ਦੀ ਇੰਨੀ ਬੀਮਾਰੀ ਫੈਲੀ ਹੋਈ ਹੈ ਕਿ ਲੋਕਾਂ ਨਾਲ ਬੜੀ ਬੇਇਨਸਾਫ਼ੀ ਹੋ ਰਹੀ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਜਿਥੇ anti-corruption staff ਕਾਇਮ ਕੀਤਾ ਹੈ, ਉਥੇ ਇਸੇ ਤਰ੍ਹਾਂ anti-communalism staff ਵੀ ਹੋਣਾ ਜ਼ਰੂਰੀ ਹੈ ਕਿ ਜਿਸ ਰਾਹੀਂ ਸਭ ਮਹਿਕਮਿਆਂ ਵਿਚੋਂ ਬੇਇਨਸਾਫ਼ੀਆਂ ਨੂੰ ਰੋਕਿਆ ਜਾਏ।

ਮੈਂ ਸੁਣਿਆ ਹੈ ਕਿ ਡਿਸਟ੍ਰਿਕਟ ਬੋਰਡਾਂ ਦੇ ਟੁਟ ਜਾਣ ਕਰਕੇ ਡਿਸਟ੍ਰਿਕਟ ਬੋਰਡ ਫੀਰੋਜ਼ਪੁਰ ਵਿਚ ਇਕ ਫਿਰਕੇ ਦੇ employees ਨਾਲ ਬੇਇਨਸਾਫ਼ੀ ਤੇ ਧੱਕੇ ਦਾ ਵਤੀਰਾ ਕੀਤਾ ਜਾ ਰਿਹਾ ਹੈ ਕਿ ਜਿਸ ਨਾਲ ਉਹ ਬੜੇ ਤੰਗ ਹੋਏ ਪਏ ਹਨ। ਲੋਕ ਬੇਕਾਰ ਹੋ ਰਹੇ ਹਨ। ਇਸ ਲਈ, ਸਪੀਕਰ ਸਾਹਿਬ, ਮੈਂ ਆਪਦੇ ਰਾਹੀਂ ਮਨਿਸਟਰ ਸਾਹਿਬ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਗੱਲ ਦੀ ਇਨਕੁਆਰੀ ਕੀਤੀ ਜਾਏ, ਅਤੇ ਉਨ੍ਹਾਂ ਮਸੂਮਾਂ ਨੂੰ ਛੁਟਕਾਰਾ ਦਿਵਾਇਆ ਜਾਏ ਜਿਨ੍ਹਾਂ ਦੇ ਨਾਲ ਕਿ ਬੇਇਨਸਾਫੀ ਹੋ ਰਹੀ ਹੈ, ਸਿਰਫ਼ ਇਸ ਕਰਕੇ ਕਿ ਉਹ ਇਕ ਫਿਰਕੇ ਦੇ ਲੋਕ ਹਨ।

ਇਕ ਗੱਲ ਹੋਰ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਨਕਮ ਟੈਕਸ ਇਸ ਸ਼ਰ੍ਹਾ ਨਾਲ ਚਾਰਜ ਕੀਤਾ ਜਾਂਦਾ ਹੈ ਕਿ ਜਿਸ ਦੀ ਇਨਕਮ ਪੰਜ ਹਜ਼ਾਰ ਹੈ ਉਸ ਤੋਂ ਕਿਸੇ ਇਕ ਤਰੀਕੇ

ਨਾਲ ਅਤੇ ਜਿਸਦੀ ਇਨਕਮ 10,000 ਹੈ, ਉਸ ਤੋਂ ਕਿਸੇ ਹੋਰ ਸ਼ਰ੍ਹਾ ਨਾਲ ਅਤੇ ਇਸੇ ਤਰ੍ਹਾਂ different ਇਨਕੰਮ ਤੇ different ਸ਼ਰ੍ਹਾ ਨਾਲ ਚਾਰਜ ਕੀਤਾ ਜਾਂਦਾ ਹੈ। ਮੈਂ ਇਸ ਸਿਲਸਿਲੇ ਵਿਚ ਸਰਕਾਰ ਨੂੰ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਗ਼ਰੀਬ ਕਿਸਾਨਾਂ ਅਤੇ ਜ਼ਿਮੀਦਾਰਾਂ ਤੋਂ ਜਿਹੜਾ ਮਾਲੀਆ ਵਸੂਲ ਕੀਤਾ ਜਾਂਦਾ ਹੈ, ਉਹ ਵੀ ਖਾਸ income tax ਵਾਂਗੂੰ proportional ਸ਼ਰ੍ਹਾ ਨਾਲ ਵਸੂਲ ਹੋਣਾ ਚਾਹੀਦਾ ਹੈ।

ਇਹਨਾਂ ਲਫ਼ਜ਼ਾਂ ਨਾਲ ਮੈਂ ਗਵਰਨਰ ਸਾਹਿਬ ਦੇ ਐਡਰੈਸ ਬਾਰੇ motion of thanks ਦੀ ਪ੍ਰੋੜ੍ਹਤਾ ਕਰਦਾ ਹਾਂ।

**चौधरी श्री चन्द** (बहादुरगढ़) : साहिबे सदर, जो तजवीज़ हाऊस के सामने है, उस की ताईद करने के लिये मैं खड़ा हुआ हूं। मैंने जो तकरीरें यहां पर सुनी हैं. . .

**श्री लाल चन्द** : स्पीकर साहिब, मुझे टाइम नहीं दिया गया।

**अध्यक्ष महोदय** : मिलेगा। (He will get time to speak.)

**चौधरी श्री चन्द** : जो तकरीरें इस हाऊस में हुई हैं उन से मालूम होता है कि आनरेबल मैम्बर्ज़ बहुत छोटी-छोटी तफसील में चले गये। गवर्नर साहिब का ऐड्रेस तो Statement of Broad Policy of the Government के बारे में होता है। अगर हम अच्छे मियार से इस ऐड्रेस को देखें तो पता चलेगा कि गवर्नमैंट की जो broad policy है, जो objective है, उस के बारे में इस में साफ लिखा है कि इस गवर्नमैंट का मन्शा है कि पंजाब को Socialistic Pattern of Society के तर्ज़ पर बढ़ाया जाये और आगे ले जाया जाए। दूसरी चीज़ यह है कि पंजाब के अन्दर जहां जहां कारखाने हैं उन को बढ़ाया जाए और लोगों की आमदनी को बढ़ा कर उन की जिन्दगी का मियार ऊंचा उठाया जाए। इस के लिये गवर्नमैंट ने क्या तरीका अख्तियार किया है, पहिली पांच-साला स्कीम में उन्होंने क्या क्या काम किया और आगे उन को क्या-क्या करना है, गवर्नमैंट क्या क्या इरादा रखती है, यह सब तफसील के साथ इस ऐड्रेस में दिया गया है।

जो तकरीरें मैं ने सुनी हैं, उन से साफ़ ज़ाहिर है कि किसी भी मुकर्रर ने यह नहीं कहा कि इस ऐड्रेस में यह चीज़ ग़लत है या अच्छी नहीं है।

**एक आवाज** : कहा है।

**चौधरी श्री चन्द** : हां फरमाइये क्या फरमाते हैं।

**एक मैम्बर** : कहा है।

**चौधरी श्री चंद** : आप ज़रा ठहर जाइये, मैं अभी बतलाता हूं कि क्या कहा है। मेरे एक दोस्त हैं उन्होंने कहा है कि अफसरों के लिये तो बड़ी बड़ी कोठियां बनाई गई हैं और चपड़ासियों के लिये बहुत छोटे-छोटे क्वार्टर्ज़ बनाए गये हैं। मैं समझता हूं कि उन का ख्याल है कि चपड़ासी गवर्नर की कोठी में आ जाये और गवर्नर चपड़ासी के क्वार्टर में चला जाए। (*cheers from treasury benches*)। लेकिन मैं समझता हूं कि मेरे दोस्त को

[चौधरी श्री चन्द]

ग़लतफहमी है अगर वह इस तरह से Socialistic Pattern of Society लाना चाहते हैं तो। Socialistic Pattern of Society का यह मतलब नहीं है। देखने की बात तो यह है कि किन आदमियों की कितनी ज़रूरत है। अगर यही नुकता निगाह रहा तो कल के दिन आप यह भी कहेंगे कि एक आदमी जो 6 फुट लम्बा है उस को भी एक छटांक खाना और एक छोटे बच्चे को भी एक छटांक खाना दिया जाये। क्या आप का यही Socialistic Pattern of Society है? (*Cheers from the treasury benches*) यही नहीं, मेरे एक दोस्त को यह बात चुभी कि इस ऐड्रेस की छपाई अच्छी है, लिखाई अच्छी है और इस का कागज़ अच्छा है। तो मैं यह कहना चाहता हूं कि यह है मियार Socialistic Pattern of Society के जज करने का!

मेरे दोस्त कहते हैं कि चंडीगढ़ खराब है। गवर्नमैण्ट डिस्ट्रिक्ट बोर्डज़ के इलैक्शन नहीं करती इस लिये खराब है। मैं पूछता हूं कौन सी ऐसी चीज़ है कि जिस के लिये उन्होंने कहा हो कि यह खराब नहीं हैं?

यहां कहा जाता है कि बच्चों की किताबें इतनी खराब छपी हैं कि उन की आंखें खराब हो जाती हैं और ऐड्रेस इतना अच्छा छापा है। मैं पूछता हूं कि बच्चों की आंखें खराब होने से और गवर्नर का ऐड्रेस अच्छा होने से क्या relevancy है?

**एक मेम्बर** : आप खुशामद कर रहे हैं।

**चौधरी श्री चंद** : देखिये अगर आप बीच में बोलेंगे तो सुनेंगे ज़रूर। आप को शान्ति से सुनना चाहिये। तो यह है उन की Socialistic Pattern of Society।

अगर मेरे दोस्त ग़ौर से ऐड्रेस को पढ़ते तो पता चलता जैसा कि उस में साफ लिखा है कि Socialistic Pattern of Society का यह मतलब है कि हम equal opportunities को और justice to all को ensure करेंगे। आप कहते हैं कि हमें बड़ी बड़ी नौकरियां दे दो क्योंकि Socialistic Pattern of Society है। आप को बड़ी फिक्र पड़ी है। क्या आप को पता है कि जब से सृष्टि पैदा हुई है तब से अनाज की इतनी कमी नहीं हुई है जितनी कि आज है? मैं यह पूछना चाहता हूं कि जब लड़ाई छिड़ी हुई थी तो क्या आप अमेरिका में थे? आप को पता नहीं कि अनाज की क्या कीमतें थीं उस वक्त? यह जो अनाज की कीमतें बढ़ गई हैं तो क्या आप यह कहते हैं कि उन गरीब किसानों को मार दो? क्या आप चाहते हैं कि उन का अनाज इस कीमत पर न बिके?

आप कहते हैं कि land reform नहीं हुआ। मैं कहता हूं कि आपने ज़मीनों के लिये ceiling लागू कर दी है और ज़मीन को बांटा जा रहा है, ज़रायती रिफार्म्ज़ कर बैठे हैं। आप हैं, कोठियां संभाले बैठे हैं। 30 एकड़ की जो ceiling की है वह क्या land reforms के under नहीं आती? मैं समझता हूं कि इन लोगों का मतलब है कि शहर के लोग अमीर हो जाएं और उन की कोठियों के पास कोई

न आए। कोई कहता है कि यह कारखाने क्यों लगे हैं, बिजली खर्च होती है। मुझे हैरानी है कि उन्हें बिजली के कारखाने और progress क्यों अच्छी नहीं लगती ?

फिर हरियाना के लिये Address में कुछ नहीं लिखा जाता। मैं अर्ज़ करूं कि Regional Committees जो हैं उन को अगर आप ठीक तरह से चलाते हैं तो उन में सब कुछ है। यह detail इन कमेटियों से मिलेगी कि वहां के तीन चपड़ासी और पांच क्लर्क बनेंगे। इस काम के लिये हुकूमत ने Regional कमेटियां मंजूर की हैं। इस लिये यह कहना कि Regional कमेटियां अगर बन गईं तो सरकार तबाह हो जायेगी और लोगों का नुकसान होगा, यह एक बेबुनियादी सी बात है। इस सिलसिले में मुझे एक कहानी याद आ गई, जो मैं बताना चाहता हूं। साहिबे सदर, एक गांव में दो भाई रहते थे। एक बड़ा चतुर और दूसरा सीधा सा था। जो स्याना था वह शहर में आ गया, उस ने वहां कोठी बना ली और अपने लड़कों को कालेज में पढ़ने के लिये भेज दिया। दूसरे भाई को जो सीधा था उस को कहा कि तुम गांव में रहो और खेती बाड़ी का काम करो। वह बेचारा गांव में खेती का काम करता था, उस के बच्चे पशु चराते थे और उस की बीबी गोबर थापती रहती थी। मगर वह शहर में रहने वाला भाई छ: महीने के बाद उस के पास जाता था और फसल का आधा हिस्सा ले कर शहर को लौट आता था। जब गांव वाले भाई ने देखा कि काम मैं करता हूं और मेरा भाई बगैर काम करने के ही हिस्सा ले जाता है तो उस ने सोचा कि मुझे अलहदा होने में फ़ायदा रहेगा। इस पर उस ने अलहदा होने के लिये कहा। मगर जो चालाक भाई था उस ने कहा कि अगर हम अलहदा अलहदा हो गए तो हमारी बदनामी होगी, यह होगा, वह होगा। उन का यह झगड़ा जब खत्म न हुआ तो लोगों ने उन को अलहदा अलहदा कर दिया। अलहदा होने के बाद भी जो चालाक भाई था वह अपना वावेला करता रहा। मगर अब क्या हो सकता था जब उन को लोगों ने अलग अलग कर दिया था। तो साहिबेसदर, मेरा कहने का मतलब यह है कि Regional Committees की भी यही हालत है। कुछ लोगों ने ठेकेदारी बना ली थी और वह कोठियों में रहते थे और दूसरों के साथ बेइन्साफी हो रही थी। इस लिये उन्होंने कहा कि हमें अलहदा कर दिया जाए। इस में क्या मुसीबत हो गई। मगर अब मैं आप को बताना चाहता हूं कि अगर आप मुकदमेबाज़ी में पड़ेंगे तो उस से तबाही के सिवा और कुछ न होगा। इस लिये मैं कहता हूं कि Regional Committees अगर बन गई हैं तो इस में क्या बुरा हुआ। अगर आप लोग खराबी करेंगे तो मैं challenge करता हूं कि सब से पहले आप तबाह होंगे। क्या बिगड़ गया है रिजनल फार्मूले से ?

**अध्यक्ष महोदय** : आप के अज़ीज़ ही तो इस को पसन्द नहीं करते। (It is the kith and kin of the hon. Member who do not like it.)

**चौधरी श्री चन्द** : साहिबे सदर, यह उन की liking की बात नहीं है। यह चीज़ Parliament ने पास की है और Constitution में आ चुकी है। इस लिए इस पर लम्बी चौड़ी बहस करनी फ़ज़ूल बात है। Propaganda के लिए Regional Formula के खिलाफ़ speech करने का क्या फ़ायदा है।

[चौधरी श्री चन्द]
मैं तो कहता हूं कि अब अगर सारी सभा भी कह दे कि Regional Formula खराब है तो यह बदला नहीं जा सकता ।

**श्री लाल चन्द** : अगर सारी Assembly कह दे तो जरूर बदलेगा ।

**चौधरी श्री चन्द** : साहिबे सदर, मैं यह अर्ज़ कर रहा था कि इस Regional Formula को चलाने के लिये आपोज़ीशन भी अपना साथ दे और गवर्नमेंट भी मदद करे । इस से सारे पंजाब की भलाई होगी ।

अब इस के बाद, साहिबे सदर मैं Education की बाबत कुछ अर्ज़ करना चाहता हूं । हमारे हिन्दोस्तान के Prime Minister श्री नेहरू, जो इस मुल्क के बड़े भारी नेता हैं, वह कहते हैं कि यहां casteless society बनानी है और फिरकादारी को खत्म करना है । लेकिन यह कैसे खत्म हो सकती है । इस के लिये हमें एक इलाज करना होगा । वह इलाज यह है कि हम सब को मिल कर पंजाब में जो communal schools और colleges हैं उन को बन्द करना पड़ेगा, वरना 25 सालों तक आप यह ज़हर पैदा करते रहेंगे । चाहे कोई खालसा कालेज है, चाहे दयानन्द स्कूल है, या वैश्य कालेज है, या बालमीकि आश्रम है या हिन्दू कालेज है, यह सब के सब communal Institutions हैं । इन में अगर आप अपने लड़कों को पढ़ाते रहेंगे तो 25 साल तक फिरकादारी की ज़हर फैलती जाएगी और जिस बच्चे पर 25 साल तक यह ज़हर असर करती रहे, उस को उस में से बाद में निकाला नहीं जा सकता ।

**श्री बारू राम** : On a point of order, Sir. दो करोड़ का बजट पहले गवर्नमेंट से मंज़ूर करवाएं तालीम के लिये और फिर private institutions को खत्म करने की suggestion देना ।

**चौधरी श्री चंद** : पंजाब ने जैसे और चीज़ों में पहल की है, ऐसे ही इस काम में भी इस को पहल करनी होगी और Religious Institutions का पढ़ाने का pattern बदलना पड़ेगा ।

**चौधरी बलबीर सिंह** : जाट कालेज का भी ।

**चौधरी श्री चंद** : हां जी, उस का भी । वह अलहदा नहीं । अगर यह बात न होगी तो यह पक्की बात है कि 25 साल तक, जब किसी के ख्यालात पक जायें, तो वह बदल नहीं सकते ।

**चौधरी बलबीर सिंह** : आप तो बदल गये हैं !

**चौधरी श्री चंद** : मुझे पता नहीं मैं बदला हूं या मेरे अज़ीज़ बदले हैं । कभी वह भी मेरे साथ टिकट लेने के लिये दौड़े फिरते थे ।

**Shri Rup Singh Phul** (Hamirpur 'R'): Mr. Speaker, before I express myself on the Address of the Governor, I may submit that........

मेरी दुनिया अजीब दुनिया है,
यानी वुह बदनसीब दुनिया है ।
वरना आज ईद और मैं भूका,
मेरी दुनिया ग़रीब दुनिया है ।

My submission is that the Address of the Governor is a fine painting of the achievements of the Government during the last five years and it is full of future hope and promise. Well, I am not here to depict the picture which has been so finely painted by those who have drafted it. But I am out to depict the horrible scenes of the backward district of Kangra. Everybody is trying to speak in favour of his own area but not for the whole State of Punjab. If such is the condition, I, too, have every right and I am also here to convey to you my message. Mr. Speaker, I convey to the Government through you the message of the solitary hamlet situated in an out of the way village where a babbling babe is crying for a loaf of bread, where a hoary headed grand-mother is crying for a tablet of medicine and where the ill-fated unemployed youngman is making frantic efforts for existence because necessities of life are denied to him in this era of civilization. My submission is that in the Kangra District, the position is quite different. Kangra has been a repository of cannon fodder and a reserve stock of soldiers during the British regime. But it appears that the position there is still the same. I may tell the House. that some 7 or 8 years back, Dr. Gopi Chand Bhargava, the then Chief Minister of Punjab went there along with the then Commander-in-Chief Shri Cariappa. I had to plead the cause of Kangra District so far as the expansion of Hydro-electric power to the towns and villages of Kangra was concerned. I may just recite a couplet in this connection.

बिजली देने के लिये कांगड़ा मशहूर रहे
जिस से ज़िलमते कुर्राए फल्लक तो पुरनूर रहे ।
वाए नाकामी कि यह तूर बहुत दूर रहे ।
कांगड़ा फिर भी अंधेर में बदस्तूर रहे ।
चारागर कोई नहीं दहर में बेचारों का ।
हक छिना जाता है किस शान से हकदारों का ।

**अध्यक्ष महोदय** : स्पीच तो आप English में करते हैं लेकिन शायर उर्दू के मालूम होते हैं । (The hon. Member is delivering his speech in English but he seems to be an Urdu poet.)

Now, Sir, the area of this district is a little less than 1/3rd of the whole area of the pre-integrated Punjab. But there is only one college in the district. If a poor student of Kangra District wants to prosecute higher studies, he will have to cover from 100 to 200 miles in order to join the college. This is the sad state of affairs in this District so far as educational facilities are concerned. In my own Tehsil Hamirpur, which is the home of sturdy soldiers, who have scaled the heights of marshal fame and who are recipients of highest awards for gallantry, people are ignored and ignored altogether. There is no college in the ilaqa. They will have to cover 60 to 70 miles in order to go to the college.

[Shri Rup Singh Phul]

It is an irony of fate that the cadre of I.A.S, I.P.S. and other higher jobs of this sort are allotted to *Jullundurwalas and Harianawalas* and the portfolio of peons, chaukidars, cooks, etc. is allotted to Una and Kangra people. Mr. Speaker, this cannot be tolerated in this era of civilization.

Moreover, there is always scarcity condition prevailing in the Kangra District. Something substantial has to be done for this backward and deficit area so that we could also make economic advancement and progress.

Then there is another thing which I want to bring to your notice. In the Address it has been stated that Kulu Sub-Division and the Tribal (Scheduled) Areas of Lahaul and Spiti have been exempted from the payment of the tuition fee. What a fine thing it would have been if the whole of the Kangra District had been exempted from the payment of the tuition fee. That thing could only be done if this area was declared as a backward area. Sir, the Kangra District is a hilly area. The agriculture does not provide full time employment to the people. There should be some industrial occupations to give them employment during their vacant period.

Another point is that Government has been pleased to make some efforts to ameliorate the conditions of the down-trodden, the low-paid Government employees and others. But what is the condition of the domestic servants who are doing everything—sweeping your doors and cleaning your utensils. There is no end to their sufferings and there is no limit to their duty hours, what a pitiable condition. Those innocent faces—those innocent-looking youngmen who have come from the hilly areas are also loving sons and loving children of their parents.

I want to bring to your notice one thing more. No reference has been made in the Address to the preservation of arts, folk songs and literature. The Kangra School of Paintings is widely known and everybody knows that no other school on the face of earth can stand comparison with it. But I regret to state that no reference has been made to it in the Address and adequate funds have not been allocated for it.

In the end, Sir, I want to bring one small point to your notice. It relates to the Hamirpur Tehsil. This big and vast Tehsil is equal in area to the whole of Jullundur District. For the last one year, no lady doctor has been appointed in that Tehsil. It is really an irony of fate.... I reiterate that this is a bad picture of things and that proper steps should be taken to set things right.

Sir, much has been said about the tenants. I want to tell for the information of the House that the lot of tenants-at-will is very pitiable. The measures taken for the security of tenure have given them insecurity. This is rather an anomaly or a misnomer. Since these laws were passed, many of the tenants-at-will have been served with notices of ejectment. But for the ban placed on ejectments, you may have found hundreds of nomadic tribes wondering in bewilderment and crying for shelter.

**ਸ਼੍ਰੀ ਲਾਲ ਚੰਦ (ਜਲੰਧਰ ਸ਼ਹਿਰ, ਉੱਤਰ ਪੂਰਬ)**: ਮਾਨਯੋਗ ਪਰਧਾਨ ਜੀ, ਮੈਂ ਵੀ ਬਾਕੀ ਕਈ ਭਰਾਵਾਂ ਵਾਂਗ maiden speech ਹੀ ਕਰਨਾ ਚਾਹੁੰਦਾ ਹਾਂ ।

अध्यक्ष महोदय : मगर मेरा सवाल है कि आप खुद तो maiden नहीं हैं। (हंसी)

(But, I think, the hon. member is not a maiden.)(*laughter*)

**ਸ੍ਰੀ ਲਾਲ ਚੰਦ:** ਨਹੀਂ ਜੀ, ਮੈਂ ਤਾਂ maiden ਨਹੀਂ ਪਰ ਸਪੀਚ ਮੇਰੀ ਜ਼ਰੂਰ maiden ਹੀ ਹੈ। ਮੈਂ ਇਹ ਗਲ ਇਸ ਲਈ ਕਹਿ ਰਿਹਾ ਹਾਂ ਕਿ ਤੁਸੀਂ maiden speech ਕਰਨ ਵਾਲਿਆਂ ਨਾਲ ਕੁਝ ਰਿਆਇਤ ਵਰਤਦੇ ਹੋ ਅਤੇ ਮੈਂ ਵੀ ਸਮਝਦਾ ਹਾਂ ਕਿ ਸ਼ਾਇਦ ਮੈਨੂੰ ਵੀ ਕੁਝ ਫ਼ਾਇਦਾ ਪੁਜੇ।

ਪਰਧਾਨ ਜੀ, ਸਰਕਾਰੀ ਬੈਂਚਾਂ ਤੇ ਬੈਠਣ ਵਾਲਿਆਂ ਦੀ ਤਰ੍ਹਾਂ ਮੈਂ ਵੀ ਇਸ ਐਡਰੈਸ ਦੀ ਥੋੜ੍ਹੀ ਬਹੁਤ ਪ੍ਰਸੰਸਾ ਜ਼ਰੂਰ ਕਰਾਂਗਾ। ਮੈਂ ਇਸ ਦੀ ਪ੍ਰਸੰਸਾ ਇਸ ਲਈ ਕਰਾਂਗਾ ਕਿ ਇਸ ਵਿਚ ਉਨ੍ਹਾਂ ਨੇ ਨਵੀਆਂ ਚੀਜ਼ਾਂ ਦਸੀਆਂ ਹਨ ਅਤੇ ਕੁਝ ਨਵੇਂ ideas ਦਿਤੇ ਹਨ। ਮਿਸਾਲ ਦੇ ਤੌਰ ਤੇ orphan homes ਦਾ ਨਵਾਂ idea ਦਿਤਾ ਹੈ, welfare extension Projects, colony for beggers ਅਤੇ poor children's holiday home ਦਾ ਵੀ ਜ਼ਿਕਰ ਕੀਤਾ ਹੈ। ਇਸ ਦੇ ਨਾਲ ਨਾਲ Consolidation Department ਦੇ ਕੰਮ ਬਾਰੇ ਵੀ ਕੁਝ ਗੱਲਾਂ ਦਸੀਆਂ ਹਨ। ਇਸ ਮਹਿਕਮੇ ਵਿਚ ਜਿਤਨਾ ਕੰਮ ਹੋ ਰਿਹਾ ਹੈ, ਉਸ ਵਿਚ ਭਾਵੇਂ ਤਰੁਟੀਆਂ ਤਾਂ ਜ਼ਰੂਰ ਹਨ ਪਰ ਅਸੂਲਨ ਜੇਕਰ ਵੇਖਿਆ ਜਾਵੇ ਤਾਂ ਬਹੁਤ ਅੱਛੀ ਚੀਜ਼ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਇਸ ਦੇ ਵਿਚ ਗਵਰਨਰ ਸਾਹਿਬ ਨੇ shelter homes, prisoner's after care societies ਅਤੇ child guidance clinics ਜੈਸੀਆਂ ਚੀਜ਼ਾਂ ਦਾ ਵੀ ਜ਼ਿਕਰ ਕੀਤਾ ਹੈ ਜਿਹੜੀ ਕਿ ਬਹੁਤ ਹੀ ਚੰਗੀ ਗਲ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਦਿਮਾਗ਼ ਵਿਚ ਅਜਿਹੀਆਂ ਗੱਲਾਂ ਪਹਿਲੀ ਦਫ਼ਾ ਹੀ ਆਈਆਂ ਹਨ ਅਤੇ ਇਨ੍ਹਾਂ ਚੀਜ਼ਾਂ ਵਲ ਪਹਿਲੀ ਦਫ਼ਾ ਹੀ ਧਿਆਨ ਦਿਤਾ ਹੈ। ਇਸ ਲਈ ਮੈਂ ਹੋਰ ਵੀ ਜ਼ਿਆਦਾ ਪ੍ਰਸੰਸਾ ਕਰਦਾ ਹਾਂ। ਮਗਰ ਮੈਂ ਇਸ ਦੇ ਨਾਲ ਹੀ ਇਹ ਗਲ ਵੀ ਜ਼ਰੂਰ ਕਹਾਂਗਾ ਕਿ ਜੇਕਰ ਇਹ ਚੀਜ਼ਾਂ ਸਿਰੇ ਚੜ੍ਹ ਜਾਣ ਤਾਂ ਤੇ ਬੜੀ ਚੰਗੀ ਗਲ ਹੈ ਪਰ ਕਿਤੇ ਇਹੋ ਗਲ ਨ ਹੋਵੇ ਕਿ :

"ਦਿਲ ਕੇ ਬਹਿਲਾਨੇ ਕੋ ਗ਼ਾਲਿਬ ਯੇਹ ਖਿਆਲ ਅੱਛਾ ਹੈ"

ਇਹ ਸਾਰੀ ਪ੍ਰਸੰਸਾ ਕਰਨ ਤੋਂ ਬਾਅਦ, ਮੈਂ ਇਹ ਵੀ ਜ਼ਰੂਰ ਕਹਾਂਗਾ ਕਿ ਇਸ ਐਡਰੈਸ ਵਿਚੋਂ ਬਹੁਤ ਸਾਰੀਆਂ ਗੱਲਾਂ ਨਿਕਲ ਗਈਆਂ ਹਨ, ਜਿਨ੍ਹਾਂ ਦਾ ਛੋਟਾ ਜਿੰਨਾ sketch ਤਾਂ ਕੀ, hint ਤਕ ਵੀ ਨਹੀਂ ਦਿਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਉਹ ਇੰਨੀ ਮਹੱਤਤਾ ਰਖਦੀਆਂ ਸਨ ਕਿ ਉਨ੍ਹਾਂ ਤੋਂ ਬਗ਼ੈਰ ਇਹ Address ਕੁਝ ਸੁੰਨਾ ਸੁੰਨਾ ਲਗਦਾ ਹੈ। Unemployment ਦਾ ਮਸਲਾ ਇਤਨਾ ਭਿਆਨਕ ਹੈ ਪਰ ਉਸਦਾ ਕਿਤੇ ਨਾਂ ਵੀ ਨਹੀਂ ਆਇਆ ਹੈ। Refugees ਦਾ ਮਸਲਾ ਵੀ ਕੋਈ ਘਟ ਨਹੀਂ ਉਸ ਦੇ ਮੁਤਅੱਲਕ ਵੀ ਕੁਝ ਨਹੀਂ ਕਿਹਾ ਗਿਆ ਹੈ। ਫਿਰ taxes ਦਾ burden ਇਤਨਾ ਬਧ ਗਿਆ ਹੈ ਅਤੇ ਹੋਰ ਵੀ ਵਧਾਇਆ ਜਾ ਰਿਹਾ ਹੈ ਕਿ ਲੋਕਾਂ ਦੀ ਕਮਰ ਟੁਟ ਗਈ ਹੈ। ਇਸ ਦਾ ਕੋਈ ਜ਼ਿਕਰ ਨਹੀਂ। sales tax ਦੇ ਸਿਲਸਿਲੇ ਵਿਚ ਇੰਨੇ ਚਿਰ ਤੋਂ agitation ਚਲ ਰਹੀ ਹੈ, ਪਰ ਉਸ ਦੀ ਵੀ ਇਸ ਵਿਚ ਕੋਈ ਗਲ ਨਹੀਂ। ਇਸ ਤੋਂ ਇਲਾਵਾ ਪਟਵਾਰੀਆਂ ਦੀ lot ਦੇ

[ਸ਼੍ਰੀ ਲਾਲ ਚੰਦ]

ਮੁਤਅੱਲਕ, ਥੋੜ੍ਹੀ ਤਨਖ਼ਾਹ ਲੈਣ ਵਾਲੇ ਕਰਮਚਾਰੀਆਂ, ਟੀਚਰਜ਼, ਅਤੇ peons ਦੀ lot ਦੇ ਬਾਰੇ ਇਸ ਵਿਚ ਕੋਈ ਗੱਲ ਬਾਤ ਤਕ ਨਹੀਂ ਕੀਤੀ ਗਈ ਕਿ ਕੀ ਉਨ੍ਹਾਂ ਨੂੰ ਵੀ ਕੁਝ relief ਦੇਣਾ ਹੈ ਜਾਂ ਨਹੀਂ । ਫਿਰ ਤੁਸੀਂ ਵਿਚਾਰੇ ਪੁਲਿਸ ਦੇ ਛੋਟੇ ਕਰਮਚਾਰੀਆਂ ਨੂੰ ਲੈ ਲਓ, ਜਿਨ੍ਹਾਂ ਤੋਂ ਕਿ 24 ਘੰਟੇ duty ਲਈ ਜਾਂਦੀ ਹੈ । ਉਨ੍ਹਾਂ ਨੂੰ ਕੋਈ ਛੁੱਟੀ ਵਗੈਰਾ ਅਤੇ ਹੋਰ relief ਦੇਣ ਦੇ ਬਾਰੇ ਕੋਈ ਜ਼ਿਕਰ ਨਹੀਂ ਹੈ । ਮੈਂ ਸਮਝਦਾ ਹਾਂ ਕਿ ਇਹ ਇਸ ਦੇਸ਼ ਵਿਚ Socialistic Pattern of Society ਲਿਆਉਣ ਦੀ ਕਾਹਲੀ ਵਿਚ ਹਨ ਅਤੇ ਇਸੇ ਕਾਹਲੀ ਵਿਚ ਇਨ੍ਹਾਂ ਗਰੀਬ ਲੋਕਾਂ ਦੇ ਨਾਂ omit ਹੋ ਗਏ ਹਨ । ਇਸ ਤੋਂ ਇਲਾਵਾ ਮੈਂ top heavy administration, Ministers ਦੀ high salary ਅਤੇ Upper House ਦਾ ਜ਼ਿਕਰ ਕੀਤੇ ਬਿਨਾ ਨਹੀਂ ਰਹਿ ਸਕਦਾ । ਮੇਰਾ ਖਿਆਲ ਹੈ ਕਿ ਸ਼ਾਇਦ ਇਹ ਇਨ੍ਹਾਂ ਚੀਜ਼ਾਂ ਤੇ ਵੀ ਵਿਚਾਰ ਕਰਨਗੇ ਅਤੇ ਇਨ੍ਹਾਂ ਨੂੰ ਹੱਲ ਕਰਨਗੇ ।

Separation of Judiciary from the Executive ਦੇ ਮੁਤਅੱਲਕ ਵੀ ਕੁਝ ਨਹੀਂ ਕਿਹਾ ਗਿਆ ਹੈ । ਵੈਸੇ ਤਾਂ ਇਹ separation ਕਰ ਚੁੱਕੇ ਹੋਏ ਹਨ ਪਰ ਅਮਲੀ ਤੌਰ ਤੇ ਇਹ ਅਜੇ ਨਹੀਂ ਹੋ ਸਕੀ ਹੈ । Magistrates ਅਜੇ ਵੀ ਸਰਕਾਰ ਦੇ ਉੱਪਰ ਨਹੀਂ ਹੋ ਸਕਦੇ ਹਨ । ਉਹ Executive ਦੇ influence ਹੇਠ ਹੀ ਹਨ । Prosecuting Branch ਦੇ ਬਾਰੇ ਵੀ ਕੁਝ ਨਹੀਂ ਦਸਿਆ ਗਿਆ ਕਿ ਕੀ ਉਹ ਹਾਈ ਕੋਰਟ ਦੇ ਕੋਲ ਚਲੀ ਜਾਵੇਗੀ ਜਾਂ ਨਹੀਂ । Taxation Enquiry Committee ਨੇ ਜਿਹੜੀਆਂ recommendations ਕੀਤੀਆਂ ਸਨ, ਉਨ੍ਹਾਂ ਦੀ ਵੀ ਕੋਈ ਗੱਲ ਨਹੀਂ ਕੀਤੀ ਗਈ ਹੈ । ਛੋਟਿਆਂ ਕਰਮਚਾਰੀਆਂ ਦੇ ਗਰੇਡਾਂ ਬਾਰੇ ਜਿਹੜੀ Fletcher Committee ਦੀ report ਸੀ, ਉਹ ਵੀ ਦਬਾ ਲਈ ਹੈ ਅਤੇ ਕੋਈ ਜ਼ਿਕਰ ਤਕ ਨਹੀਂ ਕੀਤਾ । ਪੰਚਾਇਤਾਂ ਬਾਰੇ ਵੀ ਨਹੀਂ ਦਸਿਆ ਗਿਆ ਕਿ ਕੀ ਇਨ੍ਹਾਂ ਦਾ ਢਾਂਚਾ ਇਹੋ ਜਿਹਾ ਰਹੇਗਾ ਜਾਂ ਕੁਝ ਅਦਲਾ ਬਦਲੀ ਕਰਕੇ improvement ਕਰਨੀ ਹੈ । ਇਹ ਚੀਜ਼ਾਂ ਹਨ, ਜਿਨ੍ਹਾਂ ਬਾਰੇ ਮੈਂ ਤਫ਼ਸੀਲ ਨਾਲ ਗੱਲ ਕਰਨੀ ਚਾਹੁੰਦਾ ਹਾਂ ਅਤੇ ਚਾਹੁੰਦਾ ਹਾਂ ਕਿ ਕੁਝ ਆਪਣੀਆਂ ਤਜਵੀਜ਼ਾਂ ਆਪ ਦੇ ਸਾਹਮਣੇ ਰਖਾਂ ਪਰ ਸਮੇਂ ਦੇ ਨਾ ਹੋਣ ਕਰਕੇ ਮੈਂ ਮਜਬੂਰ ਹਾਂ । ਬਜਟ ਉੱਤੇ ਜੇਕਰ ਮੈਨੂੰ ਮੌਕਾ ਮਿਲਿਆ ਤਾਂ ਮੈਂ ਜ਼ਰੂਰ ਇਨ੍ਹਾਂ ਬਾਰੇ ਅਰਜ਼ ਕਰਾਂਗਾ ।

ਏਥੇ ਕਿਹਾ ਗਿਆ ਹੈ ਕਿ ਇਲੈਕਸ਼ਨ fair ਹੋਏ ਹਨ । ਮੈਂ ਜ਼ਿਆਦਾ detail ਵਿਚ ਨਹੀਂ ਜਾਣਾ ਚਾਹੁੰਦਾ । ਮੈਂ ਸਿਰਫ਼ ਏਨਾਂ ਕਹਿਣਾ ਚਾਹੁੰਦਾ ਹਾਂ ਕਿ ਜੇ ਮਨਿਸਟਰੀ ਕਾਇਮ ਹੋਵੇ ਔਰ dissolve ਨਾ ਕੀਤੀ ਗਈ ਹੋਵੇ ਤਾਂ ਇਹ ਕਹਿਣਾ ਕਿ ਇਲੈਕਸ਼ਨ fair ਹੋਏ ਹਨ, ਠੀਕ ਨਹੀਂ ਲਗਦਾ । ਮੈਂ ਜਾਣਦਾ ਹਾਂ ਕਿ ਜਿਥੋਂ ਜਿਥੋਂ ਵਜ਼ੀਰ ਖੜੇ ਹੋਏ ਸਨ, ਉਨ੍ਹਾਂ ਨੂੰ ਉਥੋਂ ਕਿੰਨੀ ਮਿਹਨਤ ਕਰਨੀ ਪਈ । ਮੈਂ ਇਹ ਸਭ ਗੱਲਾਂ ਚੰਗੀ ਤਰ੍ਹਾਂ ਸਮਝਦਾ ਹਾਂ । ਇਹ ਕਹਿੰਦੇ ਹਨ ਕਿ ਅਸੀਂ ਬੜੇ ਇਮਾਨਦਾਰਾਨਾ ਤਰੀਕੇ ਤੇ ਚਲਦੇ ਹਾਂ, ਲੇਕਿਨ ਇਸ ਦਾ ਕਿੰਨਾ

psychological effect ਅਫ਼ਸਰਾਂ ਦੇ ਦਿਮਾਗ ਤੇ ਪੈਂਦਾ ਹੈ, ਉਹ ਇਹ ਨਹੀਂ ਸਮਝਦੇ । ਉਹ ਲੋਕਾਂ ਨੂੰ ਤਰ੍ਹਾਂ ਤਰ੍ਹਾਂ ਦੇ ਲਾਲਚ ਦਿੰਦੇ ਹਨ । ਕਿਸੇ ਨੂੰ ਡਿਪੋ ਦੇ ਦਿੰਦੇ ਹਨ, ਕਿਸੇ ਨੂੰ ਕੋਇਲੇ ਦਾ ਕੋਟਾ ਦੇ ਦਿੰਦੇ ਹਨ ਅਤੇ ਕਿਸੇ ਨੂੰ ਲੋਹੇ ਦਾ ਕੋਟਾ ਦੇ ਦਿੰਦੇ ਹਨ । ਇਸ ਤਰ੍ਹਾਂ ਆਪਣੀ ਪੁਜ਼ੀਸ਼ਨ ਦਾ ਫ਼ਾਇਦਾ ਉਠਾ ਕੇ ਲੋਕਾਂ ਕੋਲੋਂ ਵੋਟਾਂ ਲੈਂਦੇ ਹਨ । ਇਸ ਤਰ੍ਹਾਂ ਮੰਡੀਆਂ ਦੇ ਲੋਕਾਂ ਦੀਆਂ ਵੋਟਾਂ ਕਾਬੂ ਕਰਦੇ ਹਨ । ਲੋਕਾਂ ਨੂੰ ਵੀ ਪਤਾ ਹੁੰਦਾ ਹੈ ਕਿ ਕਾਂਗਰਸ ਨੇ ਮੁੜ ਕੇ ਤਾਕਤ ਵਿਚ ਆ ਜਾਣਾ ਹੈ, ਇਸ ਵਾਸਤੇ ਇਸ ਡਰ ਨਾਲ ਵੀ ਉਹ ਵੋਟ ਦੇ ਦਿੰਦੇ ਹਨ । ਇਸ ਵਾਸਤੇ ਮੈਂ ਇਹ ਅਰਜ਼ ਕਰਦਾ ਹਾਂ ਕਿ ਇਹ ਮਨਿਸਟਰੀ ਨੂੰ dissolve ਕਰਕੇ ਇਕੋ ਜਿਹੀ ਪੁਜ਼ੀਸ਼ਨ ਕਰ ਕੇ ਸਾਡੇ ਨਾਲ ਇਲੈਕਸ਼ਨ ਲੜਦੇ ਤਾਂ ਅਸੀਂ ਵੇਖਦੇ ਕਿ ਇਹ ਕਿਸ ਤਰ੍ਹਾਂ ਇਲੈਕਸ਼ਨ ਦੇ ਮੈਦਾਨ ਵਿਚ ਸਾਡੇ ਨਾਲੋਂ ਅਗੇ ਵਧਦੇ । (*Thumping by Opposition.*)

ਇਸ ਦੇ ਨਾਲ ਹੀ ਕੁਰੱਪਸ਼ਨ ਦਾ ਮਸਲਾ ਹੈ, ਜਿਸ ਦੇ ਬਾਰੇ ਇਹ ਕਹਿੰਦੇ ਹਨ ਕਿ ਇਸ ਨੂੰ ਅਸੀਂ ਹੱਲ ਕੀਤਾ— ਸ਼ਾਇਦ ਇਮਾਨਦਾਰੀ ਨਾਲ । ਪਰ ਮੈਨੂੰ ਸ਼ੱਕ ਹੈ, ਅਪੋਜ਼ੀਸ਼ਨ ਨੂੰ ਸ਼ੱਕ ਹੈ ਕਿਉਂਕਿ ਮੈਂ ਜਾਣਦਾ ਹਾਂ ਕਿ ਇਨ੍ਹਾਂ ਦੇ by-laws ਇਸ ਤਰ੍ਹਾਂ ਦੇ ਬਣੇ ਹੋਏ ਹਨ ਕਿ ਉਨ੍ਹਾਂ ਵਿਚ ਖ਼ਾਮੀਆਂ ਹਨ । ਇਸ ਲਈ, ਸਾਨੂੰ ਇਨ੍ਹਾਂ ਦੇ efforts ਤੇ ਸ਼ੱਕ ਹੈ । ਕੁਰੱਪਸ਼ਨ ਤਾਂ ਇਨ੍ਹਾਂ ਨੂੰ ਅੰਗਰੇਜ਼ਾਂ ਦੀ legacy ਵਿਚ ਮਿਲੀ ਹੈ, ਇਹ ਇਨਸਾਨੀ ਫ਼ਿਤਰਤ ਵਿਚ ਚਲੀ ਆਉਂਦੀ ਹੈ । ਲੋਕਾਂ ਦਾ ਨਜ਼ਰੀਆ ਬਦਲਣ ਨਾਲ ਸਿਰਫ਼ ਕੁਰੱਪਸ਼ਨ ਦਾ ਤਰੀਕਾ ਹੀ ਬਦਲਿਆ ਹੈ । ਮੈਂ ਮੁੱਖ ਮੰਤਰੀ ਜੀ ਨੂੰ ਔਰ ਸਰਕਾਰ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਹ ਸਿਦਕਦਿਲੀ ਨਾਲ ਇਸ ਨੂੰ ਦੂਰ ਕਰਨ ਔਰ ਕੁਰੱਪਸ਼ਨ ਦੇ ਜੋ ਨਵੇਂ ਤਰੀਕੇ ਆਏ ਹਨ, ਉਨ੍ਹਾਂ ਨੂੰ eradicate ਕਰਨ । ਕੁਰੱਪਸ਼ਨ ਉਪਰ ਤੋਂ ਲੈ ਕੇ ਥੱਲੇ ਤਕ ਸਭ ਜਗ੍ਹਾ ਫੈਲੀ ਹੋਈ ਹੈ ਔਰ ਵੱਡੇ ਵੱਡੇ ਅਫ਼ਸਰ ਵੀ ਕੁੱਰਪਸ਼ਨ ਕਰਦੇ ਹਨ, ਲੇਕਿਨ ਇਨ੍ਹਾਂ ਦੇ by-laws ਵਿਚ ਏਨੀਆਂ ਖ਼ਾਮੀਆਂ ਹਨ ਕਿ ਕੁਰੱਪਸ਼ਨ ਖਤਮ ਨਹੀਂ ਹੋ ਰਹੀ । ਮੈਂ ਚਾਹਾਂਗਾ ਕਿ ਐਂਟੀ-ਕੁਰੱਪਸ਼ਨ ਕਮੇਟੀ ਵਿਚ ਅਪੋਜ਼ੀਸ਼ਨ ਦੇ ਨਮਾਇੰਦਿਆਂ ਨੂੰ ਵੀ ਸ਼ਾਮਲ ਕੀਤਾ ਜਾਏ ਤਾਕਿ ਅਸੀਂ ਦੱਸ ਸਕੀਏ ਕਿ ਤੁਹਾਡੇ ਆਦਮੀ ਕੀ ਕੁਝ ਕਰ ਰਹੇ ਹਨ । ਇਸ ਤਜਵੀਜ਼ ਤੇ ਗੌਰ ਕਰੋ, ਤਾਂ ਕੁਰੱਪਸ਼ਨ ਦੂਰ ਹੋ ਸਕਦੀ ਹੈ ।

ਇਸ ਦੇ ਇਲਾਵਾ ਇਹ ਕਿਹਾ ਗਿਆ ਹੈ ਕਿ ਅਸੀਂ ਹਰੀਜਨਾਂ ਦੀ ਹਾਲਤ ਬਿਹਤਰ ਕਰ ਦਿੱਤੀ ਹੈ । ਲੇਕਿਨ ਹਾਲਤ ਬਿਲਕੁਲ ਇਸ ਦੇ ਬਰਅਕਸ ਹੈ । ਹਰੀਜਨਾਂ ਕੋਲ ਪਿੰਡਾਂ ਵਿਚ ਰਹਿਣ ਨੂੰ ਮਕਾਨ ਨਹੀਂ, ਉਨ੍ਹਾਂ ਕੋਲ ਆਪਣੀ ਕੋਈ ਜ਼ਮੀਨ ਨਹੀਂ । ਏਨੇ ਮਕਾਨ ਅਲਾਟ ਕੀਤੇ ਗਏ ਪਰ ਹਰੀਜਨਾਂ ਨੂੰ ਕੋਈ ਮਕਾਨ ਅਲਾਟ ਨਹੀਂ ਕੀਤਾ ਗਿਆ । ਹਰੀਜਨ landlords ਦੀ mercy ਤੇ ਹਨ । ਪਿੰਡਾਂ ਵਿਚ ਹਰੀਜਨਾਂ ਦੇ ਮਕਾਨ ਢਾਹ ਦਿੱਤੇ ਜਾਂਦੇ ਹਨ ਔਰ ਮਕਾਨ ਦੇ ਬਾਲੇ landlords ਚੁੱਕ ਕੇ ਲੈ ਜਾਂਦੇ ਹਨ ਔਰ ਬਾਲਣ ਦੇ ਤੌਰ ਤੇ ਇਸਤੇਮਾਲ ਕਰ ਲੈਂਦੇ ਹਨ । ਮੈਂ ਇਹੋ ਜਿਹੀਆਂ ਕਈ ਮਿਸਾਲਾਂ ਪੇਸ਼ ਕਰ ਸਕਦਾ ਹਾਂ ।

**ਜ਼ਰਾਇਤ ਮੰਤ੍ਰੀ** : ਕੋਈ ਨਾਂ ਦਸੋ ।

**ਸ਼੍ਰੀ ਲਾਲ ਚੰਦ** : ਇਕ ਨਹੀਂ, ਮੈਂ ਕਈ ਪਿੰਡਾਂ ਦੇ ਨਾਂ ਦੱਸ ਸਕਦਾ ਹਾਂ । ਮੁਕੰਦਪੁਰ ਵਿਚ ਕੀ ਹੋ ਰਿਹਾ ਹੈ ? ਜੇ ਤੁਸੀਂ ਚਾਹੁੰਦੇ ਹੋ ਤਾਂ ਮੇਰੇ ਨਾਲ ਚਲੋ ਮੈਂ ਤੁਹਾਨੂੰ ਇਕ ਇਕ ਪਿੰਡ ਵਿਚ ਲਿਜਾ ਕੇ ਦਸਾਂਗਾ ਕਿ ਉਥੇ ਹਰੀਜਨਾਂ ਦੀ ਕੀ ਹਾਲਤ ਹੋ ਰਹੀ ਹੈ ।

**ਜ਼ਰਾਇਤ ਮੰਤ੍ਰੀ** ਕੋਈ ਹਰੀਜਨ evict ਨਹੀਂ ਹੋਇਆ ।

**ਸ਼੍ਰੀ ਲਾਲ ਚੰਦ** : ਤੁਸੀਂ ਚਾਹੁੰਦੇ ਹੋ ਤਾਂ ਮੈਂ ਤੁਹਾਨੂੰ ਉਨ੍ਹਾਂ ਲੋਕਾਂ ਦੇ ਨਾਂ ਵੀ ਦਸ ਸਕਦਾ ਹਾਂ । ਅੱਛਰ ਸਿੰਘ ਹੈ, ਜਿਸ ਨੂੰ ਇਸ ਤਰ੍ਹਾਂ evict ਕੀਤਾ ਗਿਆ । ਇਸੇ ਤਰ੍ਹਾਂ ਕੇਸਰ ਸਿੰਘ ਦਾ ਨਾਂ ਲੈਂਦਾ ਹਾਂ, ਜਿਹੜਾ ਕਿ ਤੁਹਾਡਾ ਦੋਸਤ ਵੀ ਹੈ ।

**ਜ਼ਰਾਇਤ ਮੰਤਰੀ** : ਕੋਈ eviction ਨਹੀਂ ਹੋਈ ।

**Mr. Speaker** : Order please, I will not tolerate such interruptions.

**ਸ਼੍ਰੀ ਲਾਲ ਚੰਦ** : ਮੈਂ ਕਹਾਂਗਾ ਕਿ ਜਦੋਂ ਤਕ ਹਰੀਜਨਾਂ ਨੂੰ ਮਕਾਨ ਨਹੀਂ ਦਿੱਤੇ ਜਾਂਦੇ , ਜਦੋਂ ਤਕ ਉਨ੍ਹਾਂ ਨੂੰ permanent basis ਤੇ ਵਸਾਇਆ ਨਹੀਂ ਜਾਂਦਾ, ਉਦੋਂ ਤਕ ਤੁਸੀਂ ਚਾਹੇ ਕੁਝ ਕਰੋ, ਉਨ੍ਹਾਂ ਦੀ ਹਾਲਤ ਸੁਧਰ ਨਹੀਂ ਸਕਦੀ । ਮੈਂ ਸਮਝਦਾ ਹਾਂ ਕਿ ਜੇ ਹਰੀਜਨਾਂ ਨੂੰ ਜ਼ਮੀਨਾਂ ਦੇਣਾ ਮੁਸ਼ਕਲ ਹੈ ਤਾਂ ਉਨ੍ਹਾਂ ਨੂੰ ਕੋਟੇ ਦੇ ਦਿਉ ਜਿਹੜੇ ਕਿ ਤੁਸੀਂ ਵੱਡੇ ਵੱਡੇ ਆਦਮੀਆਂ ਨੂੰ ਦਿੰਦੇ ਹੋ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਵੱਡੇ ਵੱਡੇ ਆਦਮੀਆਂ ਨੂੰ ਕੋਟੇ ਦੇਣ ਦਾ ਕੀ ਫ਼ਾਇਦਾ, ਉਨ੍ਹਾਂ ਕੋਲ ਤਾਂ ਪਹਿਲੇ ਹੀ ਕਾਫ਼ੀ ਪੈਸਾ ਹੈ । ਚਾਹੀਦਾ ਤਾਂ ਇਹ ਹੈ ਕਿ ਇਨ੍ਹਾਂ ਗਰੀਬ ਲੋਕਾਂ ਨੂੰ ਕੋਟੇ ਦਿੱਤੇ ਜਾਣ ।

ਹੁਣ ਰਿਹਾ ਸਵਾਲ ਰਿਜਨਲ ਕਮੇਟੀਆਂ ਦਾ ਔਰ ਰਿਜਨਲ ਫ਼ਾਰਮੂਲੇ ਦਾ । ਮੈਂ ਇਹ ਕਹਾਂਗਾ ਕਿ ਇਸ ਮਸਲੇ ਤੇ ਥੋੜ੍ਹਾ ਜਿਹਾ ਸੰਜੀਦਗੀ ਨਾਲ ਵਿਚਾਰ ਕਰਨਾ ਚਾਹੀਦਾ ਹੈ ਔਰ ਹਰ ਪਹਿਲੂ ਨੂੰ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਇਕ ਫ਼ਿਰਕੇ ਨੂੰ Communal ਕਹਿ ਕੇ ਜਾਂ ਹੋਰ ਕੁਝ ਕਹਿ ਕੇ ਇਸ ਮਸਲੇ ਨੂੰ ਟਾਲਿਆ ਨਹੀਂ ਜਾ ਸਕਦਾ । ਮੇਜਾਰਿਟੀ ਦੀ ਤਾਕਤ ਨਾਲ ਇਸ ਮਸਲੇ ਨੂੰ ਹੱਲ ਕਰਨਾ ਜਾਂ ਦੂਜੇ ਲੋਕਾਂ ਤੇ ਆਪਣਾ ਫ਼ੈਸਲਾ ਠੋਸਣ ਨਾਲ ਇਹ ਮਸਲਾ ਹੱਲ ਨਹੀਂ ਹੋ ਸਕਦਾ । ਸਪੀਕਰ ਸਾਹਿਬ, ਮੈਨੂੰ ਬੜਾ ਅਫ਼ਸੋਸ ਹੁੰਦਾ ਹੈ ਸੁਣ ਕੇ ਕਿ ਫ਼ਿਰਕਾਪ੍ਰਸਤੀ ਦਾ ਇਲਜ਼ਾਮ ਲਾ ਕੇ ਇਸ ਮਸਲੇ ਨੂੰ ਟਾਲਿਆ ਜਾ ਰਿਹਾ ਹੈ ਔਰ ਬਦਕਿਸਮਤੀ ਇਹ ਹੈ ਕਿ ਜਿਹੜੇ ਲੋਕ ਇਹ ਗੱਲ ਕਹਿੰਦੇ ਹਨ, ਉਹ ਖੁਦ ਫ਼ਿਰਕਾਪ੍ਰਸਤ ਹਨ ਔਰ ਉਨ੍ਹਾਂ ਦੀ ਫ਼ਿਰਕਾਪ੍ਰਸਤੀ ਵਿਚ ਕਿਸੇ ਨੂੰ ਕੋਈ ਸ਼ੱਕ ਨਹੀਂ । ਅਸੀਂ ਚਾਹੁੰਦੇ ਹਾਂ ਕਿ ਇਸ ਮਸਲੇ ਨੂੰ ਸੁਲਝਾਇਆ ਜਾਏ ਔਰ ਲੋਕਾਂ ਨੂੰ ਮਜਬੂਰ ਨਾ ਕੀਤਾ ਜਾਏ ਕਿ ਉਹ ਬੋਲੀ ਦੇ ਮਸਲੇ ਨੂੰ, ਰਿਜਨ ਦੇ ਮਸਲੇ ਨੂੰ ਗਲੀਆਂ ਅਤੇ ਬਜ਼ਾਰਾਂ ਵਿਚ ਲੈਣ । ਮੈਂ ਕਹਿੰਦਾ ਹਾਂ ਕਿ ਲੋਕਾਂ ਨੂੰ ਮੌਕਾ ਨਾ ਦਿਉ, ਲੋਕਾਂ ਨੂੰ ਮਜਬੂਰ ਨਾ ਕਰੋ ਕਿ ਉਨ੍ਹਾਂ ਤੇ ਫ਼ਿਰਕਾਪ੍ਰਸਤੀ ਹਾਵੀ ਹੋਵੇ । ਫ਼ਿਰਕਾਪ੍ਰਸਤੀ ਦੀ ਹਵਾ ਤਾਂ ਅਜ ਵਜ਼ੀਰਾਂ ਵਿਚ ਵੀ ਹੈ । ਮੈਂ ਜਾਣਦਾ ਹਾਂ ਕਿ ਪੰਜਾਬੀ ਸੂਬੇ ਦਾ ਨਾਅਰਾ ਲਾਉਣ ਵਾਲੇ ਅਜ ਖੁਦ ਵਜ਼ੀਰ ਬਣ ਗਏ ਹਨ । ਮੈਂ ਇਹ ਵੀ ਜਾਣਦਾ ਹਾਂ ਕਿ ਕਲ੍ਹ ਜਿਨ੍ਹਾਂ ਨੂੰ ਫ਼ਿਰਕਾਪ੍ਰਸਤ ਕਿਹਾ ਜਾਂਦਾ ਸੀ, ਅੱਜ ਇਕੋ ਦਿਨ

ਵਿਚ ਉਹ ਨੈਸ਼ਨੇਲਿਸਟ ਬਣ ਗਏ ਹਨ । ਮੈਂ ਜਾਣਦਾ ਹਾਂ ਕਿ ਇਕ ਫ਼ਿਰਕਾਪ੍ਰਸਤ over night ਨੈਸ਼ਨੇਲਿਸਟ ਨਹੀਂ ਬਣ ਸਕਦਾ । ਇਹ ਸਭ ਗੱਲਾਂ ਮੈਂ ਸਮਝਦਾ ਹਾਂ ਔਰ ਮੈਂ ਇਹ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਜੇਕਰ ਕੋਈ ਚੀਜ਼ ਤਾਕਤ ਦੇ ਜ਼ੋਰ ਤੇ, ਧਮਕੀ ਦੇ ਜ਼ੋਰ ਤੇ ਨੇਜ਼ੇ ਔਰ ਭਾਲੇ ਦੇ ਜ਼ੋਰ ਤੇ ਠੋਸੀ ਜਾ ਸਕਦੀ ਹੈ ਤਾਂ ਇਨਸਾਨ ਕੋਲ ਇਸ ਨੂੰ ਹਟਾਉਣ ਦੀ ਤਾਕਤ ਵੀ ਹੈ । ਉਸ ਕੋਲ ਉਸ ਦਾ ਮੁਕਾਬਲਾ ਕਰਨ ਦੀ ਤਾਕਤ ਵੀ ਹੁੰਦੀ ਹੈ । ਮੈਂ ਇਸ ਲਈ ਇਹ ਕਹਾਂਗਾ ਕਿ ਨਿਹਾਇਤ ਸੰਜੀਦਾ ਹੋ ਕੇ, ਫ਼ਿਰਕਾਪ੍ਰਸਤੀ ਨੂੰ ਸ਼ਹਿ ਨਾ ਦੇ ਕੇ ਔਰ ਇਮਾਨਦਾਰਾਨਾ ਤਰੀਕੇ ਨਾਲ ਇਸ ਮਸਲੇ ਦਾ ਹੱਲ ਢੂੰਡਿਆ ਜਾਏ ਔਰ ਮੈਂ ਕਹਾਂਗਾ ਕਿ ਜਦ ਤਕ ਪੰਜਾਬ ਦੇ ਅੰਦਰ ਸਹੀ ਮਾਨਿਆਂ ਵਿਚ ਫ਼ਿਰਕਾਪ੍ਰਸਤੀ ਖ਼ਤਮ ਨਹੀਂ ਕੀਤੀ ਜਾਂਦੀ, ਪੰਜਾਬ ਉਭਰ ਨਹੀਂ ਸਕਦਾ । ਮੈਂ ਮੁੱਖ ਮੰਤਰੀ ਨੂੰ ਅਰਜ਼ ਕਰਾਂਗਾ ਕਿ ਉਹ ਅਸੈਂਬਲੀ ਵਿਚ ਕਾਨੂੰਨ ਰਖਣ ਤੇ ਫ਼ਿਰਕਾਪ੍ਰਸਤੀ ਦੀ term ਨੂੰ define ਕਰਨ, ਇਸ ਦੀ ਤਾਰੀਫ਼ ਦੱਸਣ ਕਿ ਕੌਣ ਫਿਰਕਾਪ੍ਰਸਤ ਹੁੰਦਾ ਹੈ । ਮੈਂ ਤਾਂ ਇਹ ਵੀ ਕਹਾਂਗਾ ਕਿ ਇਹ ਸਵਾਲ ਕਿਸੇ ਜੱਜ ਦੇ ਸਾਹਮਣੇ ਪੇਸ਼ ਕਰ ਦਿੱਤਾ ਜਾਏ ਕਿ ਅਸੀਂ ਫ਼ਿਰਕਾਪ੍ਰਸਤ ਹਾਂ ਜਾਂ ਕਾਂਗ੍ਰਸੀ ਤੇ ਅਕਾਲੀ ਫ਼ਿਰਕਾਪ੍ਰਸਤ ਹਨ । ਉਥੇ ਅਦਾਲਤ ਦੇ ਕਟਹਿਰੇ ਵਿਚ ਖੜੇ ਕੇ ਮੈਨੂੰ ਇਹ ਚੀਜ਼ ਸਾਬਤ ਕਰਨ ਦਾ ਮੌਕਾ ਮਿਲੇਗਾ ਕਿ ਫ਼ਿਰਕਾਪ੍ਰਸਤ ਸਾਹਮਣੇ ਬੈਠੇ ਕਾਂਗ੍ਰਸੀ ਤੇ ਅਕਾਲੀ ਹਨ ।

ਮੈਂ ਪੁੱਛਦਾ ਹਾਂ ਕਿ ਹਰਿਆਣਾ ਪ੍ਰਾਂਤ ਨੂੰ ਮਿਲਿਆ ਕੀ ਹੈ ? ਕੁਝ ਵੀ ਨਹੀਂ । ਮੈਂ ਤਾਂ ਇਹ ਕਹਾਂਗਾ ਕਿ ਅੰਗਰੇਜ਼ਾਂ ਨੇ ਹਿੰਦੂਆਂ ਔਰ ਮੁਸਲਮਾਨਾਂ ਨੂੰ ਲੜਾਈ ਰਖਿਆ ਔਰ ਆਪ ਰਾਜ ਕਰਦੇ ਰਹੇ । ਔਰ ਹੁਣ ਕਾਂਗ੍ਰਸੀ ਹਿੰਦੂਆਂ ਔਰ ਸਿਖਾਂ ਨੂੰ ਲੜਾ ਕੇ ਖੁਦ ਹਕੂਮਤ ਕਰ ਰਹੇ ਹਨ ।

ਮੈਂ ਕਹਿੰਦਾ ਹਾਂ ਕਿ ਗੁੜਗਾਵਾਂ, ਕਰਨਾਲ, ਰੋਹਤਕ, ਮਹਿੰਦਰਗੜ੍ਹ ਔਰ ਹਿਸਾਰ ਦੇ ਜ਼ਿਲ੍ਹੇ ਪਛੜੇ ਹੋਏ ਹਨ, ਇਸ ਵਾਸਤੇ ਇਨ੍ਹਾਂ ਤੇ revenue ਦਾ 40% ਖ਼ਰਚ ਕੀਤਾ ਜਾਣਾ ਚਾਹੀਦਾ ਹੈ । ਇਸੇ ਤਰ੍ਹਾਂ ਜ਼ਿਲ੍ਹਾ ਕਾਂਗੜਾ ਤੇ ਪਹਾੜੀ ਇਲਾਕਾ ਔਰ ਫ਼ਾਜ਼ਲਕਾ ਦੀਆਂ ਤਹਿਸੀਲਾਂ ਪਛੜੀਆਂ ਹੋਈਆਂ ਹਨ । ਉਨ੍ਹਾਂ ਤੇ 20% revenue ਖ਼ਰਚ ਹੋਣਾ ਚਾਹੀਦਾ ਹੈ । ਬਾਕੀ ਦਾ 40 ਫ਼ੀ ਸਦੀ ਬਾਕੀ ਦੇ ਪੰਜਾਬ ਤੇ ਖਰਚ ਹੋਣਾ ਚਾਹੀਦਾ ਹੈ, ਜਿਹੜਾ ਕਿ ਪਹਿਲੇ ਹੀ ਕਾਫ਼ੀ developed ਹੈ। ਮੈਂ ਕਹਾਂਗਾ ਕਿ ਅਗਰ ਹਰਿਆਣੇ ਦੇ ਲੋਕ ਕਹਿੰਦੇ ਹਨ ਕਿ ਉਨ੍ਹਾਂ ਦੇ ਇਲਾਕੇ ਵਿਚ ਜ਼ਿਆਦਾ ਖਰਚ ਨਹੀਂ ਕੀਤਾ ਜਾਂਦਾ ਤਾਂ ਉਹ ਠੀਕ ਹੀ ਕਹਿੰਦੇ ਹਨ । ਮਗਰ ਇਹ ਜੋ ਰਿਜਨਲ ਕਮੇਟੀਆ ਬਣੀਆਂ ਹਨ, ਮੈਂ ਪੁਛਦਾ ਹਾਂ ਕਿ ਉਨ੍ਹਾਂ ਨੂੰ ਇਸ ਵਿਚ ਕੀ ਮਿਲਿਆ ਹੈ ? ਉਨ੍ਹਾਂ ਤੇ ਕਿੰਨਾ revenue ਖਰਚ ਹੋਣਾ ਹੈ, ਸਰਵਿਸਿਜ਼ ਵਿਚ ਉਨ੍ਹਾਂ ਨੂੰ ਕਿੰਨੀ ਪਰਸੈਂਟੇਜ ਮਿਲੀ ਹੈ ? ਇਸ ਵਾਸਤੇ ਮੈਂ ਫ਼ੇਰ ਦੁਹਰਾਵਾਂਗਾ ਕਿ revenue ਦਾ 40% ਹਰਿਆਣੇ ਦੇ ਇਲਾਕੇ ਤੇ ਖ਼ਰਚ ਹੋਣਾ ਚਾਹੀਦਾ ਹੈ । 20% ਕਾਂਗੜੇ ਦੇ ਪਹਾੜੀ ਇਲਾਕੇ ਔਰ ਤਹਿਸੀਲ ਫ਼ਾਜ਼ਲਕਾ ਤੇ ਖ਼ਰਚ ਹੋਣਾ ਚਾਹੀਦਾ ਹੈ ਔਰ ਬਾਕੀ ਦਾ 40% ਹੋਰ ਇਲਾਕਿਆਂ ਤੇ ਖ਼ਰਚ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਏਸੇ ਮਾਪ ਤੇ ਨੌਕਰੀਆਂ ਵਿਚ ਹਿੱਸਾ ਦੇਣਾ ਚਾਹੀਦਾ ਹੈ । (ਘੰਟੀ ਦੀ ਆਵਾਜ਼)

ਹੁਣ ਮੈਂ language ਦੇ ਮਸਲੇ ਤੇ ਆਉਂਦਾ ਹਾਂ । ਮੈਂ ਕਹਾਂਗਾ ਕਿ ਪੰਜਾਬੀ ਸਾਡੀ ਮਾਦਰੀ ਬੋਲੀ ਹੈ, ਗੁਰੂਆਂ ਦੀ ਬਾਣੀ ਹੈ, ਇਸ ਨਾਲ ਨਫਰਤ ਨਹੀਂ ਹੋ ਸਕਦੀ ।

[ਸ਼੍ਰੀ ਲਾਲ ਚੰਦ]

ਅਸੀਂ ਅੰਗਰੇਜ਼ੀ, ਅਰਬੀ ਤੇ ਫ਼ਾਰਸੀ ਪੜ੍ਹ ਸਕਦੇ ਹਾਂ ਤਾਂ ਕੋਈ ਵਜ੍ਹਾ ਨਹੀਂ ਕਿ ਅਸੀਂ ਪੰਜਾਬੀ ਨਾ ਪੜ੍ਹ ਸਕੀਏ। ਪਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇਕਰ ਚੰਡੀਗੜ੍ਹ ਵਿਚ ਹਿੰਦੀ ਔਰ ਪੰਜਾਬੀ ਦੋਨੋਂ ਜ਼ਬਾਨਾਂ ਚਲ ਸਕਦੀਆਂ ਹੋਣ ਤਾਂ ਕੀ ਵਜ੍ਹਾ ਹੈ ਕਿ ਬਾਕੀ ਦੇ ਜਲੰਧਰ ਡਿਵੀਜ਼ਨ ਵਿਚ ਇਹ ਦੋਨੋਂ ਜ਼ਬਾਨਾਂ ਨਾ ਚਲ ਸਕਣ। ਜੇਕਰ ਅੰਗਰੇਜ਼ਾਂ ਦੇ ਰਾਜ ਵਿਚ ਉਰਦੂ ਔਰ ਅੰਗਰੇਜ਼ੀ ਦੋਨੋਂ ਸਰਕਾਰੀ ਜ਼ਬਾਨਾ ਦੇ ਤੌਰ ਤੇ ਵਰਤੀਆਂ ਜਾਂਦੀਆਂ ਸਨ ਤੇ ਕੀ ਵਜ੍ਹਾ ਹੈ ਕਿ ਹਿੰਦੀ ਔਰ ਪੰਜਾਬੀ ਦੋਨੋਂ ਜ਼ਬਾਨਾਂ ਜਲੰਧਰ ਡਿਵੀਜ਼ਨ ਵਿਚ ਨਾ ਚਲ ਸਕਣ।

ਜਦੋਂ ਅਸੀਂ ਇਹ ਮੰਗ ਕਰਦੇ ਹਾਂ ਤਾਂ ਅਸੀਂ ਆਪਣਾ right ਮੰਗਦੇ ਹਾਂ।

12 noon

ਅੱਜ ਸਾਨੂੰ ਬਹੁਤ ਦੁਖ ਮਹਿਸੂਸ ਹੁੰਦਾ ਹੈ ਕਿ ਜ਼ਬਾਨ ਦੇ ਮਸਲੇ ਨੂੰ ਫ਼ਿਰਕੇਦਾਰੀ ਦਾ ਰੰਗ ਦਿਤਾ ਜਾਂਦਾ ਹੈ। ਅਸੀਂ ਗੁਰਮੁਖੀ ਨੂੰ ਉਨਾਂ ਹੀ ਚਾਹੁੰਦੇ ਹਾਂ ਜਿੰਨਾ ਸਾਡੇ ਕੇਸ਼ਧਾਰੀ ਭਾਈ ਚਾਹੁੰਦੇ ਹਨ। ਮੈਂ ਚਾਹੁੰਦਾ ਹਾਂ ਕਿ ਸਾਡੀ ਭਾਸ਼ਾ ਵਧੇ ਫੁੱਲੇ। ਮੈਂ ਖੁਦ ਪੰਜਾਬੀ ਦਾ ਸ਼ਾਇਰ ਹਾਂ ਤੇ ਮੈਨੂੰ ਪੰਜਾਬੀ ਜ਼ਬਾਨ ਨਾਲ ਬੜਾ ਪਿਆਰ ਹੈ। ਹਰਿਆਣਾ ਦੇ ਲੋਕ ਕਹਿੰਦੇ ਨੇ ਕਿ ਅਸੀਂ ਪੰਜਾਬੀ ਹਾਂ, ਪਰ ਕਹਿੰਦੇ ਹਨ ਕਿ ਹਿੰਦੀ ਬੋਲਦੇ ਹਾਂ ਔਰ ਹਿੰਦੀ ਵਿੱਚ ਬਰਤਦੇ ਹਾਂ। ਇਹ ਸਭ ਝਗੜਾ ਇਨ੍ਹਾਂ ਕਾਂਗ੍ਰਸੀ ਦੋਸਤਾਂ ਦੀ ਕਿਰਪਾ ਨਾਲ ਹੋਇਆ ਹੈ। ਮੈਂ ਗੌਰਮੈਂਟ ਬੈਂਚਾਂ ਤੇ ਬੈਠੇ ਹੋਏ ਮੈਂਬਰਾਂ ਨੂੰ ਕਹਾਂਗਾ ਕਿ ਉਹ ਇਸ ਨਵੇਂ formula ਨੂੰ ਬੈਠ ਕੇ ਸੋਚ ਲੈਣ। ਸਭਨਾਂ ਨੂੰ meeting ਬੁਲਾ ਕੇ ਇਸ ਮਾਮਲੇ ਤੇ ਸੋਚ ਵਿਚਾਰ ਕਰ ਲੈਣੀ ਚਾਹੀਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਸਵਾਲ ਤੇ ਲੋਕਾਂ ਵਿਚ ਤਫ਼ਰੀਕ ਪੈਦਾ ਨਾ ਕਰੇ। ਜਿਹੜੇ ਸੱਜਣ ਉਧਰ ਬੈਠੇ ਹੋਏ ਆਪਣੇ ਆਪ ਨੂੰ nationalist ਕਹਿੰਦੇ ਹਨ, ਮੈਂ ਸਮਝਦਾ ਹਾਂ ਕਿ ਉਹ ਖ਼ਿੱਤਾਪ੍ਰਸਤੀ ਦੀ ਆੜ ਵਿੱਚ ਖੁਭੇ ਹੋਏ ਹਨ। ਇਹ ਸ਼ਬਦ ਕਹਿ ਕੇ ਮੈਂ ਹਾਊਸ ਦਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ, ਸਪੀਕਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ।

---

## OBSERVATION BY THE SPEAKER REGARDING GAZETTE NOTIFICATION OF MINISTERS AND DEPUTY MINISTERS

**अध्यक्ष महोदय** : यह जो notification का सवाल उठा था उस के मुतअल्लिक मैं ने पता किया है, वह notification मेरे पास पहुंच गया है और इस की तारीख 30th April, 1957 है और यह Home Deparment, Political से जारी किया गया है। इस में कहा गया है कि—(I have enquired into the question of notification which was raised here. I have received a copy of that notification and it is dated 30th April, 1957. It has been issued by the Home Department, Political and it runs as follows)

**HOME DEPARTMENT**

**POLITICAL**

**NOTIFICATION**

The 30th April, 1957.

**No. 3457-PI(C)-57/8043.**—In partial modification of notification Nos. 3001-PI(C)-57/6300, 3002-PI(C)-57/6301, dated the 9th April, 1957, 3035-PI(C)-57/6450, dated the 10th

April, 1957, and 3059-CP(C)-57/6718, dated the 16th April, 1957, the Governor of Punjab on the advice of the Chief Minister has been pleased to appoint the following persons to be the other Ministers :—

CABINET MEMBERS

1. Shri Mohan Lal.
2. Giani Kartar Singh.
3. Shri Gian Singh Rarewala.
4. Shri Amar Nath Vidyalankar.
5. Shri Gurbanta Singh.
6. Shri Birendra Singh.
7. Shri Suraj Mal.

DEPUTY MINISTERS

1. Shri Yashwant Rai.
2. Shrimati Parkash Kaur.
3. Shri Yash Pal.
4. Shri Dalbir Singh.
5. Shri Banarsi Dass.
6. Bakhshi Partap Singh.

B. S. MANCHANDA,
Secretary to Governor, Punjab.

N. N. KASHYAP,
Home Secretary to Government, Punjab.

## RESUMPTION OF DISCUSSION ON THE GOVERNOR'S ADDRESS

**ਮੁੱਖ ਮੰਤ੍ਰੀ** (ਸਰਦਾਰ ਪਰਤਾਪ ਸਿੰਘ ਕੈਰੋਂ) : ਸਪੀਕਰ ਸਾਹਿਬ, ਇਹ ਹਾਊਸ ਜਿਸ ਵਿਚ ਅੱਜ ਅਸੀਂ ਬੈਠੇ ਹੋਏ ਹਾਂ ਨਵੀਆਂ ਚੋਣਾਂ ਦੇ ਬਾਅਦ ਬਣਿਆ ਹੈ । ਗਵਰਨਰ ਸਾਹਿਬ ਦੇ ਐਡਰੈਸ ਦੇ ਬਾਅਦ ਮੈਂ ਤਿੰਨਾਂ ਦਿਨਾਂ ਤੋਂ ਵੇਖ ਰਿਹਾ ਹਾਂ ਕਿ Treasury Benches ਤੇ Opposition ਦੇ ਮੈਂਬਰਾਂ ਨੇ ਇਸ ਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ । ਕਈ ਮਾਨਯੋਗ ਮੈਂਬਰਾਂ ਨੇ ਇਸ ਐਡਰੈਸ ਤੇ ਨੁਕਤਾਚੀਨੀ ਕੀਤੀ ਹੈ ਤੇ ਕਈਆਂ ਨੇ ਇਸ ਦੀ ਪਰੋੜ੍ਹਤਾ ਕੀਤੀ ਹੈ । ਅਪੋਜ਼ੀਸ਼ਨ ਦੇ ਬਹੁਤ ਸਾਰੇ ਮੇਰੇ ਸਜਣਾਂ ਨੇ ਤਕਰੀਰਾਂ ਕੀਤੀਆਂ ਨੇ । ਜਿਥੇ ਮੈਂ ਉਨ੍ਹਾਂ ਦਾ ਇਸ ਅਸੈਂਬਲੀ ਵਿਚ ਆਉਣ ਦਾ ਸਵਾਗਤ ਕੀਤਾ ਸੀ, ਉਥੇ ਮੈਨੂੰ ਇਹ ਵੀ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਭਾਸ਼ਣ ਤੇ ਬਹਿਸ ਕਰਦਿਆਂ ਹੋਇਆਂ ਉਨ੍ਹਾਂ ਦੀਆਂ ਕਈ ਖਾਮੀਆਂ ਨਜ਼ਰ ਆਈਆਂ ਹਨ, ਜਿਨ੍ਹਾਂ ਨੂੰ ਮੈਂ ਮਨ ਤੋਂ ਭੁਲਾਉਂਦਾ ਹਾਂ ਪਰ ਉਨ੍ਹਾਂ ਨੂੰ ਯਾਦ ਕਰਵਾਉਂਦਾ ਹਾਂ ਕਿ ਅਸੈਂਬਲੀ ਦਾ ਕੰਮ ਚੋਣ ਦੇ ਬਾਅਦ ਤੁਰੰਤ ਨਹੀਂ ਆ ਜਾਂਦਾ । ਇਸ ਲਈ ਜ਼ਰੂਰੀ ਹੈ ਕਿ ਪਿਛਲੇ precedents, ਰਵਾਇਤਾਂ ਤੇ rules of procedure ਨੂੰ ਸਾਹਮਣੇ ਰਖਦਿਆਂ ਹੋਇਆਂ ਸਪੀਚ ਕੀਤੀ ਜਾਏ (Interruptions) । ਮੇਰੇ ਮਾਨਯੋਗ ਮਿਤ੍ਰ ਰਾਠੀ ਸਾਹਿਬ ਨੂੰ ਇਸ ਦਾ ਸਬਕ ਲੈਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ

[ਮੁੱਖ ਮੰਤ੍ਰੀ]

ਜਿਤਨੀ ਉਨ੍ਹਾਂ ਦੀ ਮਸ਼ਹੂਰੀ ਸੀ ਉਹ ਅੱਜ ਸਭ ਖਤਮ ਹੋ ਗਈ ਹੈ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਇਹ ਸਿਖਣਾ ਮਾੜਾ ਨਹੀਂ ਹੈ ਤੇ ਮੈਂ ਸਪੀਕਰ ਸਾਹਿਬ ਨੂੰ ਵੀ ਅਰਜ਼ ਕਰਾਂਗਾ ਕਿ ਉਹ ਕੋਈ ਇਹੋ ਜਿਹਾ ਢੰਗ ਅਖ਼ਤਿਆਰ ਕਰਨ, ਜਿਸ ਨਾਲ ਨਵਿਆਂ ਮੈਂਬਰਾਂ ਨੂੰ ਇਨ੍ਹਾਂ ਚੀਜ਼ਾਂ ਦੀ ਵਾਕਫ਼ੀਅਤ ਹੋ ਜਾਏ ।

**ਸ਼੍ਰੀ ਧਰਮ ਸਿੰਘ ਰਾਠੀ :** ਅਸੀਂ ਸਬਕ ਨਹੀਂ ਸਿਖਣਾ ਚਾਹੁੰਦੇ ।

**ਮੁੱਖ ਮੰਤ੍ਰੀ :** ਇਹ ਕੋਈ ਨਿੰਦਾ ਦੀ ਗੱਲ ਨਹੀਂ, ਸਮਝਣ ਦੀ ਬਾਤ ਹੈ । ਰਾਠੀ ਸਾਹਿਬ ਨੇ ਤਾਂ ਏਨੀ ਉਮਰ ਗਵਾ ਲਈ ਹੈ ਤੇ ਬਾਕੀ ਦੀ ਵੀ ਉਹ ਐਵੇਂ ਗਵਾ ਲੈਣਗੇ । (cheers) । ਮੇਰੀ ਚਾਹ ਹੈ ਕਿ ਇਥੇ ਸ਼ੋਭਾ ਵਾਲੇ ਸ਼ਬਦ ਕਹੇ ਜਾਣੇ ਚਾਹੀਦੇ ਹਨ ਤੇ ਉਹ ਗੱਲਾਂ ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਦਾ ਆਧਾਰ facts ਤੇ ਹੋਵੇ । ਆਖ਼ਰਕਾਰ ਉਨ੍ਹਾਂ ਨੂੰ ਪਤਾ ਹੈ ਕਿ ਜਿਹੜੀਆਂ ਗੱਲਾਂ ਉਹ ਕਰਦੇ ਹਨ, ਉਨ੍ਹਾਂ ਦਾ ਉੱਤਰ ਦੂਜੇ ਸਾਥੀ ਵੀ ਦੇ ਸਕਦੇ ਹਨ । ਜਿਹੜਾ ਉਨ੍ਹਾਂ ਨੇ ਕਿਹਾ ਹੈ ਕਿ ਐਡਰੈਸ ਵਿਚ ਫਲਾਣੀ ਚੀਜ਼ ਦਾ mention ਨਹੀਂ ਕੀਤਾ ਗਿਆ, ਉਸ ਦੇ ਮੁਤਅੱਲਕ ਮੇਰੇ ਮਾਨਯੋਗ ਮਿਤ੍ਰ ਚੌਧਰੀ ਸ਼੍ਰੀ ਚੰਦ ਨੇ ਬੜੇ ਸੁਹਣੇ ਢੰਗ ਨਾਲ ਦੱਸਿਆ ਹੈ ਕਿ ਗਵਰਨਰ ਦੇ ਐਡਰੈਸ ਵਿਚ ਗਵਰਨਮੈਂਟ ਦੀਆਂ ਮੋਟੀਆਂ ਮੋਟੀਆਂ ਪਾਲਿਸੀਆਂ ਦੱਸੀਆਂ ਜਾਂਦੀਆਂ ਹਨ । ਮੈਂ ਸਮਝਦਾ ਹਾਂ ਕਿ ਇਸ ਤੋਂ ਵਧ ਸ਼ਾਨਦਾਰ ਤਰੀਕੇ ਨਾਲ ਹੋਰ ਕਿਸ ਤਰ੍ਹਾਂ ਸਮਝਾਇਆ ਜਾ ਸਕਦਾ ਹੈ । ਇਕ ਮਾਨਯੋਗ ਮੈਂਬਰ ਨੇ ਕਿਹਾ ਹੈ ਕਿ ਇਸ ਵਿਚ ਪੁਲਿਸ ਬਾਰੇ ਜ਼ਿਕਰ ਨਹੀਂ, ਸ਼੍ਰੀ ਲਾਲ ਚੰਦ ਸਭਰਵਾਲ ਜੀ ਨੇ ਕਿਹਾ ਹੈ ਕਿ peons ਦੇ ਬਾਰੇ ਜ਼ਿਕਰ ਨਹੀਂ ਕੀਤਾ ਗਿਆ । ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਐਡਰੈਸ ਵਿਚ ਇਕ ਫ਼ਿਕਰਾ ਹੈ low paid officers ਦੇ ਮੁਤਅੱਲਕ । ਇਹ ਸਪੱਸ਼ਟ ਹੈ ਕਿ ਜਿਸ ਬਾਰੇ ਉਨ੍ਹਾਂ ਨੇ ਇਤਰਾਜ਼ ਕੀਤਾ ਹੈ । ਉਸ ਦਾ ਅਰਥ ਇਹਨਾਂ ਸ਼ਬਦਾਂ ਵਿਚ ਆ ਜਾਂਦਾ ਹੈ । ਇਸ ਤਰ੍ਹਾਂ ਨਾਲ ਇਥੇ ਸਪੀਚਾਂ ਕਰਕੇ ਵੋਟਰਾਂ ਤੇ ਅਸਰ ਪਾਉਣਾ ਮੇਰੇ ਮਾਨਯੋਗ ਮਿਤ੍ਰਾਂ ਨੂੰ ਸ਼ੋਭਾ ਨਹੀਂ ਦੇਂਦਾ । ਇਹ ਗਵਰਨਰ ਸਾਹਿਬ ਦਾ ਐਡਰੈਸ ਹੈ ਇਸ ਵਿਚ ਵਿਸਥਾਰ ਨਾਲ ਸਾਰੀਆ ਗੱਲਾਂ ਦਾ ਜ਼ਿਕਰ ਨਹੀਂ ਹੋ ਸਕਦਾ, ਅਲਬੱਤਾ ਜੇ ਮੇਰੇ ਮਾਨਯੋਗ ਮਿਤ੍ਰ ਖੁਲ੍ਹ ਕੇ ਗੱਲਾਂ ਕਰਨੀਆਂ ਚਾਹੁੰਦੇ ਹਨ ਤਾਂ ਉਹ ਉਸ ਵੇਲੇ ਖੁਸ਼ੀ ਨਾਲ ਕਰ ਸਕਦੇ ਹਨ ਜਦੋਂ ਬਜਟ ਤੇ ਸਪੀਚ ਹੋਵੇਗੀ ਤੇ ਬਜਟ ਮੇਜ਼ ਤੇ ਰਖ ਦਿਤਾ ਜਾਏਗਾ । ਉਸ ਵੇਲੇ ਉਨ੍ਹਾਂ ਨੂੰ ਖੁਲ੍ਹ ਹੋਵੇਗੀ ਕਿ ਉਹ ਜ਼ਿਆਦਾ ਬੋਲ ਸਕਣ ਤੇ constructive suggestions ਉਸ ਸੰਬੰਧ ਵਿਚ ਦੇਣ ।

Regional Formula ਦੇ ਮੁਤਅੱਲਕ ਸ਼੍ਰੀ ਬਲਰਾਮ ਦਾਸ ਟੰਡਨ ਜੀ ਨੇ ਕੁਝ ਗੱਲਾਂ ਕਹੀਆਂ, ਸ਼੍ਰੀ ਲਾਲ ਚੰਦ ਸਭਰਵਾਲ ਸਾਹਿਬ ਨੇ ਕੁਝ ਹੋਰ ਕਹਿ ਦਿੱਤਾ, ਫੇਰ ਇਕ ਹੋਰ ਵੀਰ ਉਠੇ ਤੇ ਉਨ੍ਹਾਂ ਨੇ ਦੋ ਚਾਰ ਗੱਲਾਂ ਹੋਰ ਕਰ ਦਿੱਤੀਆਂ । ਇਸ ਦੇ ਮੁਤਅੱਲਕ ਗਿਆਨੀ ਜੀ ਨੇ ਕਿਹਾ ਕਿ ਇਨ੍ਹਾਂ ਗੱਲਾਂ ਵਿਚ ਨਾ ਪਵੋ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਠੀਕ ਕਿਹਾ ਹੈ । ਮੇਰੇ ਵੀਰ ਦਰਅਸਲ ਚਾਹੁੰਦੇ ਹਨ ਕਿ ਉਨ੍ਹਾਂ ਦੇ ਇਸ ਹਾਉਸ ਵਿਚ ਦਿੱਤੇ ਗਏ ਲੈਕਚਰ ਅਖਬਾਰਾਂ ਵਿਚ ਛਪ ਜਾਣ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਪੰਜਾਬ ਨਾਲ ਪਿਆਰ ਕਰੋ, ਪੰਜਾਬ ਵਿਚ ਵਸਣ ਵਾਲੀ ਹਿੰਦੂ, ਸਿਖ, ਮੁਸਲਮਾਨ ਜਨਤਾ ਨਾਲ ਪਿਆਰ ਕਰੋ । ਇਸ ਤਰ੍ਹਾਂ ਦੀਆਂ ਅੱਗ ਬਗੋਲੇ ਵਾਂਗ ਗੱਲਾਂ ਕਹਿ ਕੇ ਤੇ ਅਖਬਾਰਾਂ ਵਿਚ ਛਪਵਾ ਕੇ, ਉਹ ਆਪਣੇ ਮਕਸਦ ਵਿਚ ਕਾਮਯਾਬ ਨਹੀਂ ਹੋ ਸਕਦੇ । ਮੈਂ ਉਨ੍ਹਾਂ ਅੱਗੇ ਅਰਜ਼ ਕਰਾਂਗਾ ਕਿ

ਉਹ ਅਜਿਹੀਆਂ ਗਲਾਂ ਕਰ ਕੇ ਲੋਕਾਂ ਵਿਚ ਰੰਜਸ਼ ਪੈਦਾ ਨ ਕਰਨ । ਉਨ੍ਹਾਂ ਨੂੰ ਤਾਨਾਬਜ਼ੀ ਕਰਨੀ ਛੱਡ ਦੇਣੀ ਚਾਹੀਦੀ ਹੈ ਕਿਉਂਕਿ ਪੰਜਾਬ ਦੇ ਵਸਨੀਕਾਂ ਦੀ ਸੇਵਾ ਕਰਨੀ ਅਸਲ ਵਿਚ ਪੰਜਾਬ ਦੀ ਸੇਵਾ ਹੈ । ਉਨ੍ਹਾਂ ਨੂੰ ਇਹ ਵੀ ਨਹੀਂ ਕਹਿਣਾ ਚਾਹੀਦਾ ਕਿ ਅਸੀਂ Regional Formula ਵਿਚ ਤਬਦੀਲੀ ਕਰਕੇ ਛਡਾਂਗੇ । ਮੈਂ ਵੇਖ ਲਵਾਂਗਾ ਉਹ ਵੀ ਇਥੇ ਹਨ, ਮੈਂ ਵੀ ਇਥੇ ਹਾਂ । ਅਸੀਂ ਤਾਂ ਇਸ ਵੇਲੇ ਇਸ ਸਬੰਧ ਵਿਚ ਤਜਰਬਾ ਕਰਨ ਲਗੇ ਹਾਂ ਜੇ ਇਹ ਤਜਰਬਾ ਕਾਮਯਾਬ ਸਾਬਤ ਨ ਹੋਇਆ ਤਾਂ ਚਾਰ ਪੰਜ ਸਾਲਾਂ ਬਾਅਦ ਇਸ ਤੇ ਮੁੜ ਵਿਚਾਰ ਕਰ ਲਵਾਂਗੇ । ਇਸ Regional Formula ਨੂੰ ਤੁਸੀਂ ਹਾਲੇ ਤੇ taken for granted ਲਵੋ, ਕਿਉਂਕਿ ਇਸ ਨੂੰ ਇਸ ਹਾਊਸ ਨੇ ਪਾਸ ਕੀਤਾ ਹੈ ਅਤੇ ਫੇਰ ਪਾਰਲੀਮੈਂਟ ਨੇ ਪਾਸ ਕੀਤਾ ਹੈ । ਬਗੈਰ ਇਸ ਦੀ working ਨੂੰ ਵੇਖਿਆਂ ਇਹ ਕਹਿਣਾ ਕਿ ਇਸ ਵਿਚ ਬੜੀਆਂ ਖਾਮੀਆਂ ਹਨ, ਮਾਨਯੋਗ ਮੈਂਬਰਾਂ ਨੂੰ ਸ਼ੋਭਾ ਨਹੀਂ ਦੇਂਦਾ । ਸਾਨੂੰ ਅੱਜ ਇਸ formula ਦੀ theory ਤੇ ਗੱਲ ਬਾਤ ਨਹੀਂ ਕਰਨੀ ਚਾਹੀਦੀ, ਇਸ ਵੇਲੇ theory ਦਾ ਸਵਾਲ ਨਹੀਂ, ਹੁਣ ਤਾਂ ਵਰਤੋਂ ਵਿਚ ਲਿਆਉਣ ਦਾ ਸਵਾਲ ਹੈ । ਜਦੋਂ ਵਰਤੋਂ ਵਿਚ ਕੋਈ ਨੁਕਸ ਮਾਲੂਮ ਹੋਇਆ ਜਾਂ ਜਿਹੜੇ ਖਦਸ਼ਾਤ ਮੇਰੇ ਮਾਨਯੋਗ ਮੈਂਬਰਾਂ ਨੇ ਪ੍ਰਗਟ ਕੀਤੇ ਹਨ ਉਹ ਸਹੀ ਸਾਬਤ ਹੋਏ ਤਾਂ ਉਸ ਵੇਲੇ ਉਸ ਦਾ ਹੱਲ ਸੋਚ ਲਵਾਂਗੇ ਤੇ ਇਕ ਦੂਜੇ ਦੇ ਨੁਕਤਾ ਖ਼ਿਆਲ ਨੂੰ accommodate ਕਰਨ ਦੀ ਕੋਸ਼ਿਸ਼ ਕਰਾਂਗੇ ।

ਇਹ ਸਾਰੀਆਂ ਚੀਜ਼ਾਂ ਅਸੀਂ ਪੂਰੀ ਸੋਚ ਵਿਚਾਰ ਤੋਂ ਬਾਅਦ ਲਿਆਏ ਹਾਂ, ਇਸ ਤਰ੍ਹਾਂ criticise ਕਰਕੇ ਜੇਕਰ ਕੋਈ ਇਸ ਫਾਰਮੂਲੇ ਨੂੰ ਬਦਲਣ ਲਈ ਕਹੇ ਅਤੇ ਕੋਈ ਨਾਂ ਬਦਲਣ ਲਈ ਕਹੇ ਤਾਂ ਇਹ ਸ਼ੋਭਾ ਨਹੀਂ ਦਿੰਦਾ । ਅਸਾਂ ਇਸ ਨੂੰ impartially ਵਰਤੋਂ ਵਿਚ ਲਿਆਉਣਾ ਹੈ ਅਤੇ ਇਹ impartial ਰਹਿ ਕੇ ਹੀ evolve ਕੀਤਾ ਗਿਆ ਹੈ । ਦੋ ਭੈੜੀਆਂ ਸਪੀਚਾਂ ਐਸ ਪਾਸਿਉਂ ਵੀ ਹੋਈਆ ਹਨ । ਉਹ ਵੀ ਕੋਈ ਸ਼ੋਭਾ ਨਹੀਂ ਦਿੰਦੀਆਂ, ਜਿਹੜੀਆਂ ਉਸ ਪਾਸਿਉਂ ਹੋਈਆਂ ਹਨ । ਉਨ੍ਹਾਂ ਦਾ ਵੀ ਮੈਂ ਨਾਮ ਨਹੀਂ ਲੈਂਦਾ । ਸਿਰਫ ਇਹ ਕਹਾਂਗਾ ਕਿ ਇਸ ਹਾਊਸ ਦੇ ਮੈਂਬਰਾਂ ਨੂੰ ਇਹੋ ਜਿਹੀਆਂ ਸਪੀਚਾਂ ਸ਼ੋਭਾ ਨਹੀਂ ਦਿੰਦੀਆਂ । ਅਸਾਂ ਸਾਰਿਆਂ ਸ਼ਾਂਤੀ ਨਾਲ ਇਸ ਮਸਲੇ ਨੂੰ ਹੱਲ ਕਰਨਾ ਹੈ ।

ਆਖ਼ਰ ਪੰਜਾਬੀ ਹਿੰਦੀ ਦਾ ਸਵਾਲ ਹੈ । ਇਹ ਕਿਹਾ ਜਾਂਦਾ ਹੈ ਕਿ ਹਿੰਦੀ ਵੱਡੀ ਜ਼ਬਾਨ ਹੈ, ਸਭ ਜ਼ਬਾਨਾਂ ਦੀ ਮਾਂ ਕਹਿ ਲਵੋ ਜਾਂ ਵੱਡੀ ਭੈਣ ਕਹਿ ਲਵੋ, ਇਸ ਲਈ ਹਿੰਦੀ ਦਾ ਦਰਜਾ ਉੱਚਾ ਹੈ । ਜੇਕਰ ਜ਼ਬਾਨਾਂ ਨੂੰ ਅਸਾਂ ਪੀੜ੍ਹੀ ਤੇ ਬਿਠਾਉਣਾ ਹੋਇਆ ਤਾਂ ਹਿੰਦੀ ਨੂੰ ਅਸੀਂ ਉੱਚਾ ਰਖਾਂਗੇ ।

मौलवी अब्दुल गनी डार : उर्दू को भी याद रखना ।

ਮੁੱਖ ਮੰਤ੍ਰੀ : ਅਸਾਂ ਫਾਰਮੂਲੇ ਵਿਚ ਕਿਹਾ ਹੈ ਕਿ ਜਿਸ ਇਲਾਕੇ ਵਿਚ ਲੋਕ ਕਹਿਣਗੇ ਕਿ ਸਾਡੇ ਬੱਚਿਆਂ ਨੂੰ ਉਰਦੂ ਪੜ੍ਹਾਇਆ ਜਾਵੇ, ਉਥੇ ਉਰਦੂ ਪੜ੍ਹਾਉਣ ਦਾ ਪ੍ਰਬੰਧ ਕੀਤਾ ਜਾਏਗਾ । ਅਸੀਂ ਇਸ ਪ੍ਰਬੰਧ ਨੂੰ ਵੀ ਪੂਰਾ ਕਰਾਂਗੇ ।

ਮੈਂ ਅਰਜ਼ ਕਰ ਰਿਹਾ ਸਾਂ ਕਿ ਜੇਕਰ ਪੰਜਾਬੀ ਪਿਆਰੀ ਹੈ, ਕਿਉਂਕਿ ਇਹ ਸਾਡੇ ਗੁਰੂਆਂ ਦੀ ਜ਼ਬਾਨ ਹੈ, ਤਾਂ ਫਿਰ ਇਸ ਨੂੰ ਪਿਆਰ ਕਰੋ ਜਿਸ ਤਰ੍ਹਾਂ ਕਿ ਮੇਰੇ ਵੀਰ ਸ੍ਰੀ ਲਾਲ

[ਮੁੱਖ ਮੰਤ੍ਰੀ]
ਚੰਦ ਸੱਭਰਵਾਲ ਜੀ ਨੇ ਵੀ ਕਿਹਾ ਹੈ । ਇਸ ਤੋਂ ਪਹਿਲਾਂ ਕੁਝ ਤਕਰੀਰਾਂ ਆਦਿ ਰਾਹੀਂ ਮੈਨੂੰ ਸ਼੍ਰੀ ਬਲਰਾਮ ਦਾਸ ਟੰਡਨ ਜੀ ਦੇ ਭੁਲੇਖੇ ਦੂਰ ਕਰਨ ਦੇ ਮੌਕੇ ਮਿਲੇ ਹਨ । ਪਰ ਇਸ ਤਰ੍ਹਾਂ ਸਾਹਮਣੇ ਬੈਠ ਕੇ ਇਹ ਭੁਲੇਖੇ ਦੂਰ ਕਰਨ ਦਾ ਮੌਕਾ ਨਹੀਂ ਮਿਲਿਆ । ਹੋ ਸਕਦਾ ਹੈ ਕਿ ਆਪ ਨੂੰ ਆਪ ਦੀ ਪਾਰਟੀ ਨੇ ਨਾਂ ਪੁਛਿਆ ਹੋਵੇ, ਪਰੰਤੂ ਆਪ ਦੀ ਪਾਰਟੀ ਦੇ ਵੱਡੇ ਵੱਡੇ ਲੀਡਰ, ਮਹਾਂ ਸੰਮਤੀ ਦੇ ਲੀਡਰ ਪੰਤ ਜੀ ਅਤੇ ਪੰਡਿਤ ਜੀ ਨੂੰ ਵੀ ਮਿਲਦੇ ਰਹੇ ਹਨ । ਕੁਝ individuals ਵੀ ਜਿਸ ਤਰ੍ਹਾਂ ਕਿ ਸ਼੍ਰੀ ਕੇਸ਼ਪ ਚੰਦ੍ਰ ਅਤੇ ਸ਼੍ਰੀ ਗੋਕਲ ਚੰਦ ਨਾਰੰਗ ਆਦਿ, ਮਿਲਦੇ ਰਹੇ ਹਨ ।

ਫੇਰ ਇਹ ਕਿਹਾ ਗਿਆ ਹੈ ਕਿ ਇਸ ਵਿਚ roads ਦਾ ਮਹਿਕਮਾ ਸ਼ਾਮਲ ਨਹੀਂ, irrigation ਦਾ ਮਹਿਕਮਾ ਸ਼ਾਮਲ ਨਹੀਂ । ਜੇ ਇਹ ਸ਼ਾਮਲ ਹੁੰਦੇ ਤਾਂ ਰੀਜਨਲ ਕਮੇਟੀਆਂ ਰੋਡਜ਼ ਅਤੇ irrigation ਬਾਰੇ ਚੰਗੇ ਸੁਝਾਵ ਦੇ ਸਕਦੀਆਂ । ਕਿੰਨੀਆਂ ਭੋਲੀਆਂ ਅਤੇ ਸਾਦੀਆਂ ਗੱਲਾਂ ਹਨ । ਕੀ ਇਹ ਮੈਂਬਰ ਸਾਹਿਬਾਨ ਨੂੰ ਫਬਦੀਆਂ ਹਨ ? ਇਹ ਸਾਰੇ ਸੂਬੇ ਦਾ ਮਸਲਾ ਹੈ , ਇਹ regional ਨਹੀਂ ਹੋ ਸਕਦਾ, ਇਹ ਸੂਬਕ ਹੀ ਰਹਿਣਾ ਹੈ । ਇਹ ਸਾਰੀ ਸਟੇਟ ਦਾ ਰਹਿਣਾ ਹੈ । ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਠੀਕ ਨਹੀਂ । ਉਂਝ ਇਹ ਕਹੋ ਕਿ ਜਿਹੜੇ ਆਦਮੀ ਮਿਲਦੇ ਰਹੇ ਉਹ ਸਾਨੂੰ ਨਹੀਂ ਮਿਲਦੇ ਰਹੇ । ਹਿੰਦੁਸਤਾਨ ਦੇ ਲੀਡਰ ਤਾਂ ਇਹ ਸਮਝਦੇ ਰਹੇ ਹਨ ਕਿ ਉਹ ਆਪਣੇ ਸਾਥੀਆਂ ਨਾਲ ਗੱਲਾਂ ਕਰਕੇ ਆਉਂਦੇ ਹਨ । ਉਹ ਤਾਂ ਇਹ ਨਹੀਂ ਸਨ ਪੁਛ ਸਕਦੇ ਕਿ ਤੁਸੀਂ ਸਲਾਹ ਕਰਕੇ ਆਏ ਹੋ ਜਾਂ ਨਹੀਂ ।

**ਚੌਧਰੀ ਬਲਬੀਰ ਸਿੰਘ** : ਉਨ੍ਹਾਂ ਨੂੰ ਇਹ ਸਮਝਣਾ ਚਾਹੀਦਾ ਸੀ ।

**ਮੁੱਖ ਮੰਤ੍ਰੀ** : ਮੇਰੇ ਵੀਰ ਬਲਬੀਰ ਸਿੰਘ ਨੂੰ ਖੁਦ ਅਜੇ ਕਈਆਂ ਗੱਲਾਂ ਦੀ ਸਮਝ ਨਹੀਂ ਆਉਂਦੀ । ਵੇਖ ਵੇਖ ਕੇ ਆ ਜਾਵੇਗੀ । ਜੇਕਰ ਕਿਸੇ ਵੀਰ ਨੂੰ ਇਸ ਗੱਲ ਦਾ ਖਦਸ਼ਾ ਹੈ ਕਿ ਉਨ੍ਹਾਂ ਨੂੰ ਸੁਣਿਆ ਨਹੀਂ ਗਿਆ ਤਾਂ ਇਹ ਠੀਕ ਨਹੀਂ । ਉਨ੍ਹਾਂ ਦੇ ਆਦਮੀ ਜਾਂਦੇ ਰਹੇ ਹਨ ਅਤੇ ਗੱਲ ਬਾਤ ਕਰਦੇ ਰਹੇ ਹਨ । ਉਨ੍ਹਾਂ ਨੂੰ ਹੁਣ ਇਹ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਕਿ ਅਸੀਂ ਇਸ ਫਾਰਮੂਲੇ ਨੂੰ ਹਟਾ ਦਿਆਂਗੇ ਜਾਂ ਕੁਝ ਹੋਰ ਕਰਾਂਗੇ । ਇਸ ਨੂੰ ਬੜੀ ਸੋਚ ਵਿਚਾਰ ਤੋਂ ਬਾਅਦ ਤਿਆਰ ਕੀਤਾ ਗਿਆ ਹੈ । ਇਹ ਮਸਲਾ ਬਹੁਤ ਵੱਡਾ ਹੈ । ਪੰਜਾਬ ਨੇ ਵਸਣਾ ਹੈ ਜਾਂ ਉਜੜਨਾ ਹੈ, ਇਸ ਦਾ ਨਿਰਭਰ ਮੂੰਹੋਂ ਨਿਕਲੀਆਂ ਗੱਲਾਂ ਤੇ ਹੈ । ਅਸਾਂ ਪੰਜਾਬ ਨੂੰ ਵਸਾਉਣਾ ਹੈ ; ਅਸਾਂ ਕੋਈ ਭੈੜੀ ਚੀਜ਼ ਨਹੀਂ ਹੋਣ ਦੇਣੀ ; ਹਿੰਦੂ ਅਤੇ ਸਿਖ ਵਿਚ ਫਰਕ ਨਹੀਂ ਪੈਣ ਦੇਣਾ । ਨਾ ਫ਼ਰਕ ਪਵੇਗਾ ਤਾਂ ਪੰਜਾਬ ਵਧੇਗਾ ਅਤੇ ਫੁਲੇਗਾ । ਇਸ language ਦੇ ਮਸਲੇ ਵਿਚ ਧਰਮ ਨੂੰ ਨਹੀਂ ਲਿਆਉਣਾ ਚਾਹੀਦਾ । ਹਾਂ ਜੇ ਕੋਈ ਵੀਰ ਇਹ ਸਮਝੇ ਕਿ ਅਸਾਂ ਸਖਤ attitude ਲਿਆ ਹੈ ਇਸ language ਦੇ ਮਸਲੇ ਤੇ, ਤਾਂ ਉਹ ਸਾਨੂੰ ਸਮਝਾਏ । (ਪ੍ਰਸ਼ੰਸਾ) ।

*(At this stage Khan Abdual Ghaffar Khan, a member of the Panel of Chairmen, occupied the chair).*

ਸਾਨੂੰ ਸੂਬਾ ਪਿਆਰਾ ਹੈ । ਅਸੀਂ ਵੋਟਾਂ ਲੈਕੇ ਅਸੈਂਬਲੀ ਵਿਚ ਆਏ ਹਾਂ । ਸਾਨੂੰ ਤਾਂ ਮਹਿਸੂਸ ਹੁੰਦਾ ਹੈ ਕਿ ਅਸੀਂ ਪੁਰਾਣੀ ਸੇਵਾ ਨੂੰ ਜਾਰੀ ਰਖਣ ਲਈ ਏਥੇ ਆਏ ਹਾਂ । ਸੂਬੇ ਦੀ ਸੇਵਾ ਸਾਡਾ ਮੁੱਖ ਮੰਤਵ ਹੈ । ਕੁਝ ਲੋਕ ਤਜਰਬੇ ਕਰਦੇ ਹਨ ਅਤੇ ਕਰਨੇ ਵੀ ਚਾਹੀਦੇ

ਹਨ । ਮੈਂ ਸਾਫ਼ ਕਹਾਂਗਾ ਕਿ ਪੰਜਾਬੀ ਅਤੇ ਹਿੰਦੀ ਦੇ ਮਸਲੇ ਬਾਰੇ ਜਿਥੇ ਕੋਈ ਤਕਲੀਫ਼ ਮਹਿਸੂਸ ਹੋਵੇ, ਅਸੀਂ ਉਸ ਨੂੰ ਡੰਡੇ ਜਾਂ ਤਾਕਤ ਨਾਲ ਨਹੀਂ ਦੂਰ ਕਰਨਾ ਚਾਹੁੰਦੇ । ਅਸੀਂ ਗਾਂਧੀ ਜੀ ਦੇ ਤਰੀਕੇ ਨਾਲ, ਪ੍ਰੇਮ ਨਾਲ ਸਮਝਾਕੇ, persuade ਕਰਕੇ ਇਹ ਮਸਲਾ ਹੱਲ ਕਰਨਾ ਚਾਹੁੰਦੇ ਹਾਂ । ਜਿੱਥੇ ਅਸੀਂ ਗ਼ਲਤੀ ਕਰਦੇ ਹਾਂ ਸਾਡੇ ਵੀਰ ਸਾਨੂੰ ਦੱਸਣ । ਮੇਰੇ ਵੀਰ ਨੇ ਕਿਹਾ ਸੀ ਕਿ ਹਿੰਦੀ ਰਿਜਨ ਵਿਚ ਹਿੰਦੀ ਅਤੇ ਪੰਜਾਬੀ ਦੋਵੇਂ ਕਿਉਂ necessary ਹਨ । ਜੇਕਰ ਅਸਾਂ ਇਕੱਠੇ ਰਹਿਣਾ ਹੈ ; ਜੇਕਰ ਸਾਡਾ ਇਕ ਦੂਜੇ ਨਾਲ ਧਰਮ ਦਾ ਸੰਬੰਧ ਹੈ, ਰਿਸ਼ਤੇਦਾਰੀਆਂ ਦਾ ਸਬੰਧ ਹੈ ਤਾਂ ਫਿਰ ਸਾਨੂੰ ਛੋਟੀਆਂ ਛੋਟੀਆਂ ਗੱਲਾਂ ਦਾ ਖਿਆਲ ਨਹੀਂ ਕਰਨਾ ਚਾਹੀਦਾ । ਜੇਕਰ ਇਸ ਬੋਲੀ ਦੇ ਮਸਲੇ ਨੂੰ ਜੋਸ਼ ਨਾਲ ਹੱਲ ਕਰਨ ਦੀ ਕੋਸ਼ਿਸ਼ ਕਰਾਂਗੇ ਤਾਂ ਇਸ ਤਰ੍ਹਾਂ ਇਹ ਬਿਗੜ ਵੀ ਸਕਦਾ ਹੈ । ਸਾਨੂੰ ਹਿੰਦੂ ਅਤੇ ਸਿਖਾਂ ਨੂੰ ਚਾਹੀਦਾ ਹੈ ਕਿ ਅਸੀਂ ਇਸ ਸੂਬੇ ਦੀ ਭਲਾਈ ਕਰਨ ਵਾਲੇ ਸਾਬਤ ਹੋਈਏ, ਨਾਂ ਕਿ ਇਸ ਲਈ baneful ਜਾਂ ਇਸ ਦਾ ਨੁਕਸਾਨ ਕਰਨ ਵਾਲੇ । ਜੋ ਕੁਝ ਕੋਈ ਵੀਰ ਇਸ language ਦੇ ਆਧਾਰ ਤੇ ਬਣੇ ਰਿਜਨਲ ਫਾਰਮੂਲੇ ਤੇ ਕਹਿਣਾ ਚਾਹੁੰਦਾ ਹੈ, ਅਸੀਂ ਉਸ ਨੂੰ ਸੁਣਨ ਲਈ ਤਿਆਰ ਹਾਂ । ਪਰ ਜੇਕਰ ਧਮਕੀ ਨਾਲ, ਦਬਕੇ ਨਾਲ ਕੋਈ ਇਸ ਨੂੰ ਬਦਲਣ ਲਈ ਕਹੇਗਾ ਤਾਂ ਉਹ ਗ਼ਲਤੀ ਕਰੇਗਾ । ਇਹ ਮਸਲਾ ਅਜਿਹਾ ਹੈ, ਜਿਸ ਤੇ ਗੁੱਸੇ ਨੂੰ ਪਰੇ ਰਖ ਕੇ ਗੱਲ ਬਾਤ ਕਰਨੀ ਚਾਹੀਦੀ ਹੈ । ਸਾਡਾ ਮਕਸਦ ਕੋਈ ਹਿੰਦੀ ਨੂੰ ਨੀਵਾਂ ਕਰਨ ਦਾ ਨਹੀਂ । ਅਸੀਂ ਹਿੰਦੀ ਨੂੰ ਆਪਣੇ ਦੇਸ਼ ਦੀ ਭਾਸ਼ਾ ਮੰਨਦੇ ਹਾਂ । ਅੰਗ੍ਰੇਜ਼ਾਂ ਵੇਲੇ ਅੰਗ੍ਰੇਜ਼ੀ ਸੌ ਸਾਲ ਵਿਚ ਬਣੀ ਸੀ । ਇਸੇ ਤਰ੍ਹਾਂ ਸਾਡੇ ਦੇਸ਼ ਦੀ ਭਾਸ਼ਾ ਵੀ ਪੰਦਰਾਂ ਜਾਂ ਵੀਹਾਂ ਸਾਲਾਂ ਵਿਚ ਪ੍ਰਚੱਲਤ ਹੋ ਜਾਵੇਗੀ । (ਆਵਾਜ਼ਾਂ) । ਇਹ ਦਿਮਾਗ਼ ਨਾਲ ਸੋਚਣ ਵਾਲੀ ਗੱਲ ਹੈ । ਸਾਨੂੰ ਦੂਸਰੇ ਦੀ ਗੱਲ ਬਰਦਾਸ਼ਤ ਕਰਨੀ ਚਾਹੀਦੀ ਹੈ ।

**Shri Dharam Singh Rathi :** Heal thyself.

**ਮੁੱਖ ਮੰਤ੍ਰੀ** : ਮੈਨੂੰ ਰਾਠੀ ਸਿੰਘ ਜੀ ਕਹਿੰਦੇ ਹਨ ਕਿ ਮੈਂ ਆਪਣੇ ਆਪ ਨੂੰ heal ਕਰਾਂ । ਮੈਂ ਉਨ੍ਹਾਂ ਨੂੰ "ਸਿੰਘ" ਇਸ ਲਈ ਕਿਹਾ ਹੈ ਕਿ ਉਨ੍ਹਾਂ ਨੇ ਗ਼ਲਤੀਆਂ ਬਹੁਤ ਕੀਤੀਆਂ ਹਨ ।

ਮੇਰੇ ਵੀਰ ਬਾਹਵਾਂ ਉਪਰ ਕਰਕੇ ਬੋਲੇ ਹਨ । ਜੇ ਏਸ ਵਿਚ ਜ਼ਰਾ ਭਰ ਸਚਾਈ ਹੁੰਦੀ ਤਾਂ ਮੈਂ ਸਮਝਦਾ ਹਾਂ ਕਿ ਭਾਵੇਂ ਉਹ ਬਾਹਵਾਂ ਪਿੱਛੇ ਕਰਕੇ ਬੋਲਦੇ ਤਾਂ ਵੀ ਅਸੀਂ ਮੰਨ ਲੈਂਦੇ ਕਿ ਸੁਹਣੀ ਗੱਲ ਕੀਤੀ ਹੈ ।

ਹਿਸਾਰ ਦੇ ਇਕ ਅਫ਼ਸਰ ਦਾ ਜ਼ਿਕਰ ਕੀਤਾ ਗਿਆ । ਹਿਸਾਰ ਵਿਚ ਪ੍ਰਤਾਪ ਸਿੰਘ ਗਿਆ ਅਤੇ ਵੇਖਿਆ । ਮੈਨੂੰ ਅਫ਼ਸੋਸ ਹੈ ਕਿ ਮੇਰੇ ਮਿੱਤਰ ਨੇ ਇਕ ਰੱਦੀ ਜਿਹਾ ਅਖ਼ਬਾਰ ਪੜ੍ਹਕੇ ਇਹ ਗੱਲ ਕਹਿ ਦਿੱਤੀ ।

चौधरी धर्म सिंह राठी : आप हाई कोर्ट के जज से inquiry करा लें ।

**ਮੁੱਖ ਮੰਤ੍ਰੀ** : ਮੇਰੇ ਵਿਚ ਏਨੀ ਮੂਰਖਤਾ ਨਹੀਂ ਕਿ ਮੈਂ ਇਕ ਹਾਈ ਕੋਰਟ ਦੇ ਜੱਜ ਕੋਲੋਂ inquiry ਕਰਾਵਾਂ । (ਸ਼ੋਰ)

**Mr. Chairman :** Order, order.

एक माननीय सदस्य : High Court के जज से ऐसी inquiry कराना क्या मूर्खता है ? (शोर)

**Mr. Chairman :** Order, order.

आप इस तरह से interefere क्यों करते हैं ? आप तकरीर नहीं करने देते । अगर आप ने यह वतीरा अख्तियार कर लिया तो आप को मुश्किल पड़ जाएगी ।

(Why does the hon. Member interfere like this ? He is obstructing the speech. If he adopts this attitude, then this will land him into difficulty.

**ਮੁੱਖ ਮੰਤ੍ਰੀ** : ਮੈਂ ਦੱਸਣਾ ਚਾਹੁੰਦਾ ਹਾਂ ਕਿ ਰਾਤ ਦੇ 12 ਬਜੇ ਮੇਰੇ ਪਾਸ ਮੰਡੀ ਡੱਬ ਵਾਲੀ ਦੇ ਦੁਕਾਨਦਾਰ ਆਏ ਤੇ ਕਹਿਣ ਲੱਗੇ ਕਿ ਸਰਦਾਰ ਜੀ, ਕੀ ਇਹ ਕਾਨੂੰਨ ਪਾਸ ਹੋ ਗਿਆ ਹੈ ਕਿ ਜਿਹੜੇ ਦੁਕਾਨਾਂ ਦੇ ਉਤੇ ਰੇਡੀਓ ਲਾਏ ਹੋਏ ਨੇ, ਉਹ ਉਚੀ ਨਾ ਵੱਜਣ । ਮੈਂ ਕਿਹਾ ਹਾਂ, ਹੋ ਗਿਆ ਹੈ । ਤਾਂ ਫੇਰ ਕਹਿਣ ਲੱਗੇ ਕਿ ਜੇ ਰੇਡੀਓ ਥੋੜ੍ਹਾ ਜਿਹਾ ਉੱਚੀ ਵੱਜ ਵੀ ਜਾਏ ਤਾਂ ਥਾਣੇਦਾਰ ਸਾਹਿਬ ਆ ਕੇ ਧਮਕੀਆਂ ਦੇਂਦੇ ਨੇ । ਜੇ ਦੁਕਾਨ ਦੇ ਵਿਚ ਰੇਡੀਓ ਥੋੜ੍ਹਾ ਜਿਹਾ ਉੱਚੀ ਵੱਜ ਜਾਏ ਤਾਂ ਸਾਡੀ ਬੇਇਜ਼ਤੀ ਕੀਤੀ ਜਾਂਦੀ ਹੈ । ਮੈਂ ਪੁਛਿਆ ਕਿ ਇਸ ਝਗੜੇ ਦਾ ਕਾਰਨ ਕੀ ਹੈ ? ਪਤਾ ਲੱਗਾ ਕਿ ਉਹ ਅਪਣੇ ਸੁਣਨ ਲਈ ਥੋੜਾ ਜਿਹਾ ਰੇਡੀਓ ਲਾ ਲੈਂਦੇ ਨੇ ਤਾਂ ਉਨ੍ਹਾਂ ਨਾਲ ਇਸ ਤਰ੍ਹਾਂ ਦਾ ਵਰਤਾਓ ਕੀਤਾ ਜਾਂਦਾ ਹੈ । ਮੈਂ ਥਾਣੇਦਾਰ ਨੂੰ ਸੱਦਾ ਭੇਜਿਆ । ਉਸ ਵੇਲੇ ਉਹ ਕਿਤੇ ਦੂਰ ਸੀ । ਉਸ ਨੂੰ ਆਖਿਆ ਕਿ ਅਗਲੇ ਦਿਨ ਆਏ । ਮੈਂ ਉਸ ਥਾਣੇਦਾਰ ਨੂੰ ਆਖਿਆ ਕਿ ਥਾਣੇਦਾਰ ਦੇ ਵਿਚ ਆਕੜ ਨਹੀਂ ਚਾਹੀਦੀ, ਆਪਾਂ ਤਾਂ ਸੇਵਾਦਾਰ ਹਾਂ । ਆਕੜ ਵਿਚ ਨਹੀਂ ਬੋਲਣਾ ਚਾਹੀਦਾ । ਉਸ ਨੇ ਦੁਕਾਨਦਾਰਾਂ ਨੂੰ ਰੋਕਿਆ ਸੀ ਤੇ ਅਗਲੀ ਰਾਤ ਰੇਡੀਓ ਨਹੀਂ ਵੱਜੇ । ਉਨ੍ਹਾਂ ਨੂੰ ਮਾੜੀਆਂ ਗੱਲਾਂ ਕਹੀਆਂ, ਗਾਲ੍ਹਾਂ ਦਿੱਤੀਆਂ । ਮੈਂ ਥਾਣੇਦਾਰ ਨੂੰ ਕਿਹਾ ਕਿ ਫੇਰ ਆਕੜ ਰਖੋਗੇ ? ਉਸ ਨੇ ਕਿਹਾ ਕਿ ਜੇ ਦੁਕਾਨਦਾਰ ਇਹ ਗੱਲ ਕਰਨਗੇ ਤਾਂ ਮੇਰੇ ਵਿਚ ਆਕੜ ਹੈ । ਮੈਂ ਕਿਹਾ ਕਿ ਕੀ ਦੁਕਾਨਦਾਰ ਤੁਹਾਡੇ ਪਿੱਛੇ ਮਰ ਜਾਏ ? (Shri Inder Singh : This is an after thought). ਜਿਸ ਵੇਲੇ ਉਸ ਨੇ ਕਿਹਾ ਕਿ ਮੈਂ ਅਸਤੀਫ਼ਾ ਦੇ ਦਿਆਂ ਤਾਂ ਮੈਂ ਆਖਿਆ ਅਸਤੀਫ਼ਾ ਦੇ ਦੇ । ਫੇਰ ਉਸ ਨੂੰ ਉਸ ਦੇ ਨਾਲ ਦੇ ਆਦਮੀ ਲੈ ਗਏ ਅਤੇ ਇਕ ਘੰਟੇ ਬਾਅਦ ਫਿਰ ਲੈ ਆਏ । ਉਸ ਨੇ ਕਿਹਾ ਕਿ ਮੈਂ ਅਸਤੀਫ਼ਾ ਨਹੀਂ ਦੇਣਾ ਚਾਹੁੰਦਾ । ਮੈਂ ਆਖਿਆ ਕਿ ਇਸ ਨੂੰ ਤਬਦੀਲ ਕਰ ਦਿਉ ਮੈਂ ਦੁਕਾਨਦਾਰਾਂ ਨੂੰ ਤੰਗ ਨਹੀਂ ਹੋਣ ਦੇਣਾ । ਤੁਸੀਂ ਜਾਕੇ ਡਭਵਾਲੀ ਮੰਡੀ ਦੇ ਦੁਕਾਨਦਾਰਾਂ ਨੂੰ ਪੁਛ ਲਉ । ਉਥੇ 30,40 ਆਦਮੀ ਹੋਰ ਜੋ ਮੌਕੇ ਤੇ ਸਨ, ਉਨ੍ਹਾਂ ਨੂੰ ਪੁਛ ਲਉ । ਜੇ ਤੁਸੀਂ ਸਿਰਫ ਸੁਣਨ ਸੁਣਾਉਣ ਤੇ ਹੀ ਇਹ ਗੱਲਾਂ ਆਖੋ ਤਾਂ ਠੀਕ ਨਹੀਂ । ਮੈਂ ਦੁਕਾਨਦਾਰਾਂ ਨੂੰ ਆਖਿਆ ਕਿ ਮੈਂ ਨਾ ਤੁਹਾਨੂੰ ਔਖਾ ਹੋਣ ਦੇਣਾ ਹੈ ਤੇ ਨਾ ਅਫਸਰਾਂ ਨੂੰ ਔਖਾ ਹੋਣ ਦੇਣਾ ਹੈ । ਮੇਰਾ ਆਪਣਾ ਤਰੀਕਾ ਹੈ । ਮੈਂ ਚਾਹੁੰਦਾ ਹਾਂ ਕਿ ਸਾਡੇ ਅਫ਼ਸਰ ਹਲ ਵਾਹੁਣ ਵਾਲੇ ਨੂੰ, ਵਪਾਰੀ ਨੂੰ, ਸਿਰ ਤੇ ਟੋਕਰੀ ਢੋਣ ਵਾਲੇ ਨੂੰ ਮਿਠਾਸ ਨਾਲ ਬੁਲਾਉਣ, ਉਸ ਨਾਲ ਪਿਆਰ ਨਾਲ ਬੋਲਣ ਅਤੇ ਆਪਣੇ ਅਹੁਦੇ ਦੀ ਆਕੜ ਵਿਚ ਰਹਿ ਕੇ ਨਾ ਬੋਲਣ । ਭੋਲੇ ਤੋਂ ਭੋਲੇ ਅਖ਼ਬਾਰ ਪੜ੍ਹ ਕੇ ਪ੍ਰਤਾਪ ਸਿੰਘ ਤੇ ਇਹ ਚਾਰਜ ਲਾਉਣਾ ਠੀਕ ਨਹੀਂ । ਮੇਰੇ ਇਸ ਵੀਰ ਨੇ ਦੋ ਤਿੰਨ ਗੱਲਾਂ ਆਖੀਆਂ । ਜਿਨ੍ਹਾਂ ਦਾ ਮੈਂ ਜਵਾਬ ਦੇਣਾ ਚਾਹੁੰਦਾ ਹਾਂ । (*At this stage Mr. Speaker occupied the chair*). ਉਨ੍ਹਾਂ ਨੇ ਇਹ ਆਖਿਆ ਸੀ ਕਿ ਇਕ ਠੇਕੇਦਾਰ ਨੂੰ,

ਜਿਸ ਨੇ ਕਿਸੇ ਸੜਕ ਦੇ ਉਤੇ ਖਰਾਬ ਕੰਮ ਕੀਤਾ ਸੀ, ਉਸ ਦੇ ਪੈਸੇ ਮਿਲ ਗਏ । ਸੋ ਮੈਂ ਅਰਜ਼ ਕਰਦਾ ਹਾਂ ਕਿ ਇਕ ਸੜਕ ਹੈ, ਜਿਸ ਦੇ ਵਿਚ ਠੇਕੇਦਾਰ ਨੇ ਘੱਟ ਚੀਜ਼ਾਂ ਦਿੱਤੀਆਂ ਸਨ ਤੇ ਅਫਸਰਾਂ ਨੇ ਵੱਧ ਰੱਖੀਆਂ ਹੋਈਆਂ ਸਨ । ਇਹ ਚੀਜ਼ ਜਦੋਂ ਨਿਗਾਹ ਵਿਚ ਆਈ ਤਾਂ ਅਫਸਰਾਂ ਦੇ ਖ਼ਿਲਾਫ਼ ਤੇ ਠੇਕੇਦਾਰ ਦੇ ਖ਼ਿਲਾਫ਼ action ਲਿਆ ਗਿਆ । ਉਸ ਤੋਂ ਫੇਰਨ ਉਹ ਚੀਜ਼ਾਂ ਪੂਰੀਆਂ ਕਰਵਾਈਆਂ ਗਈਆਂ । ਉਸ ਠੇਕੇਦਾਰ ਨੇ 90 ਫ਼ੀ ਸਦੀ ਕੰਮ ਕਰ ਦਿੱਤਾ ਹੋਇਆ ਸੀ ਅਤੇ 10 ਫ਼ੀ ਸਦੀ ਕੰਮ ਰਹਿੰਦਾ ਸੀ । ਪੈਸੇ ਉਹ ਪਹਿਲਾਂ ਵਾਧੂ ਲੈ ਚੁੱਕਾ ਸੀ । ਉਸ ਤੋਂ ਅਸੀਂ ਢਆ ਕੇ ਚੀਜ਼ਾਂ ਪੂਰੀਆਂ ਕਰਾਈਆਂ । ਦੱਸੋ ਜਿਸ ਆਦਮੀ ਦਾ 10 ਫ਼ੀ ਸਦੀ ਕੰਮ ਕਰਨਾ ਰਹਿ ਗਿਆ ਹੋਵੇ, ਕੀ ਅਸੀਂ ਉਸ ਦੇ ਪਿੱਛੇ ੨ ਜਾਕੇ ਪੈਸੇ ਉਗਰਾਹੁੰਦੇ ਫਿਰਦੇ ? ਏਥੋਂ ਤੱਕ ਕਿ ਉਸ ਨੇ 10% ਕੰਮ ਹੋਰ ਕਰ ਦਿੱਤਾ । ਉਸ ਤੋਂ ਇਹ ਕੰਮ ਹੋਰ ਕਰਵਾਇਆ ਅਤੇ ਉਸ ਨੂੰ ਹੱਥ ਜੋੜ ਕੇ ਕਹਿ ਦਿੱਤਾ ਕਿ ਜਾਓ ਅੱਗੇ ਨੂੰ ਠੇਕੇਦਾਰਾਂ ਦੀ list ਵਿਚ ਤੁਹਾਡਾ ਨਾਉਂ ਨਹੀਂ ਹੈ । ਸੁਣਨ ਦੀਆਂ ਗੱਲਾਂ ਨਹੀਂ ਕਰੀ ਦੀਆਂ, ਜੋ ਅਸਲ ਗੱਲ ਹੋਵੇ ਉਹ ਕਰੋ ।

ਮੇਰੇ ਵੀਰ ਨੇ ਆਖਿਆ ਕਿ ਸਰਸੇ ਦੇ ਵਿਚ ਇਕ D. S. P. ਨਾਲ ਝਗੜਾ ਹੋਇਆ ਸੀ । ਹੁਣ ਉਹ ਦੂਜੇ 26 ਆਦਮੀਆਂ ਤੋਂ ਉਤੇ ਹੋ ਗਿਆ ਹੈ । ਉਹ ਅੱਗੇ ਵੀ ਉਤੇ ਸੀ, ਕਿਸੇ ਗ਼ਲਤੀ ਕਰਕੇ ਪਿੱਛੇ ਆ ਗਿਆ ਸੀ । ਉਸ ਨੇ ਏਨੇ ਡਾਕੂ ਫੜੇ ਔਰ ਲੁਕੇ ਹੋਏ ਕੇਸ ਕੱਢੇ ਔਰ culprits ਨੂੰ courts ਵਿਚ ਲਿਆ ਦਿੱਤਾ, ਇਸ ਕਰਕੇ ਉਹ ਫੇਰ ਉਤੇ ਆ ਗਿਆ । ਜੇ ਉਸ ਦਾ Socialist Party ਵਾਲਿਆਂ ਨਾਲ ਕੋਈ ਝਗੜਾ ਹੋ ਗਿਆ ਸੀ ਤਾਂ ਕੀ ਮੈਂ ਉਸ ਗਰੀਬ ਨੂੰ ਮਾਰ ਦਿਆਂ ? ਉਸ ਨੇ ਏਨੇ ਚੰਗੇ ਕੰਮ ਕੀਤੇ, ਜਾਨ ਹੀਲ ਕੇ ਡਾਕੂਆਂ ਦੇ ਮਗਰ ਫਿਰਦਾ ਹੈ, ਜਿਸ ਨੇ ਏਨੇ ਚੋਰ ਫੜੇ, ਕੀ ਉਸ ਦੀ ਹੌਸਲਾ ਅਫਜ਼ਾਈ ਨ ਕੀਤੀ ਜਾਏ ? (*interruptions*) ਉਹ 26 ਆਦਮੀਆਂ ਤੋਂ ਉਤੇ ਕੀ ਗਿਆ, ਉਹ 72 ਤੋਂ ਉਤੇ ਜਾਏਗਾ, 26 ਤੋਂ ਉਤੇ ਜਾਣ ਦਾ ਸਵਾਲ ਨਹੀਂ । ਉਹ ਆਦਮੀ ਬੜਾ senior ਸੀ, ਕਿਸੇ ਗ਼ਲਤੀ ਕਰਕੇ ਨੀਚੇ ਆ ਗਿਆ ਸੀ । (*interruptions*) । ਜੇ ਤੁਸੀਂ ਜਨਕ ਰਾਜ ਦਾ ਨਾਉਂ ਲਓਗੇ ਤਾਂ ਮੈਨੂੰ ਹੋਰ ਕੁਝ ਕਹਿਣਾ ਪਏਗਾ । ਮੇਰੇ ਨਾਲ ਇਹੋ ਜਿਹੀਆਂ ਗੱਲਾਂ ਨਾ ਕਰੋ । ਮੈਂ ਅਫ਼ਸਰਾਂ ਨੂੰ ਉਨ੍ਹਾਂ ਦੇ ਕੰਮਾ ਤੋਂ ਵੇਖਦਾ ਹਾਂ । ਮੇਰਾ ਕੰਮ ਇਹ ਹੈ ਕਿ ਮੈਂ House ਨੂੰ confidence ਵਿਚ ਲੈ ਲਵਾਂ । ਉਸ ਦੇ 26 ਤੋਂ ਉਤੇ ਜਾਣ ਦਾ ਸਵਾਲ ਨਹੀਂ । ਇਕ ਦੋ ਬਹਾਦਰੀ ਦੀਆਂ ਗੱਲਾਂ ਹੋਣ ਵਾਲੀਆਂ ਨੇ; ਅੱਜ ਸ਼ਾਇਦ ਹੋ ਗਈ ਹੋਵੇ । ਇਕ ਲੁਕਿਆ ਹੋਇਆ ਕੇਸ ਪਿਆ ਹੈ ਡਾਕੇ ਦਾ, ਸ਼ਾਇਦ ਉਹ ਅੱਜ ਫੜ ਲਿਆ ਜਾਵੇ ; ਮੈਂ ਕਿਤੇ ਅੱਗੋਂ ਹੀ ਨਾ ਕਹਿ ਦੇਵਾਂ । ਕੀ ਤੁਸੀਂ ਨਹੀਂ ਪੜ੍ਹੇ ਇਸ Address ਦੇ ਲਫ਼ਜ਼ ? ਇਸ ਵਿਚ ਇਹ ਦਿਤਾ ਹੈ ਕਿ ਜਿਹੜੇ ਮਾੜੇ ਅਫ਼ਸਰ ਨੇ, ਉਨ੍ਹਾਂ ਨੂੰ ਸਜ਼ਾ ਦਿੱਤੀ ਜਾਏਗੀ, ਜਿਹੜੇ ਚੰਗੇ ਕੰਮ ਕਰਨਗੇ ਉਨ੍ਹਾਂ ਨੂੰ ਤਰੱਕੀ ਦਿਆਂਗੇ ।

ਮੇਰੇ ਵੀਰ ਪੰਡਤ ਸ੍ਰੀ ਰਾਮ ਨੇ ਆਖਿਆ ਕਿ ਮੁਰੱਬੇਬੰਦੀ ਦੇ ਵਿਚ ਕੰਮ ਠੀਕ ਨਹੀਂ ਹੁੰਦਾ । ਜਦੋਂ ਮੈਂ ਮੁਰੱਬੇਬੰਦੀ ਦੇ ਕੰਮ ਨੂੰ ਸਾਂਭਿਆ ਸੀ, ਓਦੋਂ ਮੈਨੂੰ ਲੋਕ ਕਹਿੰਦੇ ਸੀ ਏਨੀ ਛੇਤੀ action ਕਿਉਂ ਲੈਂਦੇ ਹੋ । ਅਸੀਂ ਮੁਰੱਬੇਬੰਦੀ ਦੇ ਵਿਚ action ਲਏ ਨੇ, ਲੇਕਿਨ ਇਹ ਸਾਰੇ ਮਸਲੇ ਜੋ ਐਸੇ ਹਨ, ਇਨ੍ਹਾਂ ਵਿਚ ਅਫ਼ਸਰ ਲੋਕਾਂ ਨਾਲ ਪਿਆਰ ਕਰਨ

[ਮੁੱਖ ਮੰਤ੍ਰੀ]
ਔਰ ਲੋਕ ਅਫਸਰਾਂ ਨਾਲ ਪਿਆਰ ਕਰਨ । ਪੰਜਾਬ ਦੀ ਮੁਰੱਬੇਬੰਦੀ ਦੇ ਵਿਚ ਕਿਤੇ ਉਂਗਲ ਧਰਨ ਨੂੰ ਥਾਂ ਨਹੀਂ ਸੀ, ਮੁਰੱਬੇਬੰਦੀ ਵਿਚ ਉਹ ਕੰਮ ਹੋਇਆ ।

ਮੇਰੇ ਵੀਰ independent ਕਾਮਯਾਬ ਹੋਣ ਦੇ ਬਾਅਦ Socialist Party ਵਿਚ ਆਏ । ਮੁਰੱਬੇਬੰਦੀ ਪੰਜਾਬ ਵਿਚ ਬੜੀ ਚੰਗੀ ਤਰ੍ਹਾਂ ਹੋਈ ਹੈ । ਮੈਂ ਅਰਜ਼ ਕਰਾਂ ਕਿ ਸ਼ਹਿਰ ਵਿਚ ਰਹਿਣਾ ਤੇ ਕਿਤਾਬਾਂ ਵੇਖਣੀਆ ਅਤੇ ਗੱਲਾਂ ਕਰਨੀਆਂ ਮੁਰੱਬੇਬੰਦੀ ਦੀਆਂ (ਹਾਸਾ) (*interruptions*) । ਤੁਸੀਂ ਸਾਰੀਆਂ ਚੀਜ਼ਾਂ ਸੁਣ ਲਉ । ਤੁਹਾਡਾ ਵੀ ਜ਼ਮੀਨ ਨਾਲ ਸੰਬੰਧ ਨਹੀਂ ।

**ਸ਼੍ਰੀ ਬਲਰਾਮ ਦਾਸ ਟੰਡਨ** ਮੈਂ ਮੁੱਖ ਮੰਤ੍ਰੀ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਇਨ੍ਹਾਂ ਗੱਲਾਂ ਤੋਂ ਉੱਚਾ ਰਹਿਣਾ ਚਾਹੀਦਾ ਹੈ ।

**ਮੁੱਖ ਮੰਤ੍ਰੀ** : ਮੇਰੇ ਵੀਰ ਟੰਡਨ ਜੀ, ਮੈਂ ਇਹ ਦਸਦਾ ਹਾਂ ਕਿ ਤੁਹਾਡਾ ਤਾਂ ਵਪਾਰ ਨਾਲ ਵਾਹ ਹੈ, ਪਿਉ ਦਾਦੇ ਜ਼ਮੀਨਾਂ ਵਾਹੁੰਦੇ ਹੋਣਗੇ (*interruptions*) .. .. ਜੇਕਰ ਮੈਂ ਮੋਟਰਾਂ ਦਾ ਕੰਮ ਕਰਦਾ ਹਾਂ ਤਾਂ ਸਾਰੀ ਉਮਰ ਉਸੇ ਪਾਸੇ ਲਗਾ ਰਹਾਂਗਾ । ਉਸ ਹਾਲਤ ਵਿਚ ਮੈਨੂੰ teachers ਦੀ ਬਾਬਤ ਕੀ ਵਾਕਫੀਅਤ ਹੋ ਸਕਦੀ ਹੈ ? ਮੈਨੂੰ ਮੁਰੱਬੇਬੰਦੀ ਦੇ ਮੁਤਅੱਲਕ ਵਾਕਫ਼ੀਅਤ ਹੈ । ਮੈਂ ਜਾਣਦਾ ਹਾਂ ਕਿ ਪਿੰਡਾਂ ਦੇ ਰਹਿਣ ਵਾਲਿਆਂ ਨੂੰ ਕੀ ਤਕਲੀਫ਼ ਹੋ ਸਕਦੀ ਹੈ । ਜੇ ਮੈਨੂੰ ਕੋਈ ਆ ਕੇ ਦਸੇਗਾ ਕਿ ਉਨ੍ਹਾਂ ਨੂੰ ਇਹ ਤਕਲੀਫ਼ਾਂ ਹਨ ਤਾਂ ਮੇਰਾ ਪਾਰਾ ਯਕ ਦਮ ਉਪਰ ਚੜ੍ਹ ਜਾਵੇਗਾ ਕਿ ਉਨ੍ਹਾਂ ਨਾਲ ਬੇਇਨਸਾਫ਼ੀ ਹੋ ਰਹੀ ਹੈ, ਪਰ ਮੈਂ ਇਹ ਤਾਂ ਜ਼ਰੂਰ ਵੇਖਾਂਗਾ ਕਿ ਕਹਿਣ ਵਾਲੇ ਨੂੰ ਅਸਲੀ ਗੱਲ ਦਾ ਪਤਾ ਵੀ ਹੈ ਕਿ ਨਹੀਂ ।

ਮੇਰੇ ਵੀਰ ਡਾਕਟਰ ਭਾਗ ਸਿੰਘ, Communist Party ਦੇ ਗਰੁੱਪ ਲੀਡਰ ਨੇ ਦੋ ਗੱਲਾਂ ਕਹੀਆਂ ਹਨ । ਪਹਿਲੀ ਗੱਲ ਇਹ ਕੀਤੀ ਹੈ ਕਿ ਹੁਸ਼ਿਆਰਪੁਰ ਵਿਚ ਮਾਹਲਪੁਰ ਥਾਣੇ ਦੀ ਲੜਕੀ ਜੀਤ ਕੌਰ ਨੂੰ ਨਿਕਲ ਗਿਆਂ $4\frac{1}{2}$ ਮਹੀਨੇ ਹੋ ਗਏ ਹਨ ਅਤੇ ਅਜੇ ਤਕ ਉਸ ਦੀ ਭਾਲ ਨਹੀਂ ਹੋ ਸਕੀ । ਦੂਸਰਾ ਉਨ੍ਹਾਂ ਨੇ ਬੰਡਾਲੇ ਦਾ ਕੇਸ ਬਿਆਨ ਕੀਤਾ ਹੈ ਕਿ ਉਥੇ ਪੁਲਿਸ ਦੀ ਧਾੜ ਚਾੜ੍ਹ ਕੇ ਭੇਜ ਦਿੱਤੀ । ਸਪੀਕਰ ਸਾਹਿਬ, ਮੈਂ ਦੋਵੇਂ ਗਲਾਂ ਖੋਲ੍ਹ ਕੇ ਦਸਦਾ ਹਾਂ ਕਿ ਅਸਲ ਗੱਲ ਕੀ ਹੈ ਸੀ ਤਾਂ ਜੋ ਆਪ ਨੂੰ ਅਸਲੀਅਤ ਦਾ ਪਤਾ ਲੱਗ ਜਾਏ । ਇਕ 13, 14 ਸਾਲਾਂ ਦੀ ਕਾਕੀ ਪਿੰਡ ਵਿਚੋਂ ਗ਼ਾਇਬ ਹੋ ਗਈ । ਉਸ ਦੇ ਬਾਪ ਨੇ ਕੋਈ 14 ਤਰੀਕ, ਦਸੰਬਰ 1956 ਨੂੰ ਪੁਲਿਸ ਕੋਲ ਜਾ ਕੇ ਸ਼ਿਕਾਇਤ ਕੀਤੀ ਕਿ ਮੇਰੀ ਲੜਕੀ ਨਹੀਂ ਮਿਲ ਰਹੀ । ਉਸ ਨੇ ਕਿਹਾ ਕਿ ਉਹ ਪਹਿਲੇ ਵੀ ਘਰੋਂ ਨਿਕਲ ਜਾਂਦੀ ਰਹੀ ਹੈ ਅਤੇ ਮੈਂ ਰਿਸ਼ਤੇਦਾਰਾਂ ਕੋਲੋਂ ਜਾ ਕੇ ਲੈ ਆਉਂਦਾ ਰਿਹਾ ਹਾਂ । ਹੁਣ ਫਿਰ ਚਲੀ ਗਈ ਹੈ, ਮੈਂ ਦਸਣ ਵਾਸਤੇ ਆਇਆ ਹਾਂ ਪਰ ਅਜੇ ਮੈਨੂੰ ਰਿਸ਼ਤੇਦਾਰਾਂ ਕੋਲੋਂ ਲੱਭ ਲੈਣ ਦਿਉ । ਉਸ ਦੇ ਕੁਝ ਦਿਨਾਂ ਬਾਅਦ ਉਹ ਆਦਮੀ ਫਿਰ ਪੁਲਿਸ ਕੋਲ ਗਿਆ ਕਿ ਕਾਕੀ ਨਹੀਂ ਮਿਲਦੀ, ਹੁਣ ਤੁਸੀਂ ਭਾਲ ਕਰੋ । ਉਸ ਦੇ ਬਾਅਦ ਬਹੁਤ ਭਾਲ ਕੀਤੀ ਗਈ ਪਰ ਕਾਕੀ ਨਹੀਂ ਮਿਲੀ । ਸ਼ੱਕ ਪੈਂਦਾ ਹੈ ਕਿ ਉਹ ਕਿਧਰੇ ਬੀਕਾਨੇਰ ਵਲ ਨਾ ਚਲੀ ਗਈ

ਹੋਵੇ । ਅਸਾਂ ਨਵੇਂ ਅਫ਼ਸਰ ਬਾਹਰੋਂ ਮੰਗਵਾ ਕੇ ਤਫਤੀਸ਼ ਵਾਸਤੇ ਲਗਾਏ ਹਨ, ਜਿਹੜੇ ਕਿ ਭਾਲ ਕਰ ਰਹੇ ਹਨ । ਇਸ ਕਰਕੇ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਇਹ ਗੱਲ ਕਹਿਣੀ ਸ਼ੋਭਾ ਨਹੀਂ ਦਿੰਦੀ ਕਿ ਪੁਲਿਸ ਵਾਲਿਆਂ ਨੇ ਰਿਪੋਰਟ ਨਹੀਂ ਲਿਖੀ ਜਾਂ ਉਨ੍ਹਾਂ ਨੇ ਲੜਕੀ ਦੀ ਭਾਲ ਨਹੀਂ ਕੀਤੀ । ਬੀਬੀ ਜਗਦੀਸ਼ ਕੌਰ ਨੇ ਵੀ ਕਹਿ ਦਿੱਤਾ ਹੈ ਕਿ ਬੀਬੀਆਂ ਵਲ ਸਰਕਾਰ ਧਿਆਨ ਨਹੀਂ ਦਿੰਦੀ । ਸਰਕਾਰ ਦੀ ਬੜੀ ਕਮਬਖਤੀ ਹੈ । ਇਸ ਸੰਬੰਧ ਵਿਚ ਕਿ ਮਾਂ ਪਿਉ ਤਾਂ ਆਪਣਿਆਂ ਬੱਚਿਆਂ ਦਾ ਖਿਆਲ ਨਹੀਂ ਰਖਦੇ ਅਤੇ ਸਾਰਾ ਬੋਝ ਸਰਕਾਰ ਦੇ ਸਿਰ ਉਪਰ ਸੁਟ ਦਿੰਦੇ ਹਨ । ਇਹ ਗੱਲ ਚੰਗੀ ਨਹੀਂ ਹੈ । ਸਰਕਾਰ ਆਪਣਾ ਫਰਜ਼ ਪੂਰਾ ਕਰ ਰਹੀ ਹੈ, ਆਪਣਿਆਂ ਨੂੰ ਆਪ ਆਪਣਾ ਭਾਰ ਚੁਕਣਾ ਚਾਹੀਦਾ ਹੈ । ਅਸੀਂ ਤਾਂ ਹੋਟਲਾਂ ਅਤੇ ਸਰਾਵਾਂ ਉਪਰ ਵੀ ਨਿਗਰਾਨੀ ਰਖਦੇ ਹਾਂ ਕਿ ਉਥੇ ਕਿਹੜੇ ਕਿਹੜੇ ਆਦਮੀ ਕਿਵੇਂ ਗ਼ਲਤ ਨਾਂਵਾਂ ਨਾਲ ਰਹਿੰਦੇ ਹਨ । ਉਨ੍ਹਾਂ ਦੇ ਬਾਰੇ ਰਿਪੋਰਟਾਂ ਮੰਗਵਾਉਂਦੇ ਹਾਂ ਤਾਂ ਜੋ ਕਿਧਰੇ ਇਹੋ ਜਿਹੀ ਗੜਬੜ ਹੋਵੇ ਤਾਂ ਉਨ੍ਹਾਂ ਨੂੰ ਕਾਬੂ ਕੀਤਾ ਜਾ ਸਕੇ । ਪਤਾ ਨਹੀਂ ਉਹ ਲੜਕੀ ਮਾਰ ਦਿਤੀ ਗਈ ਹੈ ਜਾਂ ਗੁੰਮ ਹੀ ਹੋਈ ਹੈ, ਖ਼ੈਰ ਸਰਕਾਰ ਦੀ ਤੇ ਕਮਬਖਤੀ ਹੈ, ਸਰਕਾਰ ਨੇ ਤਾਂ ਭਾਲ ਕਰਨੀ ਹੀ ਹੈ । ਇਸ ਵੇਲੇ ਤਾਂ ਮੈਂ ਅੰਕੜੇ ਨਹੀਂ ਦੱਸ ਸਕਦਾ, ਫਿਰ ਦੱਸਾਂਗਾ ਕਿ ਕਿੰਨੀਆਂ ਬੀਬੀਆਂ ਗੁੰਮ ਹੋਈਆਂ ਜਾਂ ਉਧਾਲੀਆਂ ਗਈਆਂ ਅਤੇ ਉਨ੍ਹਾਂ ਵਿਚੋਂ ਕਿੰਨੀਆਂ ਪੁਲਿਸ ਦੀ ਭਾਲ ਕਰਨ ਨਾਲ ਮੁੜ ਮਿਲ ਗਈਆਂ । (ਇਕ ਆਵਾਜ਼ : ਜਮਨਾ ਨਗਰ ਵਾਲੀਆਂ ਮਿਲੀਆਂ ?) ਜਮਨਾ ਨਗਰ ਵਾਲੀਆਂ ਨਹੀਂ ਮਿਲ ਸਕੀਆਂ । ਮੈਂ ਦੱਸਾਂਗਾ ਕਿ ਕਿੰਨੀ percentage ਮਿਲੀ ਹੈ ਅਤੇ ਕਿੰਨੀ ਜਲਦੀ ਮਿਲੀ ਹੈ । ਸਰਦਾਰ ਭਾਗ ਸਿੰਘ ਹੋਰਾਂ ਨੇ ਬੰਡਾਲੇ ਦੀ ਬਾਬਤ ਗੱਲ ਕੀਤੀ ਹੈ । ਮੈਂ ਉਸ ਦਾ ਜਵਾਬ ਵੀ ਦਿੰਦਾ ਹਾਂ, ਜ਼ਰਾ ਧਿਆਨ ਨਾਲ ਸੁਣ ਲਉ । ਬੰਡਾਲੇ ਵਿਚ ਦੋ ਪਾਰਟੀਆਂ ਸਨ । ਇਕ ਪਾਰਟੀ ਦੇ ਆਦਮੀ ਨੇ ਆਪਣਾ ਮਕਾਨ ਢਾਹਿਆ ਅਤੇ ਸਾਰਾ ਮਕਾਨ ਢਾ ਕੇ ਨਵਾਂ ਬਣਾਉਣ ਲਈ ਨੀਂਹਾਂ ਪੁੱਟੀਆਂ । ਫ਼ਿਰ ਦਰਵਾਜ਼ਾ ਲਗਾਉਣਾ ਸੀ ਦਰਵਾਜ਼ਾ ਗਲੀ ਵਿਚ ਲਗਣਾ ਸੀ, ਗਲੀ ਪੱਕੀ ਸੀ ਅਤੇ ਸ਼ਾਰਹ ਆਮ ਸੀ । ਦੂਸਰੀ ਪਾਰਟੀ ਦੇ ਆਦਮੀ ਨੇ ਸਲਾਹ ਕਰਕੇ, ਜਿਸ ਨੂੰ ਉਸ ਨੇ ਵੋਟ ਨਹੀਂ ਸੀ ਪਾਇਆ, ਦਰਵਾਜ਼ਾ ਲਗਾਉਣ ਤੋਂ ਰੋਕ ਦਿੱਤਾ । ਉਸ ਨੇ ਪੰਚਾਇਤ ਨੂੰ ਕਿਹਾ, ਪੰਚਾਇਤ ਆਈ ਅਤੇ ਪੰਚਾਇਤ ਨੇ ਫੈਸਲਾ ਕੀਤਾ ਕਿ ਇਹ ਰਸਤਾ ਸ਼ਾਰਹ ਆਮ ਹੈ, ਇਹ ਦਰਵਾਜ਼ਾ ਪਹਿਲੇ ਵੀ ਲੱਗਾ ਹੋਇਆ ਸੀ ਅਤੇ ਹੁਣ ਵੀ ਲੱਗ ਸਕਦਾ ਹੈ । ਇਸ ਆਦਮੀ ਨੂੰ ਖੱਜਲ ਨਾ ਕਰੋ । ਲੇਕਿਨ ਦੂਸਰੀ ਪਾਰਟੀ ਵਾਲਿਆਂ ਨੇ ਫੇਰ ਰੋਕਿਆ । ਉਹ ਆਦਮੀ ਪੰਚਾਇਤ ਦੀ ਲਿਖਤ ਲੈ ਕੇ ਥਾਣੇ ਚਲਾ ਗਿਆ । ਥਾਣੇਦਾਰ ਨਾਲ ਆਇਆ, ਜਦੋਂ ਉਹ ਆ ਕੇ ਕੰਧਾਂ ਕਢਵਾਉਣ ਲੱਗਾ ਤਾਂ ਕੁਝ ਲੋਕਾਂ ਨੇ ਕਿਹਾ ਕਿ ਅਸੀਂ ਸਮਝੌਤੇ ਨਾਲ ਕੰਧਾਂ ਕਢਵਾ ਦੇਵਾਂਗੇ, ਤੁਹਾਡੇ ਆਉਣ ਦੀ ਲੋੜ ਨਹੀਂ ਹੈ, ਤੁਸੀਂ ਜਾਉ । ਥਾਣੇਦਾਰ ਚਲਾ ਗਿਆ । ਪਰ ਕੰਧਾਂ ਫ਼ਿਰ ਵੀ ਨਹੀਂ ਨਿਕਲੀਆਂ । ਦੂਸਰੇ ਆਦਮੀ ਨੇ ਗਲੀ ਦੇ ਸਾਹਮਣੇ ਕੰਧਾਂ ਕਢਵਾਂ ਲਈਆਂ, ਉਹ ਆਦਮੀ ਫਿਰ ਥਾਣੇ ਗਿਆ । ਥਾਣੇਦਾਰ ਨੇ ਫ਼ਿਰ ਕਿਹਾ ਕਿ ਸਮਝੌਤਾ ਹੋ ਜਾਵੇਗਾ, ਅਸੀਂ ਕੰਧਾਂ ਕਢਵਾ ਦੇਵਾਂਗੇ । ਜਿਸ ਆਦਮੀ ਨੇ ਕਿਹਾ ਸੀ ਕਿ ਸਮਝੌਤਾ ਕਰਵਾ ਦੇਵਾਂਗੇ ਉਹ ਵੀ ਥਾਣੇਦਾਰ ਕੋਲ ਬੈਠਾ ਹੋਇਆ ਸੀ । ਉਸ ਵਿਚਾਰੇ ਨੇ ਇਕ ਦਿਨ ਉਡੀਕਿਆ, ਦੋ ਦਿਨ ਉਡੀਕਿਆ ਜਦੋਂ ਸਮਝੌਤਾ ਨਾ

[ਮੁੱਖ ਮੰਤ੍ਰੀ]

ਹੋਇਆ ਤਾਂ ਉਸ ਨੇ ਮਾਲ ਅਫ਼ਸਰ ਕੋਲ ਦਾਅਵਾ ਕਰ ਦਿੱਤਾ। ਦੂਸਰੀ ਤਰਫ਼ ਜਿਸ ਨੇ ਕੰਧਾਂ ਬਣ ਲਈਆਂ ਸਨ, ਉਸ ਨੇ ਵੀ ਦਾਅਵਾ ਕਰ ਦਿੱਤਾ। ਮਾਲ ਅਫ਼ਸਰ ਨੇ ਕਿਹਾ ਕਿ ਪੰਚਾਇਤ ਨੇ ਫੈਸਲਾ ਕਰ ਦਿੱਤਾ ਹੈ, ਇਸ ਕਰਕੇ ਮੇਰੇ ਪਾਸ ਆਉਣ ਦੀ ਲੋੜ ਨਹੀਂ ਹੈ। ਜਦ ਉਸ ਨੇ ਇਹ ਫ਼ੈਸਲਾ ਕਰ ਦਿੱਤਾ ਤਾਂ ਪੁਲਿਸ ਕੋਲ ਰਿਪੋਰਟ ਹੋਈ। ਜਦੋਂ ਮੈਂ ਗਿਆ ਤਾਂ ਮੈਂ ਡਿਪਟੀ ਕਮਿਸ਼ਨਰ ਅਤੇ Superintendent Police ਕੋਲੋਂ ਪੁਛਿਆ ਕਿ ਥਾਣੇਦਾਰ ਨੇ ਕੋਤਾਹੀ ਕਿਉਂ ਕੀਤੀ। ਤਾਂ ਉਹ ਕਹਿਣ ਲਗੇ ਕਿ ਪੰਚਾਇਤ ਦਾ ਫ਼ੈਸਲਾ ਪਹਿਲੇ ਹੋਇਆ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਮਾਲ ਅਫ਼ਸਰ ਨੇ ਵੀ ਇਹ ਫ਼ੈਸਲਾ ਕਰ ਦਿੱਤਾ ਕਿ ਪੰਚਾਇਤ ਦਾ ਫ਼ੈਸਲਾ ਠੀਕ ਹੈ ਤਾਂ ਤੁਹਾਡਾ ਇਹ ਫਰਜ਼ ਨਹੀਂ ਹੈ ਕਿ ਤੁਸੀਂ ਪਿੰਡਾਂ ਵਿਚ ਜਾ ਕੇ ਭਰਾਵਾਂ ਦੇ ਝਗੜੇ ਭਾਈ ਚਾਰੇ ਨਾਲ ਨਿਪਟਾਉ ? ਉਹ ਲੋਕ ਵਿਚਾਰੇ ਅਦਾਲਤਾਂ ਵਿਚ ਮੁਕੱਦਮੇ ਕਰਦੇ ਫਿਰਦੇ ਹਨ। ਤੁਸੀਂ ਮੁਕੱਦਮੇਬਾਜ਼ੀ encourage ਕਰਦੇ ਹੋ, ਇਹ ਠੀਕ ਨਹੀਂ ਹੈ। ਫਿਰ ਪੁਲਿਸ ਵਾਲਿਆਂ ਨੇ ਇਸ ਗੱਲ ਵਲ ਧਿਆਨ ਦਿੱਤਾ ਅਤੇ ਉਸ ਦੇ ਢਠੇ ਹੋਏ ਮਕਾਨ ਦੀਆਂ ਮੁੜ ਨਵੀਆਂ ਕੰਧਾਂ ਪਾਸ ਖਲੋਕੇ ਕਢਵਾ ਦਿੱਤੀਆਂ ਅਤੇ ਸਾਰਾ ਝਗੜਾ ਖਤਮ ਹੋ ਗਿਆ ਜਿਹੜਾ ਕਿ ਪਾਰਟੀ ਬਾਜ਼ੀ ਦੀ ਵਜ੍ਹਾ ਕਰਕੇ ਖੜ੍ਹਾ ਹੋਇਆ ਸੀ। ਜਦ ਮੈਨੂੰ ਪਤਾ ਲਗਦਾ ਹੈ ਕਿ S. P. ਜਾਂ Deputy Commissioner ਪਿੰਡਾਂ ਦੇ ਲੋਕਾਂ ਵਿਚ ਉਨਾ interest ਨਹੀਂ ਲੈਂਦੇ ਜਿੰਨਾ ਕਿ ਲੈਣਾ ਚਾਹੀਦਾ ਹੈ ਅਤੇ ਮੌਕੇ ਤੇ ਖੜੇ ਹੋ ਕੇ enquiry ਨਹੀਂ ਕਰਦੇ ਤਾਂ ਮੈਨੂੰ ਬੜਾ ਦੁਖ ਹੁੰਦਾ ਹੈ ਅਤੇ ਮੈਂ ਉਨ੍ਹਾਂ ਨੂੰ ਪੁੱਛਦਾ ਹਾਂ। ਜੇਕਰ ਪਰਤਾਪ ਸਿੰਘ ਨੇ credit ਲੈਣਾ ਹੈ ਤਾਂ ਇਸੇ ਗੱਲ ਦਾ ਲੈਣਾ ਹੈ ਕਿ ਗ਼ਰੀਬ ਆਦਮੀ ਡਿਗਦਾ ਨਾ ਫ਼ਿਰੇ ਅਤੇ ਉਸ ਦਾ ਸਭ ਕੰਮ ਕਾਰ ਠੀਕ ਹੁੰਦਾ ਜਾਏ। ਜੇਕਰ ਪੰਚਾਇਤ ਦੇ ਕੀਤੇ ਹੋਏ ਫੈਸਲੇ ਨੂੰ ਅਤੇ ਇਨਸਾਫ਼ ਨੂੰ ਸਿਰੇ ਨਹੀਂ ਸੀ ਚੜ੍ਹਨ ਦਿੱਤਾ ਗਿਆ ਤਾਂ ਪੁਲਿਸ ਨੇ ਜਾ ਕੇ ਉਸ ਨੂੰ ਸਿਰੇ ਚਾੜ੍ਹ ਦਿੱਤਾ। ਮੈਂ ਅਰਜ਼ ਕਰਦਾ ਹਾਂ ਕਿ Elections ਦੀ basis ਤੇ ਆਪਸ ਵਿਚ ਵੈਰ ਨਾ ਪਾਉ, ਭਾਵੇਂ ਕੋਈ ਆਦਮੀ ਕਿਸੇ ਪਾਸੇ ਵੋਟ ਪਾਵੇ। ਮੈਨੂੰ ਤਾਂ ਸਗੋਂ ਐਸੇ ਮੌਕੇ ਤੇ ਖੁਸ਼ੀ ਹੁੰਦੀ ਹੈ ਕਿ ਕਿਸੇ ਆਦਮੀ ਨੇ ਆਜ਼ਾਦੀ ਨਾਲ ਆਪਣੀ ਰਾਏ ਦਿੱਤੀ ਹੈ। ਭਾਵੇਂ ਉਹ ਮੇਰੀ ਪਾਰਟੀ ਦੇ ਖਿਲਾਫ਼ ਵੋਟ ਪਾਵੇ ਅਤੇ ਭਾਵੇਂ favour ਵਿਚ ਪਾਵੇ। ਇਨ੍ਹਾਂ ਗੱਲਾਂ ਪਿਛੇ ਸਾਨੂੰ ਆਪਸ਼ੀ ਝਗੜੇ ਨਹੀਂ ਵਧਾਉਣੇ ਚਾਹੀਦੇ। (*interruptions*) ਮੈਂ ਕੋਈ ਗੱਲ ਅਜਿਹੀ ਕੀਤੀ ਹੋਵੇ ਤਾਂ ਮੈਨੂੰ ਕਿਸੇ ਦਾ ਡਰ ਨਹੀਂ। ਮੈਂ ਗ਼ਲਤ ਗਲ ਨਹੀਂ ਕਹਿੰਦਾ। ਝੂਠੀਆਂ ਗੱਲਾਂ ਉਪਰ ਯਕੀਨ ਕਰਕੇ ਸਾਨੂੰ ਆਪਸ ਵਿਚ ਲੜਾਈਆਂ ਝਗੜੇ ਨਹੀਂ ਵਧਾਉਣੇ ਚਾਹੀਦੇ।

ਉਸ ਤੋਂ ਬਾਅਦ, ਰਾਠੀ ਸਾਹਿਬ ਨੇ ਇਕ ਅੱਧ ਗੱਲ ਹੋਰ ਕਹੀ ਕਿ district level ਤੇ circular ਕਿਉਂ ਜਾਂਦੇ ਹਨ ਕਿ district level ਤੇ ਵੀ ਕੰਮ ਕਰੋ ? ਜੇ ਅਸੀਂ provincial level ਤੇ ਕੋਈ ਕੰਮ ਕੀਤਾ ਹੈ ਤਾਂ ਕੀ ਹੁਣ district level ਉਤੇ ਨਾ ਕਰੀਏ ? ਕਿਉਂ ਨ tehsil level ਤੇ ਵੀ ਜਾਈਏ ਅਤੇ ਜਿਥੇ ਕਿਧਰੇ ਵੀ delay, ਬੁਰਾਈ ਜਾਂ corruption ਹੈ, ਉਸ ਨੂੰ ਦੂਰ ਕਰੀਏ ? ਇਹ ਇਸ ਪਾਸੇ ਬੈਠੇ ਹੋਏ ਸੱਜਣਾਂ ਦੀ ਖੂਬੀ ਦੀ ਚੀਜ਼ ਹੈ ; ਇਹ ਕਾਂਗਰਸ ਸਰਕਾਰ ਦੀ ਖੂਬੀ ਦੀ ਚੀਜ਼ ਹੈ। ਮੈਂ ਇਹ

ਕਹਾਂਗਾ ਕਿ ਉਹ ਬਜਾਏ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਦੇ, ਕਿਉਂ ਨਹੀਂ ਖੁਲ੍ਹ ਕੇ ਕਹਿੰਦੇ ਕਿ ਸ਼ਾਬਾਸ਼, ਹੈਡਕੁਆਟਰੋਂ ਹਟ ਕੇ ਤੁਸੀਂ ਹੁਣ district level ਤੇ ਬੁਰਾਈਆਂ ਨੂੰ ਰੋਕਣ ਲਈ ਕੋਸ਼ਿਸ਼ ਕਰ ਰਹੇ ਹੋ ? ਮੈਂ ਇਹ ਨਹੀਂ ਕਹਿੰਦਾ ਕਿ ਮੇਰੇ ਇਹ ਵੀਰ ਮੈਨੂੰ criticise ਨਾ ਕਰਨ । ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅਫ਼ਸਰ ਬਹੁਤ ਵਧੀਆ ਅਫ਼ਸਰ ਹਨ ਪਰ ਜੇ ਕੰਮ ਕਰ ਸਕਦੇ ਹੋਣ ਦੋ ਕਰੋੜ ਦਾ ਤੇ ਦੇ ਦਿਉ ਉਨ੍ਹਾਂ ਨੂੰ ਤੀਹ ਕਰੋੜ ਦਾ ਤਾਂ ਫਿਰ ਉਨ੍ਹਾਂ ਦੀ efficiency ਕਿੰਨੀ ਕੁ ਰਹਿ ਸਕਦੀ ਹੈ ? ਜਦੋਂ ਅਫ਼ਸਰਾਂ ਉਤੇ ਜ਼ਿਆਦਾ ਜ਼ਿੰਮੇਦਾਰੀ ਆ ਜਾਵੇ ਤਾਂ ਸਾਨੂੰ ਉਨ੍ਹਾਂ ਨੂੰ ਹੋਰ ਆਦਮੀ ਦੇਣ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ । ਇਸ ਤੋਂ ਉਲਟ ਜੇ ਕੰਮ ਦੇਂਦੇ ਜਾਈਏ ਤੇ ਉਨ੍ਹਾਂ ਦਾ ਧਿਆਨ ਨਾ ਰਖੀਏ ਤਾਂ ਜ਼ਰੂਰ ਹੈ ਕਿ ਕਹਿਰ ਵਧੇਗਾ । ਇਸ ਲਈ ਮੈਂ ਅਰਜ਼ ਕਰਾਂਗਾ ਕਿ headquarters, Heads of the Departments ਅਤੇ Departments ਤੋਂ ਬਾਅਦ ਹੁਣ ਅਸੀਂ district level ਉਤੇ ਆਏ ਹਾਂ । ਸੂਹ ਮਿਲਦਿਆਂ ਹੀ ਸਾਡੀਆਂ flying squads ਪਹੁੰਚ ਜਾਂਦੀਆ ਹਨ । ਪਰ ਮੈਂ ਅਰਜ਼ ਕਰਾਂ ਕਿ ਇਹ ਸਿਰਫ਼ ਸਰਕਾਰ ਦਾ ਹੀ ਕੰਮ ਨਹੀਂ । ਇਹ ਇਸ ਹਾਊਸ ਦੇ ਹਰ ਇਕ ਮੈਂਬਰ ਦਾ ਕੰਮ ਹੈ ਕਿ ਉਹ ਇਸ ਉਸਾਰੂ ਕੰਮ ਵਿਚ ਸਹਾਇਤਾ ਕਰੇ । ਅਸੀਂ ਸਾਰਿਆਂ ਦੀ co-operation ਚਾਹੁੰਦੇ ਹਾਂ । ਅਸੀਂ ਸਾਰਿਆਂ ਦੇ ਮਿਲਵਰਤਣ ਨਾਲ ਇਸ ਸੂਬੇ ਨੂੰ ਅੱਗੇ ਲੈ ਜਾਣਾ ਚਾਹੁੰਦੇ ਹਾਂ । ਅਸੀਂ ਚਾਹੁੰਦੇ ਹਾਂ ਕਿ ਤੁਹਾਡੇ ਕੋਲ ਵੀ ਜਿਹੜੀ ਸ਼ਿਕਾਇਤ ਪਹੁੰਚੇ ਅਤੇ ਜਿਹੜੀ ਗੱਲ ਤੁਸੀਂ ਇਸ ਹਾਊਸ ਵਿਚ ਆ ਕੇ ਰਖੋ, ਪਹਿਲੇ ਪੂਰਾ ਯਕੀਨ ਕਰ ਲਉ ਕਿ ਉਹ ਸਹੀ ਹੈ ਜਾਂ ਕਿ ਸਿਰਫ਼ ਲੈਕਚਰ ਦੇਣ ਦੀ ਖਾਤਿਰ ਹੀ ਕਹਿ ਰਹੇ ਹੋ । ਮੈਂ ਇਸ ਵੇਲੇ ਤੁਹਾਡੇ ਸਾਰਿਆਂ ਦੇ ਵਿਚਾਰਾਂ ਨੂੰ ਸੁਣਨ ਬਾਰੇ ਨਿਹਾਇਤ serious ਹਾਂ, ਕਿਉਂ ਜੇ ਨਵੀਂਆਂ ਚੋਣਾਂ ਤੋਂ ਪਿਛੋਂ ਮੈਂ ਆਪ ਸਭ ਦੀਆਂ ਰਾਵਾਂ ਜਾਣਨੀਆਂ ਹਨ ਅਤੇ ਮੈਂ ਫਿਰ ਮਲੂਮ ਕਰਨਾ ਹੈ ਕਿ ਕਿਸ ਮੈਂਬਰ ਦੀ ਗੱਲ ਵਿਚ ਕਿੰਨਾ weight ਹੁੰਦਾ ਹੈ । ਇਸੇ ਲਈ ਮੈਂ ਤੁਹਾਡੀਆਂ ਗੱਲਾਂ ਨੂੰ ਧਿਆਨ ਨਾਲ ਸੁਣਨਾ ਹੈ । ਅਸਾਂ ਜਿਹੜੀ ਵੀ ਗੱਲ ਕਰਨੀ ਹੈ, ਹਰ ਪਾਸੇ ਦੇ ਸਹਿਯੋਗ ਨਾਲ ਕਰਨੀ ਹੈ । ਇਸ ਪਾਸੇ ਬੈਠੇ ਹੋਏ ਮੈਂਬਰ ਸਾਹਿਬਾਨ ਤਾਂ ਇਸੇ ਗੱਲ ਤੇ ਜੀਉਣਗੇ ; ਇਸੇ ਗੱਲ ਤੇ ਇਨ੍ਹਾਂ ਦਾ ਮਾਣ ਵਧੇਗਾ ਕਿ ਕਾਂਗਰਸ ਸਰਕਾਰ ਦੀ ਸ਼ੋਭਾ ਹੋਵੇ—ਅਸਾਂ ਤੇ ਪਰਜਾ ਨੂੰ ਰਾਜ਼ੀ ਕਰਨਾ ਹੈ । ਇਹ ਤਾਂ ਪਰਜਾ ਦੀ ਸਰਕਾਰ ਹੈ।

**ਇਕ ਅਵਾਜ਼ :** ਕੈਰੋਂ ਦਾ ਰਾਜ ਹੈ ।

**ਮੁੱਖ ਮੰਤ੍ਰੀ :** ਜੇ ਕੈਰੋਂ ਦਾ ਰਾਜ ਹੈ ਤਾਂ ਇਸ ਲਈ ਕਿ ਕੈਰੋਂ ਪਰਜਾ ਦਾ ਚੰਗਾ ਸੇਵਕ ਹੈ । ਕੈਰੋਂ ਨੇ ਆਪਣੀ ਜ਼ਿੰਦਗੀ ਦੇ ਛੱਬੀ ਸਤਾਈ ਵਰ੍ਹੇ ਇਥੋਂ ਦੇ ਹਲ ਵਾਹੁਣ ਵਾਲਿਆਂ, ਟੋਕਰੀ ਚੋਣ ਵਾਲਿਆਂ, ਲਕੜੀ ਦਾ ਕੰਮ ਕਰਨ ਵਾਲਿਆਂ, ਲੋਹੇ ਦਾ ਕੰਮ ਕਰਨ ਵਾਲਿਆਂ, ਕਪੜੇ ਧੋਣ ਵਾਲਿਆਂ ਅਤੇ ਨਹੁੰ ਲਾਹੁਣ ਵਾਲਿਆਂ ਦੀ ਸੇਵਾ ਕੀਤੀ ਹੈ । ਏਨੀਂ ਉਮਰ ਉਸ ਨੇ ਅੰਗਰੇਜ਼ਾਂ ਦੇ ਰਾਜ ਵਿਚ ਅੰਗਰੇਜ਼ਾਂ ਦੀ ਝੋਲੀ ਚੁੱਕੀ ਹੋਵੇ ; ਪਰਤਾਪ ਸਿੰਘ ਉਹ ਆਦਮੀ ਨਹੀਂ । ਉਨ੍ਹਾਂ ਸਾਥੀਆਂ ਵਲੋਂ ਇਹ ਕਿਹਾ ਜਾਣਾ ਕਿ ਡਿਪਟੀ ਕਮਿਸ਼ਨਰ ਦਾ ਚਪੜਾਸੀ ਕਿਉਂਕਿ ਰੁਪਿਆ ਨਹੀਂ ਲੈਂਦਾ, ਇਸ ਲਈ ਕੁਰਸੀ ਸਾਫ਼ ਨਹੀਂ ਕਰਦਾ, ਸ਼ੋਭਾ ਨਹੀਂ ਦਿੰਦਾ । ਤੁਸੀਂ ਆਪ ਹੀ ਖ਼ਿਆਲ ਕਰੋ ਕਿ ਇਕ ਚਪੜਾਸੀ ਨੂੰ ਰੁਪਿਆ ਦੇ ਦਿਊ ਤੇ ਉਹ ਕੁਰਸੀ ਵੀ ਸਾਫ਼ ਕਰ ਦੇਵੇ ਤੇ D. C. ਨੂੰ ਕਹਿ ਵੀ ਦੇਵੇ ਕਿ ਫਲਾਣਾ ਮਿਲਣ ਆਇਆ ਹੈ—ਉਸ ਨੂੰ

[ਮੁੱਖ ਮੰਤ੍ਰੀ]

ਮਿਲਾ ਦੇਵੇ, ਇਹ ਪੁਰਾਣੀਆਂ ਗੱਲਾਂ ਹਨ । ਮੈਂ ਅਰਜ਼ ਕਰਦਾ ਹਾਂ ਕਿ ਅਜਿਹੀਆਂ ਗੱਲਾਂ ਫਬਦੀਆਂ ਨਹੀਂ । ਬਾਕੀ ਜਿਹੜੀਆਂ ਸੋਨੀਪਤ ਅਤੇ ਪਾਨੀਪੱਤ ਦੇ S.D.O. ਬਾਰੇ ਉਨ੍ਹਾਂ ਨੇ ਗੱਲਾਂ ਕਹੀਆਂ, ਉਨ੍ਹਾਂ ਬਾਰੇ ਮੈਂ ਸਾਰੀ ਪੁਜੀਸ਼ਨ ਨੂੰ ਵੇਖ ਕੇ ਬਜਟ ਦੀ discussion ਵੇਲੇ ਕੁਝ ਕਹੂੰਗਾ ।

ਹੁਣ ਮੈਂ ਰਾਜਾ ਸਾਹਿਬ (ਰਾਜਾ ਸੁਰਿੰਦਰ ਸਿੰਘ) ਦੀ ਗੱਲ ਨੂੰ ਲੈਂਦਾ ਹਾਂ । ਰਾਜਾ ਸਾਹਿਬ ਇਕ ਬੜੇ ਮਿੱਠੇ ਸੁਭਾ ਵਾਲੇ ਹਨ । ਉਨ੍ਹਾਂ ਨੇ ਕਿਹਾ ਹੈ ਕਿ ਪੈਪਸੂ ਦੇ officers ਨਾਲ ਬੇਇਨਸਾਫ਼ੀ ਕੀਤੀ ਗਈ ਹੈ । ਇਕ ਹੋਰ ਵੀਰ ਨੇ ਬੜੀ ਤੇਜ਼ ਜ਼ਬਾਨ ਵਿਚ ਇਸੇ ਗੱਲ ਦਾ ਜ਼ਿਕਰ ਕੀਤਾ ਹੈ ਕਿ ਉਨ੍ਹਾਂ ਨਾਲ ਵਧੀਕੀ ਹੋਈ ਹੈ । ਇਕ ਦੋ ਹੋਰ ਮੈਂਬਰਾਂ ਨੇ ਵੀ ਅਜਿਹੀਆਂ ਗੱਲਾਂ ਕਹੀਆਂ ਹਨ । ਉਨ੍ਹਾਂ ਦੀਆਂ ਸਾਰੀਆਂ ਗੱਲਾਂ ਨੂੰ ਮੈਂ ਸੁਣਿਆ । ਰਾਜਾ ਸਾਹਿਬ ਨੇ ਹੋਰ ਵੀ ਕੁਝ ਗੱਲਾਂ ਕਹੀਆਂ । Transport ਬਾਰੇ ਉਨ੍ਹਾਂ ਨੇ ਉਜ਼ਰ ਕੀਤਾ । ਉਨ੍ਹਾਂ ਨੇ ਕਿਹਾ ਕਿ ਪੈਪਸੂ ਵਿਚ ਤਾਂ Corporation ਹੈ, ਪਰ ਇਥੇ ਦੂਜੀ ਗੱਲ ਕਿਉਂ ਚਲ ਰਹੀ ਹੈ ? ਸਪੀਕਰ ਸਾਹਿਬ, ਤੁਸੀਂ ਦਸੋ, ਹੁਣ ਮੈਂ ਕੀ ਕਰਾਂ ? ਕੀ ਮੈਂ ਰਾਜਾ ਸਾਹਿਬ ਨੂੰ ਉਹ ਗੱਲਾਂ ਵੀ ਚੇਤੇ ਕਰਾਵਾਂ ਜਦੋਂ ਕਿ ਜਨਾਬ ਖੁਦ ਉਥੋਂ ਦੀ Cabinet ਦੇ ਮੈਂਬਰ ਸਨ ? Corporation ਦਾ ਸਿਲਸਿਲਾ ਪਟਿਆਲੇ ਵਿਚ ਮਰਜਰ ਹੋਣ ਤੋਂ ਪਹਿਲੋਂ ਦਾ ਹੀ ਚਲਿਆ ਆ ਰਿਹਾ ਹੈ । ਉਸ ਨੂੰ ਮੈਂ ਬਿਨਾਂ ਸੋਚੇ ਸਮਝੇ ਇਥੇ ਕਿਵੇਂ ਰਖ ਦਿਆਂ । ਇਨ੍ਹਾਂ ਦਾ ਜਿਹੜਾ ਬੱਚਾ ਜੰਮਿਆ ਹੋਇਆ ਹੈ, ਉਹ ਸਿੱਧਾ ਨਹੀਂ । ਕੀ ਮੈਂ ਵੀ ਓਹੋ ਜਿਹਾ ਪੈਦਾ ਕਰ ਦਿਆਂ ? ਮੇਰੇ ਕੋਲ ਤਾਂ ਜਿਹੜਾ ਬੱਚਾ ਆਇਆ ਹੈ, ਮੈਂ ਉਸ ਨੂੰ ਖਿਡਾਉਣਾ ਹੈ, ਪਰ ਜਿਹੜਾ ਬੱਚਾ ਮੈਂ ਜਮਾਉਣਾ ਹੈ, ਭਾਵੇਂ ਉਸ ਵਿਚ ਮੈਨੂੰ ਵਧੇਰਾ ਜ਼ੋਰ ਲਾਉਣਾ ਪਵੇ, ਉਸ ਨੂੰ ਮੈਂ ਸੁਲਝਿਆ ਹੋਇਆ ਅਤੇ ਸਿਆਣਾ ਬਣਾਉਣਾ ਹੈ । ਜਿਹੜਾ ਮੇਰੇ ਗਲੇ ਪਿਆ ਹੈ ਉਹ ਢੋਲ ਤਾਂ ਮੈਂ ਵਜਾਉਣਾ ਹੀ ਹੈ ਪਰ ਜਿਹੜੀ ਚੀਜ਼ ਮੇਰੇ ਗਲੇ ਨਹੀਂ ਪਈ, ਉਸ ਉਤੇ ਜ਼ਰਾ ਮੈਨੂੰ ਸੋਚ ਤਾਂ ਲੈਣ ਦਿਉ । ਸੋ, ਰਾਜਾ ਜੀ--ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਉਨ੍ਹਾਂ ਨੂੰ address ਕਰਦਾ ਹਾਂ—ਤੁਹਾਡੀ ਚੀਜ਼ ਦੀ ਪਰਵਾਨਗੀ ਪਲੈਨਿੰਗ ਕਮੀਸ਼ਨ ਦੇ ਚੁਕਿਆ ਸੀ, ਕੈਬੀਨੇਟ ਉਸ ਦੀ ਪਰਵਾਨਗੀ ਦੇ ਚੁਕਿਆ ਸੀ........

**Raja Surendra Singh** : On a point of information, Sir .....

**अध्यक्ष महोदय** : इस वक्त तो आप मेहरबानी करके बैठ जाइए । बाद में कर लेना । [The hon. Member may resume his seat now. He may raise it afterwards.]

**Raja Surendra Singh** : It will be a better contribution to this House, if my interpretation is correctly understood.

**अध्यक्ष महोदय** : बैठिये ; बाद में उन से बात कर लेना । [He may please sit down. Better discuss it with him later on.]

**राजा सुरेंद्र सिंह** : मेरी अर्ज़ यह है.......

अध्यक्ष महोदय : मेहरबानी कर के interrupt न करें । मैं इस की इजाजत नहीं देता । [The hon. Member should not interrupt. I do not permit it.]

ਮੁੱਖ ਮੰਤ੍ਰੀ : ਦੂਜੀ ਗੱਲ ਅਫ਼ਸਰਾਂ ਬਾਰੇ ਹੈ । ਮੈਂ ਤਾਂ ਪੰਜਾਬ ਦੇ ਜਾਂ ਪੈਪਸੂ ਤੋਂ ਆਏ ਹੋਏ ਅਫ਼ਸਰਾਂ ਵਿਚ ਕੋਈ ਫਰਕ ਨਹੀਂ ਪਾਇਆ ਅਤੇ ਨਾ ਹੀ ਪਾਵਾਂਗਾ । ਫੇਰ ਵੀ ਜੇ ਮੇਰੇ ਕੋਲੋਂ ਕੋਈ ਤਰਫਦਾਰੀ ਹੋਈ ਹੋਵੇ ਜਾਂ ਹੱਕ ਦੀ ਗਲ ਹੋਈ ਹੋਵੇ ਤਾਂ ਉਹ ਪੈਪਸੂ ਤੋਂ ਆਏ ਹੋਏ ਅਫ਼ਸਰਾਂ ਨੂੰ ਹੀ ਫ਼ਾਇਦਾ ਪਹੁੰਚਾਉਣ ਵਾਲੀ ਗੱਲ ਹੋਈ ਹੋਣੀ ਹੈ ; ਪੰਜਾਬ ਵਾਲਿਆਂ ਦੀ ਨਹੀਂ । ਹੁਣ ਤੁਸੀਂ ਮੈਨੂੰ ਕਹੋਗੇ ਕਿ ਸਮਝਾਉ, ਇਹ ਕਿਵੇਂ ? ਜਿਸ grouping ਦਾ ਜਾਂ ਜਿਸ equation ਦਾ ਇਨ੍ਹਾਂ ਨੇ ਜ਼ਿਕਰ ਕੀਤਾ, ਉਸ ਦਾ ਫ਼ੈਸਲਾ ਦੋਹਾਂ services ਦੀਆਂ—ਪੈਪਸੂ ਦੀਆਂ ਅਤੇ ਪੰਜਾਬ ਦੀਆਂ—ਕਮੇਟੀਆਂ ਨੇ ਕੀਤਾ । ਉਨ੍ਹਾਂ ਫ਼ੈਸਲਿਆਂ ਨੂੰ ਦੋਹਾਂ ਬੋਰਡ ਮਿਨਿਸਟਰਾਂ ਨੇ ਪਰਵਾਨਗੀ ਦਿੱਤੀ । Grouping ਦਾ ਕੀ ਮਤਲਬ ਹੈ ? ਇਸ ਦਾ ਇਹ ਮਤਲਬ ਹੈ ਕਿ ਜੇਕਰ ਇਕ ਆਦਮੀ ਕਲਰਕ ਭਰਤੀ ਹੋ ਕੇ ਸੁਪਰਿੰਟੈਂਡੈਂਟ ਬਣਦਾ ਹੈ ਤਾਂ ਉਨ੍ਹਾਂ ਦਾ ਇਕ group ਸਮਝਿਆ ਜਾਵੇਗਾ । ਇਸੇ ਤਰ੍ਹਾਂ ਜੇ ਇਕ ਟੀਚਰ ਇਸ ਮਿਆਰ ਤੇ ਪੁਜਿਆ ਹੈ ਤਾਂ ਉਸ ਦਾ ਇਕ group ਸਮਝਿਆ ਜਾਵੇ । ਇਸ ਦਾ ਕੀ ਮਤਲਬ ? ਉਹ ਇਹ ਹੈ ਕਿ ਜੇ ਕੋਈ ਆਦਮੀ ਲਿਹਾਜ਼ ਨਾਲ ਵੀ ਉਪਰ ਆ ਗਿਆ ਹੋਵੇ ਅਤੇ ਜੇ ਉਸ ਨੇ ਸਰਵਿਸ ਕੀਤੀ ਹੋਈ ਹੈ ਤਾਂ ਦੋਹਾਂ ਰਿਆਸਤਾਂ ਦੇ ਜੁੜਨ ਵੇਲੇ ਉਸ ਦਾ ਹੱਕ ਨਾ ਮਾਰਿਆ ਜਾਵੇ । ਇਸ grouping ਦੇ ਫ਼ੈਸਲੇ ਨਾਲ ਪੈਪਸੂ ਦੇ ਲੋਕਾਂ ਨੂੰ ਹੀ ਫ਼ਾਇਦਾ ਹੋਇਆ ਹੈ । ਫ਼ਿਰ ਇਸ grouping ਦਾ ਫ਼ੈਸਲਾ ਵੀ ਅਸੀਂ ਹਾਈਂ ਮਾਈਂ ਨਹੀਂ ਕੀਤਾ । ਪੈਪਸੂ ਨੂੰ ਕਿਹਾ ਕਿ ਤੁਸੀਂ ਆਪਣੇ ਅਫ਼ਸਰਾਂ ਨੂੰ ਪੁੱਛੋ । ਇਸੇ ਤਰ੍ਹਾਂ ਆਪਣੇ ਸੈਕਟਰੀਆਂ ਨੂੰ ਵੀ ਕਿਹਾ ਕਿ ਰਲ ਮਿਲ ਕੇ ਆਪੋ ਵਿਚ ਫ਼ੈਸਲਾ ਕਰ ਲਉ । ਇਸ ਦੇ ਨਤੀਜੇ ਦੇ ਤੌਰ ਤੇ I.C.S. ਦਾ ਹੋਵੇ ਜਾਂ P.C.S. ਵਿਚ, ਜਿਹੜਾ ਅਫ਼ਸਰ ਪੈਪਸੂ ਵਿਚ ਜਿਹੜੀ ਤਨਖਾਹ ਲੈਂਦਾ ਹੈ, ਪੰਜਾਬ ਵਿਚ ਉਸ cadre ਜਾਂ rank ਵਿਚ ਨਹੀਂ ਆਉਂਦਾ ; ਉਸ ਦੀ ਉਤਨੀ ਹੀ ਤਨਖਾਹ ਰਹਿਣ ਦਿੱਤੀ ਜਾਵੇਗੀ । ਸੋ, ਮੈਂ ਅਰਜ਼ ਕਰ ਰਿਹਾ ਹਾਂ ਕਿ ਜਿਸ ਤਰੀਕੇ ਨਾਲ ਅਸੀਂ ਚਲੇ ਹਾਂ, ਉਹ ਪੈਪਸੂ ਲਈ ਘਾਟੇ ਵਾਲਾ ਨਹੀਂ, ਫਾਇਦਾ ਦੇਣ ਵਾਲਾ ਹੈ । ਸਾਡੀ ਇਹ ਕੋਸ਼ਿਸ਼ ਰਹੀ ਹੈ ਕਿ ਪੈਪਸੂ ਵਾਲਿਆਂ ਨੂੰ ਖੁਸ਼ ਕਰਨਾ ਚਾਹੀਦਾ ਹੈ ਕਿਉਂ ਜੋ ਉਨ੍ਹਾਂ ਨੇ merge ਕੀਤਾ ਹੈ ਪੰਜਾਬ ਵਿਚ—ਭਾਵੇਂ ਮੈਂ ਇਹ ਕਹਿ ਸਕਦਾ ਹਾਂ ਕਿ ਪੰਜਾਬ ਨੇ ਪੈਪਸੂ ਵਿਚ merge ਕੀਤਾ ਹੈ—ਇਸ ਲਈ ਉਨ੍ਹਾਂ ਨੂੰ ਫ਼ਾਇਦਾ ਪਹੁੰਚਾਉਣਾ ਚਾਹੀਦਾ ਹੈ, ਭਾਵੇਂ ਪੰਜਾਬ ਵਾਲਿਆਂ ਨੂੰ ਕੁਝ ਥੋੜ੍ਹਾ ਜਿਹਾ ਔਖਾ ਹੋਣਾ ਪਵੇ । ਮਤਲਬ ਇਹ ਹੈ ਕਿ ਦਿਹਾਤੀ ਨੁਕਤੇ ਨਾਲ, ਪੇਂਡੂ ਨੁਕਤੇ ਨਾਲ ਅਸੀਂ ਇਸ ਚੀਜ਼ ਦਾ ਹੱਲ ਕੀਤਾ ਹੈ ਅਤੇ ਸੁਹਣਾ ਹੱਲ ਕੀਤਾ ਹੈ । ਇਥੋਂ ਤੀਕਰ ਹੀ ਨਹੀਂ, ਜਿਹੜੀਆਂ seniority ਦੀਆਂ lists ਬਣੀਆਂ ਹਨ, ਉਹ ਹਰ ਅਫ਼ਸਰ ਨੂੰ ਦਸੀਆਂ ਗਈਆਂ ਹਨ ਕਿ ਭਾਈ ਤੇਰੀ seniority ਏਥੇ ਬੈਠੀ ਹੈ, ਤੂੰ ਕੋਈ ਇਤਰਾਜ਼ ਕਰਨਾ ਹੈ ਤਾਂ ਦਸ ਦੇ । ਇਸ ਤਰ੍ਹਾਂ ਨਾਲ ਅਸੀਂ ਇਸ seniority ਦਾ ਵੀ ਆਖਰੀ ਫ਼ੈਸਲਾ ਉਸ ਦੇ ਇਤਰਾਜ਼ ਨੂੰ ਸੁਣ ਕੇ ਹੀ ਕਰਾਂਗੇ । ਡੈਮੋਕਰੇਸੀ ਦੀ ਇਹੋ spirit ਹੈ ਕਿ ਜਿਥੋਂ ਤਕ ਹੋ ਸਕੇ ਬਿਹਤਰੀ ਕੀਤੀ ਜਾਵੇ । ਜਿਸ ਤਰ੍ਹਾਂ language ਦਾ ਮਾਮਲਾ ਇਕ ਬੜਾ delicate ਮਾਮਲਾ ਹੈ ਇਸੇ ਤਰ੍ਹਾਂ services ਦਾ ਮਾਮਲਾ ਵੀ

[ਮੁੱਖ ਮੰਤ੍ਰੀ]

ਇਕ ਬੜਾ delicate ਮਸਲਾ ਹੋ ਜਾਂਦਾ ਹੈ । ਇਸ ਬਾਰੇ ਜ਼ਰਾ ਵੀ ਕੰਡੇ ਦੀ ਚੋਭ ਤਕ ਨਹੀਂ ਦਿਤੀ ਜਾਣੀ ਚਾਹੀਦੀ ।

ਇਸੇ ਤਰ੍ਹਾਂ ਸਰਵਿਸਿਜ਼ ਵਾਲਿਆਂ ਨੂੰ ਚੋਭ ਦਿੱਤੀ ਹੋਈ ਚੰਗੀ ਨਹੀਂ ਹੁੰਦੀ । ਅਸੀਂ ਤਾਂ ਇਹ ਕਰ ਦਿੱਤਾ ਹੈ ਕਿ ਜਿਸ ਕਿਸੇ ਦੀ seniority ਦੀ ਜਿਥੇ ਵੀ ਥਾਂ ਬਣੀ ਹੈ ਉਸ ਨੂੰ ਦੱਸ ਦਿੱਤਾ ਗਿਆ ਹੈ ਤਾਂ ਜੋ ਉਹ ਆਪਣੀ ਤਸੱਲੀ ਕਰ ਲਵੇ ਕਿ ਉਸ ਦਾ ਨੰਬਰ seniority ਲਿਸਟ ਵਿਚ ਠੀਕ ਆਇਆ ਹੈ ਜਾਂ ਨਹੀਂ । ਅਸਾਂ ਕਿਸੇ ਦੀ ਵੀ seniority ਛੁਪੀ ਨਹੀਂ ਰਹਿਣ ਦਿੱਤੀ । ਪਿਛੇ ਜਿਹੇ ਕੁਝ ਸਟੇਨੋ ਟਾਈਪਿਸਟਸ ਨੂੰ ਕੁਝ ਸ਼ਿਕਾਇਤ ਸੀ । ਅਸਾਂ ਦੋਹਾਂ ਚੀਫ ਮਨਿਸਟਰਾਂ ਨੇ ਉਨ੍ਹਾਂ ਦੀਆਂ ਗੱਲਾਂ Integration Council ਦੀ ਬੈਠਕ ਵਿਚ ਪੂਰੇ ਦੋ ਘੰਟੇ ਸੁਣੀਆਂ ਅਤੇ ਉਨ੍ਹਾਂ ਨੂੰ ਦਲੀਲਾਂ ਦੇ ਦੇ ਕੇ ਉਨ੍ਹਾਂ ਦੀ ਤਸੱਲੀ ਕਰਾ ਦਿੱਤੀ ਸੀ । ਉਹ ਆਪਣੀ ਗੱਲ ਵਿਚ ਭਾਵੇਂ ਹਾਰ ਗਏ ਸਨ ਪਰ ਉਹ ਓਥੋਂ ਹਸਦੇ ਹੀ ਗਏ ਸਨ । ਮੈਨੂੰ ਦੁਖ ਇਸ ਗੱਲ ਦਾ ਆਉਂਦਾ ਹੈ ਕਿ ਜਦੋਂ ਕਿਸੇ ਨੂੰ ਕਿਸੇ ਗੱਲ ਦਾ ਮੌਕਾ ਵੀ ਨਹੀਂ ਦਿੱਤਾ ਜਾਂਦਾ ਤਾਂ ਫਿਰ ਵੀ ਇਹ ਗੱਲਾਂ ਕਿਉਂ ਕਹੀਆਂ ਜਾਂਦੀਆਂ ਹਨ । ਇਕ ਗੱਲ ਇਨ੍ਹਾਂ ਨੇ ਇਹ ਕਹੀ ਹੈ ਕਿ ਛੇ E. A. Cs. ਨੂੰ revert ਕਰ ਦਿੱਤਾ ਗਿਆ ਹੈ । ਇਸ ਬਾਰੇ ਮੈਂ position ਸਾਫ ਕਰ ਦੇਣੀ ਚਾਹੁੰਦਾ ਹਾਂ । Erstwhile ਪੈਪਸੂ ਵਿਚ ਜਿਹੜੇ E. A. C. ਮਾਲ ਅਫਸਰ ਲਗਾਏ ਜਾਂਦੇ ਸਨ ਉਹ P. C. S. ਨਹੀਂ ਸੀ ਹੁੰਦੇ । ਉਥੇ ਤਹਿਸੀਲਦਾਰਾਂ ਨੂੰ ਮਾਲ ਅਫਸਰ ਲਗਾਇਆ ਜਾਂਦਾ ਸੀ ਪਰ ਪੰਜਾਬ ਵਿਚ ਇਨ੍ਹਾਂ posts ਤੇ P. C. S. ਹੀ ਲਗਾਏ ਜਾਂਦੇ ਹਨ । ਇਸ ਤਰ੍ਹਾਂ ਉਥੇ 6 ਤਹਿਸੀਲਦਾਰ consolidation officer ਲਗਾਏ ਹੋਏ ਸਨ । Integration ਵੇਲੇ ਉਨ੍ਹਾਂ ਨੂੰ ਇਥੋਂ ਦੇ ਮਾਲ ਅਫਸਰਾਂ ਦੇ ਮੁਕਾਬਲੇ ਵਿਚ ਥਾਂ ਦਿੱਤੀ ਗਈ ਅਤੇ ਉਨ੍ਹਾਂ ਨੂੰ ਉਸੇ ਤਰ੍ਹਾਂ consolidation officer ਲੱਗਾ ਰਹਿਣ ਦਿੱਤਾ । ਪਰ ਉਨ੍ਹਾਂ ਨੇ ਕੰਮ ਵਿਚ ਗ਼ਲਤੀਆਂ ਕੀਤੀਆਂ ਜਿਸ ਦਾ ਕਾਰਨ ਇਹ ਸੀ ਕਿ ਉਹ ਹੈ ਤਾਂ ਸਨ ਤਹਿਸੀਲਦਾਰ ਪਰ ਕੰਮ ਉਨ੍ਹਾਂ ਨੂੰ ਮਾਲ ਅਫਸਰਾਂ ਦਾ ਕਰਨਾ ਪੈਂਦਾ ਸੀ । ਉਨ੍ਹਾਂ ਦੇ ਮੁਕਾਬਲੇ ਵਿਚ ਪੰਜਾਬ ਦੇ consolidation officer R. A. ਦੇ rank ਦੇ ਲੱਗੇ ਹੋਏ ਸਨ । ਇਸ ਲਈ ਅਸਾਂ ਮਹਿਸੂਸ ਕੀਤਾ ਕਿ ਇਸ ਤਰ੍ਹਾਂ ਤਹਿਸੀਲਦਾਰਾਂ ਨੂੰ R.A. ਦੇ rank ਵਿਚ consolidation ਦੇ ਕੰਮ ਵਿਚ ਲਗਾਉਣਾ ਬੜੀ ਗਲਤੀ ਹੈ । ਇਸ ਲਈ ਅਸਾਂ ਉਸ ਗਲਤੀ ਨੂੰ ਠੀਕ ਕਰਨ ਲਈ ਉਨ੍ਹਾਂ ਨੂੰ ਉਥੋਂ ਹਟਾ ਕੇ ਤਹਿਸੀਲਦਾਰਾਂ ਦੀਆਂ ਜਿਹੜੀਆਂ ਪੋਸਟਸ ਸਨ ਉਨ੍ਹਾਂ ਤੇ ਲਗਾ ਦਿੱਤਾ । ਮੈਂ ਸਮਝਦਾ ਹਾਂ ਕਿ ਇਸ ਵਿਚ ਅਸਾਂ ਕੋਈ ਮਾੜੀ ਗੱਲ ਨਹੀਂ ਸੀ ਕੀਤੀ । ਹਾਂ ਉਨ੍ਹਾਂ ਦੀ ਸ਼ਿਕਾਇਤ ਕੁਝ ਜਾਇਜ਼ ਹੁੰਦੀ ਜੇਕਰ ਉਨ੍ਹਾਂ ਤੋਂ ਕਿਸੇ ਜੂਨੀਅਰ ਆਦਮੀ ਨੂੰ ਉਨ੍ਹਾਂ ਦੀ ਥਾਂ ਜਾਂ ਉਨ੍ਹਾਂ ਤੋਂ ਉਤੇ ਲਗਾ ਦਿੱਤਾ ਗਿਆ ਹੁੰਦਾ । ਪਰਸੋਂ ਵੀ ਮੈਂ ਕਿਹਾ ਸੀ ਕਿ ਇਸ ਤਰ੍ਹਾਂ ਦੀ ਜੇਕਰ ਕੋਈ ਮਿਸਾਲ ਹੋਵੇਗੀ ਤਾਂ ਉਸ ਨੂੰ ਅਸੀਂ ਜ਼ਰੂਰ ਠੀਕ ਕਰਾਂਗੇ । ਅਸੀਂ ਉਨ੍ਹਾਂ ਨੂੰ revert ਬਿਲਕੁਲ ਨਹੀਂ ਕੀਤਾ ਅਤੇ ਉਨ੍ਹਾਂ ਨੂੰ ਤਨਖਾਹ ਵੀ ਉਹੋ ਹੀ ਮਿਲਦੀ ਹੈ ਜਿਹੜੀ ਕਿ ਉਹ ਪਹਿਲੇ ਲੈ ਰਹੇ ਸਨ ।

ਮੇਰੇ ਇਕ ਵੀਰ ਨੇ ਤਾਂ ਇਥੋਂ ਤਕ ਕਹਿ ਦਿਤਾ ਹੈ ਕਿ 8 A. S. I. ਵੀ revert ਹੋ ਗਏ ਹਨ । ਇਸ ਬਾਰੇ ਮੈਂ ਉਨ੍ਹਾਂ ਅਗੇ ਅਰਜ਼ ਕਰਦਾ ਹਾਂ ਕਿ ਪੁਲਿਸ ਦੇ ਸਾਡੇ

ਤਿੰਨ ਵਖਰੇ ਵਖਰੇ ਰੇਂਜ ਹਨ, ਯਾਨੀ ਪਟਿਆਲਾ ਰੇਂਜ, ਜਲੰਧਰ ਰੇਂਜ ਅਤੇ ਅੰਬਾਲਾ ਰੇਂਜ। ਹਰ ਅਫਸਰ ਨੇ ਆਪਣੇ ਹੀ ਰੇਂਜ ਵਿਚ ਰਹਿਣਾ ਹੈ। ਇਸ ਗੱਲ ਨਾਲ ਕਿਸੇ ਨੂੰ ਕੋਈ ਫਰਕ ਨਹੀਂ ਪੈਂਦਾ ਜੇਕਰ ਪੈਪਸੂ ਦਾ ਕੋਈ ਆਦਮੀ ਕਿਧਰੇ ਬਾਹਰ ਗਿਆ ਹੋਇਆ ਹੈ ਜਾਂ ਕੋਈ deputation ਤੇ, ਜਾਂ promotion ਤੇ ਗਿਆ ਹੋਇਆ ਹੈ ਤਾਂ ਅਸੀਂ ਉਸ ਦੀ seniority ਸਾਰੇ ranges ਵਿਚ ਨਹੀਂ ਗਿਣਨੀ ਸਗੋਂ ਉਸਦੀ seniortiy ਤਾਂ ਉਸ ਦੇ ਆਪਣੇ ਹੀ range ਵਿਚ ਗਿਣੀ ਜਾਵੇਗੀ। ਇਸ ਲਈ ਅਸੈਂਬਲੀ ਦੇ ਰਾਈਟ ਸਾਈਡ ਤੇ ਬੈਠੇ ਹੋਏ ਆਪਣੇ ਮਿਤਰਾਂ ਨੂੰ ਅਤੇ Opposition ਦੇ ਬੈਂਚਾਂ ਤੇ ਬੈਠੇ ਹੋਏ ਸਾਥੀਆਂ ਨੂੰ ਮੈਂ ਕਹੂੰਗਾ ਕਿ ਇਥੇ ਬਗੈਰ ਕਿਸੇ ਗੱਲ ਦਾ ਮੂੰਹ ਪੈਰ ਵੇਖੇ ਉਹ ਇਹ ਗੱਲਾਂ ਨਾ ਕਹਿ ਦਿਆ ਕਰਨ। ਉਹ ਕਹਿਣ ਤੋਂ ਪਹਿਲੇ ਬੇਸ਼ਕ ਮੇਰੇ ਕੋਲੋਂ ਪੁਛ ਕੇ ਤਸੱਲੀ ਕਰ ਲਿਆ ਕਰਨ। ਉਹ ਐਵੇਂ ਨਾ ਨਿੰਦਾ ਕਰਿਆ ਕਰਨ। ਹਾਲਾਂਕਿ ਮੈਨੂੰ ਤਾਂ ਖੁਸ਼ੀ ਹੁੰਦੀ ਹੈ ਜਦੋਂ ਕੋਈ ਮੇਰੀ ਸਰਕਾਰ ਦੀ ਨਿੰਦਾ ਕਰਦਾ ਹੋਇਆ ਇਸ ਦੀਆਂ ਊਣਤਾਈਆਂ ਦਸਦਾ ਹੈ। ਮੈਨੂੰ ਉਸ ਆਦਮੀ ਨੂੰ ਦੇਖ ਕੇ ਖੁਸ਼ੀ ਹੁੰਦੀ ਹੈ ਕਿ ਕੋਈ ਆਦਮੀ ਤਾਂ ਮੇਰੀ ਸਰਕਾਰ ਦੀਆਂ ਕਮੀਆਂ ਦਸਣ ਵਾਲਾ ਇਥੇ ਆਇਆ ਹੈ। ਕੋਈ ਤਾਂ ਸਚੀ ਨੂੰ ਸਚੀ ਤੇ ਝੂਠੀ ਨੂੰ ਝੂਠੀ ਗਲ ਕਹਿਣ ਵਾਲਾ ਆਇਆ ਹੈ। ਪਰ ਜਦੋਂ ਕੋਈ ਕਿਸੇ ਮਾੜੀ ਨੀਅਤ ਨਾਲ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਲਗ ਪੈਂਦਾ ਹੈ ਤਾਂ ਉਹ ਸਾਰਾ ਸਿਲਸਿਲਾ ਹੀ ਬੇ-ਮਾਅਨੇ ਹੋ ਜਾਂਦਾ ਹੈ। ਮੈਂ ਇਸ ਗਲ ਦੀ ਸਾਰੇ ਹਾਊਸ ਨੂੰ ਤਸੱਲੀ ਦਿਲਾਉਣਾ ਚਾਹੁੰਦਾ ਹਾਂ ਕਿ ਸਾਡੀ ਗਵਰਨਮੈਂਟ ਦਾ ਕੋਈ ਵੀ ਆਦਮੀ ਜਾਣ ਬੁਝ ਕੇ ਇਸ ਤਰ੍ਹਾਂ ਦੀ ਕੋਈ ਵੀ ਗੱਲ ਨਹੀਂ ਕਰੇਗਾ ਅਤੇ ਜੇਕਰ ਸਹਿਬਨ ਕੋਈ ਗਲਤੀ ਹੋ ਵੀ ਜਾਵੇ ਅਤੇ ਜੇਕਰ ਉਹ point out ਕੀਤੀ ਜਾਵੇ ਤਾਂ ਮੈਂ ਉਸ ਨੂੰ ਮੰਨਣ ਤੋਂ ਕਦੇ ਵੀ ਨਹੀਂ ਝਿਜਕਾਂਗਾ ਅਤੇ ਉਹ ਫੌਰਨ ਹੀ ਮੰਨ ਲਵਾਂਗਾ।

ਮੇਰੇ ਇਕ ਵੀਰ ਨੇ ਇਕ ਆਦਮੀ ਦਾ ਨਾਉਂ ਲਿਆ ਹੈ ਕਿ ਉਸ ਦੇ ਖਿਲਾਫ ਸ਼ਿਕਾਇਤਾਂ ਹੋਣ ਕਰਕੇ enquiry ਕੀਤੀ ਗਈ ਸੀ ਪਰ ਫਿਰ ਵੀ ਉਸ ਦੀ ਤਰੱਕੀ ਕਰ ਦਿੱਤੀ ਗਈ ਹੈ। ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਭਾਵੇਂ ਉਹ ਚੰਗਾ ਸੀ ਜਾਂ ਮਾੜਾ ਸੀ ਜਦੋਂ ਉਹ enquiry ਵਿਚ ਬਰੀ ਹੋ ਗਿਆ ਹੈ ਤਾਂ ਉਸ ਦੇ ਬਾਰੇ ਇਹ ਗੱਲ ਕਰਨੀ ਚੰਗੀ ਨਹੀਂ ਲਗਦੀ। ਹਾਲਾਂਕਿ enquiry ਵਿਚ ਤਾਂ ਕਿਸੇ ਨੂੰ ਸ਼ਕ ਦੀ ਬਿਨਾ ਤੇ ਵੀ ਕੋਈ ਫਾਇਦਾ ਨਹੀਂ ਦਿੱਤਾ ਜਾਂਦਾ ਜਿਸ ਤਰ੍ਹਾਂ ਕਿ ਅਦਾਲਤਾਂ ਵਿਚ ਦਿੱਤਾ ਜਾਂਦਾ ਹੈ ਕਿਉਂ ਜੋ ਮੈਂ ਸਮਝਦਾ ਹਾਂ ਕਿ corruption ਨੂੰ ਦੂਰ ਕਰਨ ਲਈ ਇਹ ਜ਼ਰੂਰੀ ਹੈ ਕਿ ਕਿਸੇ ਨੂੰ ਸ਼ਕ ਦੀ ਬਿਨਾ ਤੇ ਨਾ ਛਡਿਆ ਜਾਵੇ। ਇਹ ਗੱਲ ਠੀਕ ਹੈ ਕਿ ਕਈ ਵੇਰ ਪਤਾ ਨਹੀਂ ਲਗਦਾ ਕਿ ਕੋਈ ਗੱਲ ਠੀਕ ਹੈ ਜਾਂ ਨਹੀਂ। ਅਸਾਂ ਇਸ ਬਾਰੇ ਵੀ ਸੋਚ ਰਹੇ ਹਾਂ ਕਿ ਸ਼ਕ ਦੀ ਬਿਨਾ ਤੇ ਵੀ ਕੋਈ corrupt ਅਫਸਰ ਨਾ ਛੁਟ ਸਕੇ।

ਸਰਦਾਰ ਦਰਿਆਮ ਸਿੰਘ ਨੇ ਜਿਹੜੀ ਗੱਲ Anti-Corruption Committee ਬਾਰੇ ਕਹੀ ਹੈ ਉਹ ਠੀਕ ਨਹੀਂ ਲਗਦੀ। ਇਸ ਬਾਰੇ ਵਿਚ ਅਸੀਂ ਬੜੀ ਜ਼ਿਮੇਵਾਰੀ ਨਾਲ ਚਲ ਰਹੇ ਹਾਂ। ਇਹ ਕੋਈ ਛਖਰ ਵਾਲੀ ਗਲ ਨਹੀਂ। ਸਾਡੇ ਸੂਬੇ ਦੇ ਲੋਕਾਂ ਦਾ standard of living ਦੂਜੀਆਂ ਸਟੇਟਸ ਦੇ ਲੋਕਾਂ ਦੇ ਮੁਕਾਬਲੇ ਵਿਚ ਜ਼ਿਆਦਾ ਉਚਾ ਹੈ ਅਤੇ ਉਨ੍ਹਾਂ ਦੇ ਮੁਕਾਬਲੇ ਵਿਚ ਇਹ political ਖਿਆਲਾਂ ਵਿਚ ਵਧੇਰੇ conscious ਹਨ ਇਸ ਲਈ ਸਾਨੂੰ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਅਤੇ ਸਾਨੂੰ

[ਮੁੱਖ ਮੰਤ੍ਰੀ]

Head of the State ਨਾਲ ਮੁਕਾਬਲਾ ਨਹੀਂ ਕਰਨਾ ਚਾਹੀਦਾ, ਜਿਸ ਤਰ੍ਹਾਂ ਉਨ੍ਹਾਂ ਕਰਨ ਦੀ ਕੋਸ਼ਿਸ਼ ਕੀਤੀ ਹੈ । ਸਾਨੂੰ ਉਹ ਗੱਲਾਂ ਇਥੇ ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਨਾਲ ਸਾਡੀ ਸਟੇਟ ਨੂੰ ਵਧੇਰੀ ਸ਼ੋਭਾ ਮਿਲਦੀ ਹੋਵੇ ।

ਫੇਰ ਮੈਂ ਸਭ ਤੋਂ ਪਹਿਲੇ ਡਾਕਟਰ ਭਾਗ ਸਿੰਘ ਨੂੰ....

**खान अब्दुल ग़फार खां** : On a point of order, Sir. चीफ़ मिनिस्टर साहिब एक मैंबर साहिब को तो राजा साहिब, राजा साहिब कह कर मुखातिब कर रहे है लेकिन उन्होंने एक लेडी मैंबर को कंवरानी साहिबा कह कर मुखातिब नहीं किया । इस पर उन को एतराज़ है । (हंसी)

**ਮੁੱਖ ਮੰਤ੍ਰੀ** : ਉਹ ਮੈਂਬਰ ਤਾਂ ਹੁਣ ਰਾਜਾ ਨਹੀਂ ਹਨ । ਉਹ ਤਾਂ ਸਭ ਤੋਂ ਵਧ democratic views ਦਾ ਆਦਮੀ ਹੈ ।

**अध्यक्ष महोदय** : यहां अब सारे राजे हैं । (Here all are rajas now.)

**आपोज़ीशन से एक मैंबर** : राजे तो हमारे सामने बैठे हुए हैं ।

**ਮੁੱਖ ਮੰਤ੍ਰੀ** : ਮੈਂ ਸਮਝਦਾ ਹਾਂ ਕਿ ਉਹ ਮਾਨਯੋਗ ਮੈਂਬਰ ਸਭ ਤੋਂ ਵਧੇਰਾ democratic ਇਨਸਾਨ ਹੈ। ਉਹ ਤਾਂ ਰਾਜ ਛਡ ਕੇ ਇਕ ਵਡੇ ਤਿਆਗੀ ਦੀ ਤਰ੍ਹਾਂ social ਕੰਮ ਕਰਦਾ ਫਿਰਦਾ ਹੈ ।

ਮੈਂ ਅਰਜ਼ ਕਰ ਰਿਹਾ ਸੀ ਕਿ ਡਾਕਟਰ ਭਾਗ ਸਿੰਘ ਜਿਹੜੇ ਕਮਿਊਨਿਸਟ ਗਰੁਪ ਦੇ ਲੀਡਰ ਹਨ, ਜਿਹੜੇ ਸਭ ਤੋਂ ਪਹਿਲੇ ਬੋਲੇ ਹਨ, ਉਨ੍ਹਾਂ ਨੇ ਫਰਮਾਇਆ ਹੈ ਕਿ ਸਾਡਾ ਪੰਜਾਬ ਇਕ surplus ਸਟੇਟ ਨਹੀਂ ਅਤੇ ਉਨ੍ਹਾਂ ਦੀ ਨਜ਼ਰ ਵਿਚ ਇਹ ਇਕ ਅਨਾਜ ਵਿਚ ਘਾਟੇ ਦਾ ਸੂਬਾ ਹੈ । ਮੈਨੂੰ ਇਹ ਚੀਜ਼ ਸੁਣ ਕੇ ਬੜਾ ਅਫਸੋਸ ਹੋਇਆ ਹੈ ਕਿ ਉਨ੍ਹਾਂ ਨੂੰ ਇਹ ਵੀ ਨਹੀਂ ਪਤਾ ਕਿ surplus ਕਿਸ ਨੂੰ ਕਹਿੰਦੇ ਹਨ । ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਅਨਾਜ ਵਿਚ surplus ਸੂਬਾ ਉਹ ਹੁੰਦਾ ਹੈ ਜਿਹੜਾ ਕਿ ਆਪਣੀ ਜ਼ਰੂਰਤ ਤੋਂ ਵਧ ਅਨਾਜ ਪੈਦਾ ਕਰਦਾ ਹੋਵੇ । ਜੇਕਰ ਸਾਡੀ ਜ਼ਰੂਰਤ ਤੋਂ ਵਧ ਅਨਾਜ ਇਥੇ ਪੈਦਾ ਹੋਵੇ ਅਤੇ ਬਾਹਰ ਦਾ ਕੋਈ ਸੂਬਾ ਇਥੋਂ ਅਨਾਜ ਖਰੀਦਣਾ ਚਾਹੁੰਦਾ ਹੋਵੇ ਤਾਂ ਮੈਨੂੰ ਇਨ੍ਹਾਂ ਦੀ ਗੱਲ ਦੀ ਸਮਝ ਨਹੀਂ ਆਈ ਕਿ ਉਸ ਸੂਬੇ ਦੇ ਇਥੋਂ ਅਨਾਜ ਖਰੀਦਣ ਵਿਚ ਕਿਉਂ ਰੋਕ ਪਾਈ ਜਾਵੇ । ਜਿਤਨਾ ਅਨਾਜ ਬਾਹਰ ਜਾਂਦਾ ਹੈ ਅਸੀਂ ਜਾਣ ਦੇਂਦੇ ਹਾਂ ਕਿਉਂ ਜੋ ਜੇਕਰ ਸਾਡੇ ਸੂਬੇ ਨੂੰ ਮੁੜ ਕੇ ਇਸ ਦੀ ਲੋੜ ਪੈ ਜਾਵੇ ਤਾਂ ਇਹ ਫਿਰ ਵੀ ਖਰੀਦ ਸਕਦਾ ਹੈ ।

ਇਸੇ ਸੰਬੰਧ ਵਿਚ, ਇਕ ਹੋਰ independent ਮੈਂਬਰ, ਜਿਹੜੇ ਕਿ ਪ੍ਰਜਾ ਸੋਸ਼ਲਿਸਟ ਪਾਰਟੀ ਨਾਲ ਤਅੱਲਕ ਰਖਦੇ ਹਨ, ਨੇ ਵੀ ਕਿਹਾ ਹੈ ਕਿ ਸਾਡਾ ਸੂਬਾ ਇਕ ਸਰਪਲੱਸ ਸੂਬਾ ਨਹੀਂ । ਉਨ੍ਹਾਂ ਕਿਹਾ ਹੈ ਕਿ ਏਥੋਂ ਅਨਾਜ ਪਹਿਲੇ ਤਾਂ ਸਸਤੇ ਭਾਵਾਂ ਤੇ ਬਾਹਰ ਚਲਾ ਜਾਂਦਾ ਹੈ ਅਤੇ ਮੁੜ ਕੇ ਮਹਿੰਗੇ ਭਾ ਤੇ ਇਥੇ ਆਉਂਦਾ ਹੈ । ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਸ ਗਲ ਦਾ ਪਤਾ ਨਹੀਂ ਕਿ ਜਦੋਂ ਇਥੇ ਕਣਕ ਦਾ ਭਾ ਬਹੁਤ ਥੱਲੇ ਨੂੰ ਜਾ ਰਿਹਾ ਸੀ ਤਾਂ ਸਾਡੀ ਹਿੰਦੁਸਤਾਨ ਦੀ ਸਰਕਾਰ ਨੇ ਲੱਖਾਂ ਰੁਪਏ ਖਰਚ ਕਰ ਕੇ ਭਾ ਨੂੰ

ਉਤੇ ਲਿਆਂਦਾ ਸੀ । ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਇਸ ਗੱਲ ਨਾਲ ਕੋਈ ਫਰਕ ਨਹੀਂ ਪੈਣ ਲਗਾ । ਪਹਿਲੇ ਤਾਂ ਸਾਨੂੰ Communist ਭਰਾਵਾਂ ਦੀਆਂ ਅਜਿਹੀਆਂ ਗੱਲਾਂ ਦਾ ਹੀ ਜਵਾਬ ਦੇਣਾ ਪੈਂਦਾ ਸੀ ਹੁਣ ਸਾਨੂੰ P.S.P. ਵਾਲਿਆਂ ਨੂੰ ਵੀ ਦੇਣਾ ਪਏਗਾ ।

1 p.m.

ਮੈਂ ਸਮਝਦਾ ਹਾਂ ਕਿ ਉਹ ਉਹੋ ਗੱਲਾਂ ਕਰਨ ਜੋ ਸਾਥੋਂ ਪੁਛ ਲੈਣ । ਇਸ ਸੂਬੇ ਲਈ ਸਾਲ ਭਰ ਲਈ $12\frac{1}{2}$ ਲਖ ਟਨ ਅਨਾਜ ਚਾਹੀਦਾ ਹੈ । ਮੇਰੇ ਸਾਥੀ ਮੇਰੀ ਗੁਸਤਾਖੀ ਮਾਫ ਕਰਨ, ਇਸ ਸੂਬੇ ਤੋਂ ਮੇਰਾ ਮਤਲਬ ਪੈਪਸੂ ਨੂੰ ਛਡ ਕੇ ਹੈ । ਅਤੇ ਅਸੀਂ ਏਥੇ 13 ਲੱਖ ਤੋਂ ਲੈਕੇ 15 ਲੱਖ ਅਤੇ 17 ਲੱਖ ਟਨ ਤਕ ਅਨਾਜ ਪੈਦਾ ਕਰਦੇ ਹਾਂ । ਬਾਰਸ਼ਾਂ ਨੇ ਫਸਲ ਖਰਾਬ ਕਰ ਦਿਤੀ ਜਾਂ ਮੌਕੇ ਤੇ ਨਾ ਹੋਈਆਂ ਤਾਂ 13 ਲੱਖ ਟਨ ਅਨਾਜ ਹੋਇਆ ਤੇ ਜੇਕਰ ਠੀਕ ਵਕਤ ਤੇ ਬਾਰਸ਼ਾਂ ਹੋਈਆਂ ਤਾਂ 17 ਲਖ ਟਨ ਅਨਾਜ ਪੈਦਾ ਹੁੰਦਾ ਹੈ। ਇਸ ਵਿਚ ਛੋਲੇ, ਕਣਕ, ਮੱਕੀ, ਬਾਜਰਾ ਵਗੈਰਾ ਜੋ ਖਾਣ ਦੇ ਕੰਮ ਆ ਸਕਦਾ ਹੈ, ਸਾਰਾ ਅਨਾਜ ਸ਼ਾਮਲ ਹੈ। ਫਿਰ ਵੀ ਜਦ ਇਹ ਕਹਿੰਦੇ ਹਨ ਕਿ depot ਇਥੇ ਖੋਲ੍ਹੇ ਗਏ, ਹਿੰਦ ਸਰਕਾਰ ਤੋਂ ਅਨਾਜ ਮੰਗਵਾਇਆ ਗਿਆ ਤਾਂ ਮੈਨੂੰ ਹਾਸਾ ਆਉਂਦਾ ਹੈ । ਖ਼ੈਰ ਮੈਨੂੰ ਖੁਸ਼ੀ ਹੈ......(*Interruptions*) ਖਬਰੇ Ph.D. ਦੀ degree ਤੁਹਾਡੀ ਕਿਸ ਤਰ੍ਹਾਂ ਦੀ ਹੈ ........

**Mr. Speaker** : Order, please.

**ਮੁੱਖ ਮੰਤਰੀ** : ਅਨਾਜ ਦਾ surplus ਹੋਣਾ ਤਾਂ ਅੰਨ੍ਹੇ ਨੂੰ ਵੀ ਨਜ਼ਰ ਆਉਂਦਾ ਹੈ । ਫਿਰ ਕੁਝ ਲੋਕ ਕਹਿੰਦੇ ਹਨ ਕਿ ਤਰੱਕੀ ਕੁਝ ਨਹੀਂ ਹੋਈ । ਕੀ ਇਹ ਦੇਖਦੇ ਨਹੀਂ ਕਿ ਸੜਕਾਂ ਬਣੀਆਂ ਹਨ, ਪੁਲ ਹਨ, ਹਸਪਤਾਲ ਅਤੇ ਸਕੂਲ ਹਨ ਅਤੇ ਅਨਾਜ ਵੀ ਹੈ । ਜੇਕਰ ਫਿਰ ਵੀ ਇਹ ਆਖਣ ਕਿ ਤਰੱਕੀ ਨਹੀਂ ਹੋਈ ਤਾਂ ਮੈਂ ਕੀ ਕਰਾਂ ? ਇਨ੍ਹਾਂ ਦੇ ਪੁਰਾਣੇ leaders ਸਨ ਤਾਂ ਉਹ ਕੁਝ ਸੁਣਦੇ ਸਨ ਅਤੇ ਕੁਝ ਸੁਣਾਂਦੇ ਸਨ । ਕੀ ਇਹ ਘਾਟੇ ਦੀ ਗਲ ਹੈ ? ਇਹ ਤਾਂ ਕਦਰਦਾਨੀ ਦੀ ਗੱਲ ਹੈ । ਇਸ ਤਰ੍ਹਾਂ ਇਹ ਘਾਟੇ ਦੀਆਂ ਗੱਲਾਂ ਕਰਨਗੇ ਤਾਂ ਲੋਕ ਹੱਸਣਗੇ ਕਿ ਇਹ 'ਚਲਤੀ ਕੋ ਗਾੜੀ ਕਹੇਂ'...... (ਵਿਘਨ)

ਫਿਰ ਕੁਝ members ਨੇ ਕਿਹਾ ਕਿ land reforms ਦਾ ਜ਼ਿਕਰ ਨਹੀਂ ਆਇਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲਾਂ ਪਹਿਲੀ ਅਸੈਂਬਲੀ ਦੀਆਂ ਹਨ, ਯਾਨੀ ਆਪ ਦੇ ਮੁਬਾਰਕ ਕਦਮ ਇਥੇ ਪਾਉਣ ਤੋਂ ਪਹਿਲਾਂ ਦੀਆਂ ਹਨ । ਤੁਹਾਨੂੰ ਉਨ੍ਹਾਂ ਦਾ ਸ਼ਾਇਦ ਪਤਾ ਨਹੀਂ । ਤੁਸੀਂ ਕੋਈ ਨਵੀਂਆਂ ਚੀਜ਼ਾਂ ਦਸਿਆ ਕਰੋ । ਪੰਜਾਬ ਵਿਚ ਕਿਤੇ ਮੁਜ਼ਾਰੇ ਨਹੀਂ ਨਿਕਲ ਰਹੇ । 1953 ਵਿਚ ਥੋੜ੍ਹੀ ਜਿਹੀ ਦੇਰ, ਕੋਈ 5, 6 ਮਹੀਨੇ, ਕੁਝ ਨਿਕਲੇ ਪਰ ਉਨ੍ਹਾਂ ਨੂੰ ਮੁੜ ਕੇ ਬਸਾ ਦਿਤਾ ਗਿਆ । ਇਸ ਸਮੇਂ ਕੋਈ ਅਜਿਹਾ ਕਾਨੂੰਨ ਨਹੀਂ ਜਿਸ ਦੇ ਆਧਾਰ ਤੇ ਮੁਜ਼ਾਰਿਆਂ ਨੂੰ ਕਢਿਆ ਜਾ ਸਕੇ ਸਿਵਾਏ ਉਸ ਮੁਜ਼ਾਰੇ ਦੇ ਜਿਸ ਪਾਸ 5 ਏਕੜ ਜ਼ਮੀਨ ਤੋਂ ਜ਼ਿਆਦਾ ਹੈ ਅਤੇ ਉਸ ਜ਼ਮੀਨ ਦਾ ਮਾਲਕ ਆਪ ਵਾਹੀ ਕਰਨਾ ਚਾਹੁੰਦਾ ਹੈ । ਫਿਰ ਕੋਈ ਅਜਿਹਾ ਮੁਜ਼ਾਰਾ ਵੀ ਪੰਜਾਬ ਦੇ ਨਿਯਮਾਂ ਅਨੁਸਾਰ ਨਹੀਂ ਨਿਕਲ ਸਕਦਾ ਜਦ ਤਕ ਸਰਕਾਰ ਉਸ ਨੂੰ 5 ਏਕੜ ਤਕ ਜ਼ਮੀਨ ਹੋਰ ਜਗ੍ਹਾ ਨਾ ਦੇ ਦੇਵੇ ਅਤੇ ਜੇਕਰ ਉਸ ਪਿੰਡ ਤੋਂ ਬਾਹਰ ਜ਼ਮੀਨ ਦੇਵੇ ਤਾਂ ਨਾਲ ਹੀ ਘਰ ਪਾਉਣ ਲਈ ਚਾਰ ਪੈਸੇ ਵੀ ਨਾਲ ਨਾ ਦੇਵੇ ।

[ਮੁੱਖ ਮੰਤ੍ਰੀ]

ਫਿਰ ਕੁਝ ਦੋਸਤਾਂ ਨੇ ਕਿਹਾ ਕਿ surplus land ਵਾਲਾ Act ਇਸਤੇਮਾਲ ਵਿਚ ਨਹੀਂ ਆਇਆ, ਉਸ ਦੀ implementation ਨਹੀਂ ਹੋਈ। ਪਰ ਮੈਂ ਕਹਿੰਦਾ ਹਾਂ ਕਿ ਜੋ surplus land ਹੈ ਉਹ ਦੇਣੀ ਹੀ ਹੈ, ਹਰੀਜਨਾਂ ਨੂੰ, landless ਨੂੰ ਜਾਂ ਜਿਨ੍ਹਾਂ ਪਾਸ ਜ਼ਮੀਨ ਥੋੜ੍ਹੀ ਹੈ ਅਤੇ ਜ਼ਮੀਨ ਤੇ ਕੰਮ ਕਰਦੇ ਹਨ ਉਨ੍ਹਾਂ ਨੂੰ ਜ਼ਮੀਨ ਦੇਣੀ ਹੀ ਹੈ।

ਫਿਰ ਕੁਝ ਦੋਸਤ ਪੈਪਸੂ ਅਤੇ ਪੰਜਾਬ ਦੇ Tenancy Acts ਦਾ ਮੁਕਾਬਲਾ ਕਰਦੇ ਹਨ। ਗਿਆਨੀ ਜੀ ਨੇ ਠੀਕ ਕਿਹਾ ਕਿ ਮੁਕਾਬਲਾ ਕਰਨਾ ਠੀਕ ਨਹੀਂ ਲਗਦਾ। ਤੁਹਾਨੂੰ ਉਸ ਵੇਲੇ ਇਸ ਗਲ ਦਾ ਪਤਾ ਲਗ ਜਾਵੇਗਾ, ਜਦ ਇਸ ਗਲ ਤੇ ਇਸ ਅਸੈਂਬਲੀ ਵਿਚ ਬਹਿਸ ਹੋਵੇਗੀ, ਕਿ ਦੋਨਾਂ ਵਿਚੋਂ ਕਿਹੜਾ ਚੰਗਾ ਹੈ। ਦਰਅਸਲ ਇਹ ਹਾਲਾਤ ਦੇ ਮੁਤਾਬਕ ਬਣੇ ਹੋਏ ਸਨ। ਹੁਣ ਜਿਨ੍ਹਾਂ ਨੂੰ ਪੈਪਸੂ ਦਾ Act ਚੰਗਾ ਲਗਦਾ ਹੈ ਫਿਰ ਸ਼ਾਇਦ ਉਨ੍ਹਾਂ ਨੂੰ ਪੰਜਾਬ ਦਾ Act ਚੰਗਾ ਲਗੇ।

ਹੁਣ ਮੈਂ ਕੁਝ ਹੋਰ ਕਹਿਣਾ ਚਾਹੁੰਦਾ ਹਾਂ। ਮੇਰੇ ਵੀਰ ਸ੍ਰੀ ਰਾਮ ਕਿਸ਼ਨ ਭੜੋਲੀਆਂ ਨੇ ਕਿਹਾ ਕਿ ਪਟਵਾਰੀਆਂ ਨਾਲ ਰਲ ਕੇ ਗਿਰਦਾਵਰੀਆਂ ਬਦਲਦੇ ਹਨ। ਠੀਕ ਹੋਵੇਗਾ, ਪਰ ਪਤਾ ਹੈ ਪੰਜਾਬ ਸਰਕਾਰ ਨੇ ਕੀ ਕੀਤਾ ਹੋਇਆ ਹੈ? ਇਕ special ਤਹਿਸੀਲਦਾਰ ਮੁਕੱਰਰ ਕੀਤਾ ਹੋਇਆ ਹੈ ਜਿਸ ਪਾਸ ਸ਼ਿਕਾਇਤ ਹੋ ਸਕਦੀ ਹੈ ਅਤੇ ਉਹ ਫੌਰਨ ਮੌਕੇ ਤੇ ਜਾ ਕੇ ਪਿੰਡ ਪਿੰਡ ਵਿਚ ਅਦਾਲਤ ਲਾ ਕੇ enquiry ਕਰੇਗਾ ਅਤੇ summary ਫੈਸਲਾ ਕਰੇਗਾ ਅਤੇ ਜੇ ਜ਼ਰੂਰਤ ਹੋਵੇ ਤਾਂ change ਕਰਨ ਦਾ order ਦੇ ਦੇਵੇਗਾ।

ਫਿਰ 4 ਸਾਲਾਂ ਬਾਅਦ ਜਮਾਬੰਦੀ ਹੁੰਦੀ ਹੈ। ਪੰਜਾਬ ਸਰਕਾਰ ਨੇ 8 ਸਾਲ ਤੋਂ ਜਮਾਬੰਦੀ ਨਹੀਂ ਕਰਾਈ। ਉਹ ਇਸ ਕਰਕੇ ਕਿ ਜੇਕਰ ਜਮਾਬੰਦੀ ਵਿਚ ਗਿਰਦਾਵਰੀ ਗਲਤ enter ਹੋ ਜਾਵੇ ਤਾਂ ਉਹ ਅਦਾਲਤ ਦੇ ਹੁਕਮ ਬਗੈਰ ਬਦਲ ਨਹੀਂ ਸਕਦੀ। ਚੂੰਕਿ ਅਸੀਂ ਉਨ੍ਹਾਂ ਨੂੰ ਅਦਾਲਤਾਂ ਵਿਚ ਜਾਣ ਤੋਂ ਬਚਾਉਣਾ ਚਾਹੁੰਦੇ ਸੀ ਇਸ ਲਈ ਇਹ 8, 9 ਸਾਲ ਤੋਂ ਰੋਕੀ ਰਖੀ ਹੈ। ਅਸੀਂ ਤਾਂ ਹਰ ਤਰ੍ਹਾਂ ਮੁਜ਼ਾਰਿਆਂ ਦੇ ਭਲੇ ਦੀਆਂ ਗੱਲਾਂ ਕਰਦੇ ਹਾਂ ਤੇ ਜੇਕਰ ਫਿਰ ਵੀ ਸਾਡੇ ਦੋਸਤ ਸਾਨੂੰ ਉਲਾਂਭੇ ਦੇਣ ਤਾਂ ਅਸੀਂ ਕੀ ਕਰੀਏ? ਬਾਕੀ ਤੁਸੀਂ ਸਾਥੋਂ ਕੋਈ ਗਲ ਪੁਛੋ ਅਤੇ ਜਿੰਨੀ ਵਾਰ ਮਰਜ਼ੀ ਪੁਛੋ, ਜ਼ਰੂਰ ਦਸਾਂਗੇ।

ਫਿਰ Fertilizer Factory ਦਾ ਮਾਮਲਾ ਹੈ। ਹੈ ਤਾਂ ਇਹ ਭਾਰਤ ਸਰਕਾਰ ਦਾ ਮਸਲਾ ਫਿਰ ਵੀ ਪੰਜਾਬ ਨੇ ਇਨ੍ਹਾਂ ਲੋਕਾਂ ਨੂੰ ਜਗ੍ਹਾ ਦੇਣੀ ਹੈ ਅਤੇ ਇਸ ਦਾ ਇਕਰਾਰ ਕੀਤਾ ਹੈ। ਇਸ ਬਾਰੇ ਸ੍ਰੀ ਰਾਮ ਕਿਸ਼ਨ ਅਤੇ ਦੂਜੇ ਮੈਂਬਰਾਂ ਨੇ ਜਿਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਹਨ ਉਹ ਦਰੁਸਤ ਨਹੀਂ ਹਨ। ਖੈਰ ਇਸ ਦਾ ਗਿਲਾ ਨਹੀਂ। ਪਰ ਜੇਕਰ ਹੁਸ਼ਿਆਰਪੁਰ ਵਿਚ ਕਿਤੇ ਜ਼ਮੀਨ ਮਿਲਦੀ ਹੈ ਤਾਂ ਸਾਨੂੰ ਦਸਣ ਅਸੀਂ ਮੁਲ ਲੈ ਕੇ ਉਨ੍ਹਾਂ ਨੂੰ ਉਸ ਜ਼ਮੀਨ ਤੇ ਬਿਠਾ ਦਿਆਂਗੇ; ਅਤੇ ਉਸ ਜ਼ਮੀਨ ਲਈ ਮੁਆਵਜ਼ਾ ਦਿਆਂਗੇ। ਤੁਸੀਂ ਨੰਗਲ ਵਿਚ ਦੇਖਿਆ ਹੈ ਜੋ ਅਸੀਂ ਮੁਆਵਜ਼ਾ ਦਿਤਾ ਹੈ। ਸਰਕਾਰ ਨੇ 1,800 ਰੁਪਏ ਫੀ ਏਕੜ ਦਿਤੇ ਹਨ। ਜੇ ਆਖੋ ਕਿ ਜ਼ਮੀਨ ਜ਼ਰਖੇਜ਼ ਸੀ ਤਾਂ ਪੱਥਰ ਵਾਲੀ ਜ਼ਮੀਨ ਵੀ ਤਾਂ ਲਈ ਹੈ। ਜੇਕਰ ਕਿਸੇ ਨੂੰ ਸ਼ਕ ਹੋਵੇ ਕਿ ਘਟ ਕੀਮਤ ਦਿਤੀ ਹੈ ਤਾਂ ਹੁਸ਼ਿਆਰਪੁਰ ਦੀ ਕਚਹਿਰੀ ਦੇ ਸਬਜੱਜ ਨੂੰ ਬਦਲ ਦਿਆਂਗੇ ਉਨੀਂ ਦੇਰ ਲਈ। ਦੋ ਚਾਰ

cases ਬਾਰੇ ਦਾਅਵਾ ਕਰਵਾ ਦਿਤੇ । ਉਹ ਉਸ ਅਦਾਲਤ ਸਾਹਮਣੇ ਆ ਜਾਣ । ਆਪ ਨੂੰ ਜਾਣਾ ਵੀ ਨਹੀਂ ਪਵੇਗਾ । ਹਰੇਕ ਨੂੰ ਦਾਅਵਾ ਵੀ ਨਹੀਂ ਕਰਨਾ ਪਵੇਗਾ । ਉਥੇ ਉਹ case present ਕਰੇ । ਜੇਕਰ ਜਜ ਕਹਿ ਦੇਵੇ ਕਿ ਘਟ ਕੀਮਤ ਦਿਤੀ ਹੈ ਤਾਂ ਉਸੇ ਹਿਸਾਬ ਨਾਲ ਸਾਰੀ ਜ਼ਮੀਨ ਦੀ ਕੀਮਤ ਵਧਾ ਦਿਆਂਗੇ (ਤਾਲੀਆਂ) ਤੇ ਜੇਕਰ ਉਹ ਕਹਿ ਦੇਵੇ ਕਿ ਜ਼ਿਆਦਾ ਕੀਮਤ ਦਿਤੀ ਹੈ ਤਾਂ ਜੋ ਅਸੀਂ ਕਰਾਂਗੇ ਉਹ ਕਾਇਮ ਰਹੇਗਾ । (*interruption*). ਮੇਰੇ ਵੀਰ ਬੋਲਦੇ ਵੀ ਬੜੇ ਆਹਿਸਤਾ ਜਿਹੇ ਨੇ । ਜਿਸ ਗਲ ਦਾ ਪਤਾ ਨਾ ਹੋਵੇ ਉਸ ਬਾਰੇ ਕੀ ਕਹਿ ਸਕਦੇ ਹਨ । ਨਵੀਂਆਂ ਜ਼ਮੀਨਾਂ ਤੇ ਵਸਾਉਣ ਲਈ ਜ਼ਮੀਨਾਂ ਦੇ ਮਾਲਕਾਂ ਨੂੰ ਦੋ ਕਨਾਲ ਅਤੇ ਜਿਨ੍ਹਾਂ ਦੀ ਜ਼ਮੀਨ ਨਹੀਂ ਸੀ ਉਨ੍ਹਾਂ ਨੂੰ ਕਨਾਲ ਜਾਂ ਥੋੜ੍ਹੀ ਦਿਆਂਗੇ । ਫਿਰ ਬਗੀਚੇ ਲਈ, ਬੂਟੇ ਜਾਂ ਖੇਤੀ ਲਾਉਣ ਲਈ fertilizer factory ਵਿਚੋਂ ਜਿਹੜਾ ਪਾਣੀ ਆਵੇਗਾ ਉਹ ਮੁਫਤ ਦਿਆਂਗੇ। ਜਿਹੜੇ ਉਖੜੇ ਹੋਏ ਹੋਣਗੇ ਉਨ੍ਹਾਂ ਦਾ register maintain ਕਰਾਂਗੇ, ਉਨ੍ਹਾਂ ਨੂੰ free ਵਿਦਿਆ ਦਿਆਂਗੇ, ਉਨ੍ਹਾਂ ਲਈ ਦਵਾਈਆਂ ਮੁਫਤ ਤੇ operations ਵੀ ਮੁਫਤ ਹੋਣਗੇ । ਫਿਰ ਜੇਕਰ skilled ਜਾਂ unskilled ਆਦਮੀਆਂ ਨੂੰ ਨੌਕਰ ਰਖਣਾ ਹੋਵੇਗਾ ਤਾਂ ਉਖੜਣ ਵਾਲਿਆਂ ਨੂੰ ਪਹਿਲ ਦਿਤੀ ਜਾਵੇਗੀ ਬਸ਼ਰਤੇ ਕਿ ਉਨ੍ਹਾਂ ਪਾਸ ਜ਼ਰੂਰੀ qualifications ਹੋਣ ।

ਅਤੇ ਇਥੋਂ ਦੇ ਉਖੜੇ ਲੋਕ ਜੇਕਰ ਘਰ ਬਣਾਨਾ ਚਾਹੁਣ ਤਾਂ ਇਹ ਸਰਕਾਰ ਪਾਸੋਂ ਕਰਜ਼ਾ ਲੈ ਸਕਦੇ ਹਨ ਜੋ ਕਰਜ਼ਾ ਇਹ ਕੁਝ ਸਾਲਾਂ ਵਿਚ pay ਕਰ ਦੇਣ । ਪਰ ਇਸ ਦੇ ਨਾਲ ਇਕ ਸ਼ਰਤ ਇਹ ਹੈ ਕਿ ਨਕਸ਼ਾ ਜਿਸ ਤਰੀਕੇ ਦਾ ਸਰਕਾਰ ਦੇਵੇਗੀ ਉਸ ਤਰੀਕੇ ਦੇ ਘਰ ਬਣਾਣ । ਅਜਿਹੇ ਨਕਸ਼ੇ ਵਿਚ ਖਾਸ ਕਰਕੇ sanitation ਦੀ ਅਤੇ ਦੂਜੀਆਂ ਸਹੂਲਤਾਂ ਲਈ ਖਾਸ ਥਾਂ ਰਖੀ ਹੋਈ ਹੋਵੇਗੀ । ਅਸੀਂ ਤਾਂ ਇਨ੍ਹਾਂ ਨੂੰ ਕਹਿੰਦੇ ਹਾਂ 'ਭਈ ਪੈਸੇ ਲਵੋ ਕਰਜ਼ਾ ਲਵੋ ਅਤੇ ਉਹ ਵੀ ਲੰਬੀ ਕਿਸ਼ਤ ਤੇ ਤਾਂ ਜੋ ਸੌਖ ਨਾਲ ਉਸ ਕਰਜ਼ੇ ਨੂੰ ਲਾਹ ਸਕੋ' । ਫਿਰ ਵੀ ਜੇਕਰ ਮੇਰੇ ਵੀਰ ਮੈਨੂੰ ਜਾਂ ਪੰਜਾਬ ਦੀ ਸਰਕਾਰ ਨੂੰ ਉਲਾਂਭ ਦੇਣ ਤਾਂ ਮੈਂ ਕੀ ਕਰਾਂ। ਮੈਂ ਤਾਂ ਇਹ ਸਮਝਦਾ ਹਾਂ ਕਿ ਇਨ੍ਹਾਂ ਕੋਲ ਪੰਜ ਸਤ ਫਿਕਰੇ ਹਨ ਜੋ ਜਿਥੇ ਚਾਹੁਣ quote ਕਰ ਦਿੰਦੇ ਹਨ । ਹਰ ਪੰਜ ਮਿੰਟ ਬਾਅਦ ਉਹ ਦੁਹਰਾ ਦਿੰਦੇ ਹਨ । ਮੈਂ ਤਾਂ ਚਾਹੁੰਦਾ ਹਾਂ ਕਿ ਮੈਨੂੰ ਦਸੋ ਕਿ ਕਿਵੇਂ ਇਨ੍ਹਾਂ ਲੋਗਾਂ ਦੀ ਤੁਸੀਂ ਸਹਾਇਤਾ ਚਾਹੁੰਦੇ ਹੋ, ਕੋਈ ਨਿੱਗਰ ਦਲੀਲ ਅਤੇ ਤਜਵੀਜ਼ ਦਸੋ । ਹੁਣ ਜੇਕਰ ਤੁਸੀਂ ਇਹ ਕਹੋ ਕਿ ਹਰ ਘਰ ਨੂੰ ਤਿੰਨ ਤਿੰਨ ਮੱਝਾਂ ਵੀ ਮੁਲ ਲੈ ਕੇ ਦਿਤੀਆਂ ਜਾਣ ਤਾਂ ਸਰਕਾਰ ਲਈ ਮੁਸ਼ਕਿਲ ਹੈ । ਪੰਜਾਬ ਦੀ ਸਰਕਾਰ ਨੇ ਜਿਨ੍ਹਾਂ ਦੀ ਜ਼ਮੀਨ acquire ਕੀਤੀ ਹੈ ਉਨ੍ਹਾਂ ਲਈ ਅਸੀਂ ਵਧ ਤੋਂ ਵਧ ਕਰ ਰਹੇ ਹਾਂ ਅਤੇ ਕਰਾਂਗੇ ।

ਮੈਂ ਤਾਂ ਇਹ ਅਰਜ਼ ਕਰਦਾ ਹਾਂ ਕਿ ਜਿੰਨਾ ਚਿਰ ਤੁਸੀਂ criticism ਤੇ ਲਾਂਦੇ ਹੋ ਉਂਨਾ ਚਿਰ ਨਿੱਗਰ ਸੁਝਾਵ ਦੇਣ ਵਿਚ ਅਤੇ ਸਰਕਾਰ ਨੂੰ ਮਿਲਵਰਤਣ ਦੇਣ ਵਿਚ ਲਾਵੇ ਤਾਂ ਵੇਖੋ ਕਿੰਨਾ ਕੰਮ ਸੌਰ ਸਕਦਾ ਹੈ । ਮੈਂ ਸਾਰੇ ਕਾਗਜ਼ ਨਹੀਂ ਮੰਗਵਾ ਸਕਿਆ, ਵੇਖੇ ਜ਼ਰੂਰ ਹਨ । ਇਸ ਬਾਰੇ ਮੈਂ ਅਰਜ਼ ਕਰਾਂ ਕਿ ਹਰ ਸਾਲ ਅਪਰੈਲ-ਮਈ ਦੇ ਮਹੀਨੇ ਵਿਚ Inspector ਜਾਂਦਾ ਹੈ ਅਤੇ ਪਿੰਡਾਂ ਦੀ ਲਿਸਟ ਤਿਆਰ ਕਰਦਾ ਹੈ ਕਿ ਕਿਥੇ ਢਾਈ ਜਾਂ ਤਿੰਨ ਰੁਪਏ ਵੀ ਕਸ ਲਾਣਾ ਹੈ । ਉਹ ਲਿਸਟ ਤਿਆਰ ਕਰ ਕੇ ਪਿੰਡ ਵਿਚ ਦੱਸੀ ਜਾਂਦੀ ਹੈ ਕਿ ਜਿਸ ਤੇ ਵਾਧੂ ਲਗਾ ਹੋਵੇ ਉਹ ਕਹੇ ਅਤੇ ਕਟਾ ਲਏ ਅਤੇ ਜਿਨ੍ਹਾਂ ਵੀਰਾਂ ਕੋਲ ਪੈਸੇ ਨਾ ਹੋਣ ਉਹ

[ਮੁਖ ਮੰਤ੍ਰੀ]

ਵੀ ਦਸ ਸਕਦੇ ਹਨ ਤਾਂ ਜੋ ਉਨ੍ਹਾਂ ਲਈ ਵੀ ਸਹੂਲਤ ਦਾ ਪ੍ਰਬੰਧ ਕਰ ਦਿਤਾ ਜਾਵੇ । ਇਹ ਟੈਕਸ ਢਾਈ ਤਿੰਨ ਰੁਪਏ ਮਹੀਨਾ ਨਹੀਂ, ਸਾਲ ਦਾ ਹੈ-ਮਤੇ ਮਹੀਨੇ ਦਾ ਸਮਝ ਲਿਓ । ਪਿੰਡਾਂ ਵਾਲੇ ਤਾਂ ਇਹ ਟੈਕਸ ਦੇਣ ਨੂੰ ਤਿਆਰ ਨੇ ਪਰ ਮੇਰੇ ਉਧਰ ਬੈਠੇ ਵੀਰ ਉਨ੍ਹਾਂ ਨੂੰ ਇਹ ਟੈਕਸ ਦੇਣ ਨਹੀਂ ਦਿੰਦੇ । ਮੈਂ ਵੀ ਜ਼ਿਲਿਆਂ ਦਾ ਦੌਰਾ ਕਰ ਕੇ ਆਇਆ ਹਾਂ ਅਤੇ ਮੈਨੂੰ ਪਤਾ ਹੈ ਕਿ ਕਿਵੇਂ ਇਹ ਉਨ੍ਹਾਂ ਨੂੰ ਟੈਕਸ ਦੇਣ ਤੋਂ ਰੋਕਦੇ ਹਨ । ਮੈਂ ਸਚ ਕਹਿੰਦਾ ਜੇ ਕਿ ਜੇਕਰ ਡਾਕਟਰ ਭਾਗ ਸਿੰਘ ਉਧਰ ਨਾ ਜਾਣ ਤਾਂ ਕੋਈ ਪਿੰਡ ਵਾਲਾ ਵੀ ਇਸ ਟੈਕਸ ਤੇ ਇਤਰਾਜ਼ ਨਹੀਂ ਕਰਦਾ । ਅਸੀਂ ਤਾਂ ਹਰ ਤਰ੍ਹਾਂ ਉਨ੍ਹਾਂ ਦੀ ਸੇਵਾ ਲਈ ਹਾਜ਼ਰ ਹਾਂ । ਜੇਕਰ ਉਹ ਟੈਕਸ ਕਿਸੇ ਵੇਲੇ ਨਾ ਦੇ ਸਕਣ ਤਾਂ ਅਸੀਂ ਕਿਸ਼ਤਾਂ ਤੇ ਵੀ ਲੈਣ ਨੂੰ ਤਿਆਰ ਹਾਂ, ਪਰ ਇਹ ਮੇਰੇ ਵੀਰ ਉਨ੍ਹਾਂ ਨੂੰ ਤੰਗ ਕਰਦੇ ਹਨ ਅਤੇ ਮੈਂ ਸਮਝਦਾ ਹਾਂ ਕਿ ਇਹ ਕੰਮ ਦੀ ਗਲ ਤਾਂ ਭਾਵੇਂ ਕਦੀ ਕਰਨ ਜਾਂ ਨਾ ਕਰਨ ਚਚੂੰਦਰਾਂ ਛਡਣੇ ਵਿਚ ਸ਼ੇਰ ਹਨ । (ਹਾਸਾ)

ਮੇਰੇ ਵੀਰ ਪ੍ਰਿੰਸੀਪਲ ਰਲਾ ਰਾਮ ਨੇ ਬੇਟ ਦੇ ਇਲਾਕੇ ਦਾ ਜ਼ਿਕਰ ਕੀਤਾ ਹੈ । ਬੇਟ ਦੇ ਇਲਾਕੇ ਵਿਚ ਚਾਰ ਚਾਰ ਮੀਲ ਤੋਂ ਲੋਕ ਪਾਣੀ ਲਿਆਂਦੇ ਸਨ ਅਤੇ ਇਹ ਕੁਝ ਦਿਨਾਂ ਜਾਂ ਮਹੀਨਿਆਂ ਦੀ ਗਲ ਨਹੀਂ, ਕਈ ਸਾਲਾਂ ਤੋਂ ਲਿਆ ਰਹੇ ਸਨ । ਨਲਕੇ ਥਲੇ ਰਖ ਕੇ ਪਾਣੀ ਭਰ ਲੈਣ ਦਾ ਸਮਾਂ ਆ ਗਿਆ ਹੈ; ਫਿਰ ਜੇਕਰ ਪੈਸੇ ਲੈਣ ਲਗੇ ਹਾਂ ਤਾਂ ਇਤਰਾਜ਼ ਕਰਦੇ ਹਨ । ਮੈਂ ਆਪਣੇ ਵੀਰ ਨੂੰ ਇਹ ਵੀ ਦਸ ਦੇਵਾਂ ਕਿ ਇਹ ਅਸੀਂ ਸਾਰੇ ਖਰਚ ਨੂੰ, ਜੋ ਇਸ ਪਾਸੇ ਕੀਤਾ ਗਿਆ ਹੈ, ਪੂਰਾ ਨਹੀਂ ਕਰ ਰਹੇ ਸਗੋਂ ਇਸ ਦੀ upkeep ਅਤੇ ਇਸ ਨੂੰ maintain ਕਰਨ ਲਈ ਲੈ ਰਹੇ ਹਾਂ । ਟੰਡਨ ਸਾਹਿਬ ਨੇ ਵੀ ਜ਼ਿਕਰ ਕੀਤਾ ਸੀ । ਫਿਰ ਮੇਰੇ ਵੀਰ ਸ਼੍ਰੀ ਰਲਾ ਰਾਮ ਨੇ ਭਗੇਰੇ ਵਿਖੇ ਪਾਣੀ ਘਲਣ ਲਈ ਜ਼ੋਰ ਦਿਤਾ ਹੈ । ਮੈਂ ਉਨ੍ਹਾਂ ਨੂੰ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਪਾਣੀ ਘਲਾਂਗੇ ਪਰ ਇਹ ਕੋਈ ਮਾਮੂਲੀ ਸਕੀਮ ਨਹੀਂ । ਇਹ ਤੇਰ੍ਹਾਂ ਚੋਦਾਂ ਲਖ ਰੁਪਏ ਦੀ ਸਕੀਮ ਹੈ । ਇਸ ਸਕੀਮ ਵਿਚ 50% ਭਾਰਤ ਦੀ ਸਰਕਾਰ ਖਰਚ ਕਰੇਗੀ ਅਤੇ 25 % ਪੰਜਾਬ ਸਰਕਾਰ । ਬਾਕੀ 25 % ਤੁਸੀਂ ਇਕੱਠਾ ਕਰ ਦੇਵੋ । ਜੇਕਰ ਪਿੰਡਾਂ ਵਾਲੇ ਬਹੁਤ ਗ਼ਰੀਬ ਹਨ ਅਤੇ ਇਹ 25 % ਵੀ ਨਹੀਂ ਦੇ ਸਕਦੇ ਤਾਂ ਪੰਜਾਬ ਸਰਕਾਰ ਕੋਸ਼ਿਸ਼ ਕਰ ਰਹੀ ਹੈ ਕਿ ਇਸ ਨੂੰ ਹੋਰ ਘਟਾ ਦੇਈਏ । ਜੇਕਰ ਤੁਸੀਂ ਨਕਦ ਨਹੀਂ ਦੇ ਸਕਦੇ ਤਾਂ ਮਜ਼ਦੂਰੀ ਦੀ ਸ਼ਕਲ ਵਿਚ ਦੇ ਦਿਓ ਜਾਂ ਹੋਰ ਕਿਸੇ ਰੂਪ ਵਿਚ ਦੇ ਦਿਓ । ਅਸੀਂ ਤਾਂ ਹਰ ਤਰ੍ਹਾਂ ਸੇਵਾ ਕਰਨ ਲਈ ਤਿਆਰ ਹਾਂ । ਇਸ ਤਰ੍ਹਾਂ ਤੁਹਾਡੀ ਕਾਂਗ੍ਰਸ ਦੀ ਸਰਕਾਰ, ਜਿਸ ਦੇ ਹਥ ਵਿਚ ਪੰਜਾਬ ਦੀ ਹਕੂਮਤ ਹੈ, ਦੇ ਦਿਲ ਵਿਚ ਜਨਤਾ ਦਾ ਪਿਆਰ ਕੁਟ ਕੁਟ ਕੇ ਭਰਿਆ ਪਿਆ ਹੈ । ਅਸਾਨੂੰ ਕਿਸੇ ਮਾਇਆ ਦੀ ਲੋੜ ਨਹੀਂ, ਅਸੀਂ ਕਿਸੇ ਤਾਕਤ ਦੇ ਭੁਖੇ ਨਹੀਂ । ਤੁਸੀਂ ਜਾਣਦੇ ਹੀ ਹੋ ਅਸੀਂ ਤੁਹਾਡੇ ਵਿਚੋਂ ਹੀ ਹਾਂ । ਅਸੀਂ ਗਰੀਬਾਂ ਦੇ ਪੁਤਰ ਹਾਂ, ਅਫਸਰਾਂ ਦੇ ਪੁੱਤਰ ਨਹੀਂ । ਜਨਤਾ ਦੇ ਸੇਵਕ ਹਾਂ, ਅਸਾਡਾ ਤਨ ਅਤੇ ਮਨ ਪੰਜਾਬ ਦੀ ਗਰੀਬ ਜਨਤਾ ਲਈ ਹੈ, ਉਨ੍ਹਾਂ ਦੀ ਸੇਵਾ ਵਿਚ ਹੈ । ਅਤੇ ਅਸੀਂ ਇਹ ਚਾਹੁੰਦੇ ਹਾਂ ਕਿ ਪੰਜਾਬ ਵਿਚ ਹਿੰਦੂ ਸਿਖਾਂ ਦਾ ਪਿਆਰ ਟੁਟਣ ਨਾ ਦੇਈਏ । ਇਹ ਕਾਂਗ੍ਰਸ ਰਾਜ ਹੈ ਅਤੇ ਜੇਕਰ ਮੇਰੇ ਕਈ ਵੀਰ ਇਤਰਾਜ਼ ਕਰਦੇ ਹਨ ਅਤੇ ਕਹਿੰਦੇ ਹਨ ਕਿ ਇਹ ਕੈਰੋਂ ਰਾਜ ਹੈ ਤਾਂ ਮੈਂ ਉਨ੍ਹਾਂ ਨੂੰ ਦਸ ਦੇਵਾਂ ਕਿ ਇਹ ਪਰਤਾਪ ਸਿੰਘ ਦਾ ਰਾਜ ਨਹੀਂ ਤੇ ਜੇਕਰ ਉਹ ਕਹਿਣ ਹੀ ਕਿ ਪਰਤਾਪ ਸਿੰਘ ਦਾ ਰਾਜ ਹੈ ਤਾਂ ਪਰਤਾਪ ਸਿੰਘ ਦੀਆਂ ਹਡੀਆਂ ਵੀ ਜੇਕਰ ਹੜ੍ਹਾਂ ਨੂੰ ਰੋਕਣ ਲਈ ਅਤੇ ਆਪੱਤੀ ਕਾਲ ਵਿਚ ਵਰਤਣ ਦੀ ਲੋੜ ਪਵੇ ਤਾਂ ਹਾਜ਼ਰ ਹਨ । (ਪ੍ਰਸ਼ੰਸਾ)

ਫਿਰ ਮੇਰੇ ਵੀਰਾਂ ਨੇ ਜ਼ਬਾਨ ਦਾ ਮਸਲਾ ਛੇੜਿਆ ਹੈ । ਮੈਂ ਉਨ੍ਹਾਂ ਨੂੰ ਦਸ ਦੇਵਾਂ ਕਿ ਇਸ ਮਸਲੇ ਤੇ ਬਹੁਤੇ ਲੈਕਚਰ ਕਰਨ ਦੀ ਲੋੜ ਨਹੀਂ । ਅਖਬਾਰਾਂ ਵਾਲੇ ਤੁਹਾਡੇ ਮਿਤਰ ਨਹੀਂ ਜੇ। ਮਤੇ ਇਸ ਖਿਆਲ ਨਾਲ ਕਿ ਅਖਬਾਰਾਂ ਵਿਚ ਨਾਮ ਆ ਜਾਵੇਗਾ ਕੋਈ ਗਲਤ ਗਲਾਂ ਨਾ ਕਰ ਬੈਠਣਾ । ਮੇਰੇ ਤਾਂ ਮਨ ਵਿਚ ਸਦਾ ਹੀ ਇਹ ਖਿਆਲ ਰਹਿੰਦਾ ਏ ਕਿ ਤੁਸੀਂ ਆਪ ਆਉ । ਕਦੀ ਮਨ ਬਣਾ ਕੇ ਆਓ ਅਤੇ ਮੈਨੂੰ ਦਸੋ ਤੇ ਮੈਂ ਨਾ agree ਕਰਾਂ ਤਾਂ ਕਹਿਣਾ । ਪਰ ਵੇਖਣਾ ਇਹ ਹੈ ਕਿ ਕੋਈ ਸਕੀਮ ਅਜਿਹੀ ਹੋਵੇ ਜੋ ਸਾਰਿਆਂ ਦੇ ਹਿਤ ਲਈ ਹੋਵੇ ਅਤੇ ਸਾਰੇ ਪੰਜਾਬ ਦੀ ਸਮੁਚੇ ਤੌਰ ਤੇ ਤਰੱਕੀ ਕਰਨ ਵਿਚ ਵਾਧਾ ਕਰੇ । ਗੱਲਾਂ ਤਾਂ ਹੋਰ ਵੀ ਕਹੀਆਂ ਗਈਆਂ ਹਨ ਜਿਨ੍ਹਾਂ ਦਾ ਮੈਂ ਹੁਣ ਜ਼ਿਕਰ ਨਹੀਂ ਕਰ ਸਕਿਆ । ਫਿਰ ਕਿਸੇ ਮੌਕੇ ਤੇ ਜਬਾਬ ਦੇਵਾਂਗਾ । ਹੁਣ ਮੈਂ ਪੰਦਰਾਂ ਮਿੰਟ ਪਹਿਲਾਂ ਸਪੀਚ ਖਤਮ ਕਰਦਾ ਹਾਂ ਤਾਂ ਜੋ ਜਿਨ੍ਹਾਂ amendments ਦੇ ਤੁਸੀਂ notices ਦਿਤੇ ਹੋਏ ਹਨ ਉਨ੍ਹਾਂ ਤੇ ਵੋਟਾਂ ਲਈਆਂ ਜਾ ਸਕਣ ਅਤੇ ਬਾਕੀ ਗਵਰਨਰ ਸਾਹਿਬ ਵਲੋਂ ਦਿਤੇ ਗਏ ਭਾਸ਼ਨ ਲਈ ਧੰਨਵਾਦ ਦਾ ਮਤਾ ਪਾਸ ਕੀਤਾ ਜਾ ਸਕੇ ।

ਬਾਕੀ Government ਦੀਆਂ omissions ਬਾਰੇ ਹੋਰ ਮੌਕੇ ਤੁਹਾਨੂੰ ਮਿਲਣਗੇ ਬਜਟ ਤੇ ਆਮ ਵਿਚਾਰ ਕਰਦਿਆਂ ਪਰ ਇਕ ਗਲ ਜ਼ਰੂਰ ਹੈ ਕਿ ਬਜਟ ਨੂੰ ਕੋਸਣ ਦੀ ਥਾਂ ਕੋਈ ਠੋਸ ਸੁਝਾਵ ਦਿਓ ਅਤੇ ਮਿਲਵਰਤਣ ਦਿਓ ਤਾਂ ਜੋ ਪੰਜਾਬ ਨੂੰ ਖੁਸ਼ਹਾਲ ਬਣਾ ਸਕੀਏ। ਮੇਰੇ ਵੀਰਾਂ ਨੇ backward ਇਲਾਕਿਆਂ ਦਾ ਜ਼ਿਕਰ ਕੀਤਾ ਹੈ । ਮੈਂ ਉਨ੍ਹਾਂ ਨੂੰ ਦਸ ਦੇਵਾਂ ਕਿ ਅਸਾਡੀ ਤਾਂ ਜਾਨ ਵੀ ਹਾਜ਼ਰ ਹੈ । ਕੁੱਲੂ ਤੇ ਲਾਹੌਲ ਵਲ ਅਸਾਡੀ ਸਰਕਾਰ ਪੂਰਾ ਧਿਆਨ ਦੇ ਰਹੀ ਹੈ । ਕਾਂਗੜੇ ਦੇ ਇਲਾਕੇ ਨੂੰ ਅਸੀਂ ਨਹੀਂ ਭੁਲੇ । ਮੇਰੇ ਭਰਾਵਾਂ ਨੇ ਇਨ੍ਹਾਂ ਬਾਰੇ ਆਖਿਆ ਹੈ । ਨੁਕਤਾਚੀਨੀ ਕੀਤੀ ਹੈ ਪਰ ਇਹ ਨੁਕਤਾਚੀਨੀ ਕਰਨ ਦੀ ਭਾਵਨਾ ਨਾਲ ਹੀ ਗੱਲਾਂ ਆਖੀਆਂ ਹਨ । ਉਹ ਦਿਲੋਂ ਨੁਕਤਾਚੀਨੀ ਨਹੀਂ ਚਾਹੁੰਦੇ । ਅਸੀਂ ਜਿੰਨਾ ਧਿਆਨ backward ਇਲਾਕਿਆਂ ਵਲ ਦਿੱਤਾ ਹੈ ਉਸ ਤੋਂ ਸਾਰਾ ਪੰਜਾਬ ਜਾਣੂ ਏ । ਜੇ ਇਹ ਕਹਿਣ ਤਾਂ ਪੰਜਾਬ ਦੇ ਲੋਕ ਇਨ੍ਹਾਂ ਦੀ ਹੋਰ ਹਰ ਤਰ੍ਹਾਂ ਸਹਾਇਤਾ ਕਰਨ ਲਈ ਤਿਆਰ ਹਨ । ਪਰ ਇਨ੍ਹਾਂ ਦੀ ਤਾਂ ਇਹ ਗਲ ਹੈ ਕਿ "ਮੈਂ ਨਾ ਮਾਨੂੰ" । ਫਿਰ ਮੇਰੇ ਕਿਸੇ ਵੀਰ ਨੇ ਹਵਾ ਦੀ ਗਲ ਕੀਤੀ ਹੈ ਕਿ ਹਵਾ ਆਈ ਤੇ ਦਰਵਾਜ਼ਾ ਬੰਦ ਹੋ ਗਿਆ । ਮੈਂ ਇਸ ਨੂੰ ਠੀਕ ਤਰ੍ਹਾਂ ਸਮਝ ਤਾਂ ਨਹੀਂ ਸੀ ਸਕਿਆ ਪਰ ਇੰਨਾ ਕਹਿ ਦੇਣਾ ਚਾਹੁੰਦਾ ਹਾਂ ਕਿ ਕਿਤੇ ਹਵਾ ਦੇ ਰੋਕਣ ਦੇ ਚੱਕਰ ਵਿਚ ਲਗ ਕੇ ਘਰ ਹੀ ਨਾ ਖਤਮ ਕਰ ਲੈਣਾ ।

ਅੰਤ ਵਿਚ ਮੈਂ ਫਿਰ ਕਹਿੰਦਾ ਹਾਂ ਕਿ ਆਓ ਆਪਣੇ ਇਸ ਘਰ ਨੂੰ ਬਣਾਈਏ, ਆਪਣੀ heritage ਨੂੰ ਸਦੀਵੀ ਕਾਇਮ ਰਖਣ ਦਾ ਯਤਨ ਕਰੀਏ । ਇਹ heritage ਸਾਡੇ ਰਿਸ਼ੀਆਂ ਮੁਨੀਆਂ ਤੇ ਗੁਰੂਆਂ ਦੀ ਦਿਤੀ ਹੋਈ ਹੈ । ਪੰਜਾਬ ਦੀ ਕਲਚਰ ਨੂੰ ਸਦੀਵੀ ਕਾਇਮ ਰਖਣ ਵਿਚ ਆਓ ਪੂਰਾ ਹਥ ਵਟਾਓ । ਇਸ ਕਲਚਰ ਰੂਪੀ ਬੂਟੇ ਦੇ ਅਸੀਂ ਇਕੋ ਬੀਜ ਰੂਪ ਹਾਂ, ਉਪਰ ਸ਼ਾਖਾਂ ਵਖ ਵਖ ਹਨ । ਪਰ ਆਉ ਇਨ੍ਹਾਂ ਨੂੰ ਆਪਸ ਵਿਚ ਭਿੜਨ ਨਾ ਦੇਈਏ, ਸੇਵਾ ਅਤੇ ਪਿਆਰ ਦੀ ਲਗਨ ਵਿਚ ਇਸ ਬੂਟੇ ਨੂੰ ਆਪਣੇ ਖੂਨ ਨਾਲ ਸਿੰਜਰੀਏ ਤਾਂ ਜੋ ਇਹ ਇਕ ਸੰਘਣਾ ਬੂਟਾ ਬਣ ਸਕੇ ਜਿਸ ਹੇਠ ਅਸੀਂ ਖੇੜੇ ਤੇ ਖੁਸ਼ਹਾਲੀ ਦਾ ਜੀਵਨ ਬਤੀਤ ਕਰ ਸਕੀਏ । ਮੈਂ ਇਹ ਸਮਝਦਾ ਹਾਂ ਕਿ ਇਸ ਬੂਟੇ ਨੂੰ ਫੈਲਣ ਦਾ ਅਜ ਪਹਿਲੀ ਵੇਰ ਮੌਕਾ ਆਇਆ ਹੈ । ਇਸ ਲਈ ਜੋ ਨੁਕਤਾਚੀਨੀ ਕਰਿਆ ਕਰੋ ਉਹ ਸੁਲਝ ਕੇ ਕਰਿਆ ਕਰੋ ਤਾਂ

[ਮੁਖ ਮੰਤ੍ਰੀ]
ਜੋ ਤੁਹਾਡੀਆਂ ਤਕਲੀਫਾਂ ਨੂੰ ਦੂਰ ਕਰਨ ਲਈ ਫੌਰਨ ਕਾਰਵਾਈ ਕੀਤੀ ਜਾ ਸਕਿਆ ਕਰੇ। ਇਕ ਵੇਰ ਫਿਰ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ।

**Mr. Speaker :** Question is—

That at the end of the motion, the following be added :—

"but regret that nothing tangible has been said in the Address about the difficulties that a common man experiences in his day to day life in the redress of his grievances at the hands of officers of the Government from top to bottom."

*The motion was by leave withdrawn.*

**Mr. Speaker :** Question is—

That at the end of the motion, the following be added :—

"but regret that—

(1) no assurance has been held out to the employees of erstwhile Pepsu to remove the discrimination with regard to allowing them two advance increments and easing residential accommodation as compared with the employees of the erstwhile Punjab State ;

(2) no assurance has been given to the low paid employees for enhancing their pay ;

(3) no reference has been made for the speedy disposal of the thousands of pending applications of the political sufferers in the State ;

(4) no reference has been made to declare 'Bet Areas' of the erstwhile Pepsu as Backward Areas like that of the erstwhile Punjab State ;

(5) no assurance has been given to bring the rates of land revenue of different districts of erstwhile Pepsu State at par with those of the erstwhile Punjab ;

(6) no assurance has been given to redress the day-to-day grievances of the peasants regarding the supply of sugarcane to the Hamira Sugar Mills and irregular payments therefor by the Mill ;

(7) no reference has been made to set up newsprint factory at Kapurthala and Sugar Mill at Sultanpur Lodhi ;

(8) no assurance has been held out to remove the grievances of the cultivators of Harike Pond area for speedy payment of compensation and acquiring more villages affected by the Pond area water ;

(9) no mention has been made for the development of Kapurthala and Historic Town Sultanpur Lodhi like other towns as mentioned in the Address ;

(10) no assurance has been given for setting up a Punjabi University in the State for the development of the Regional language ;

(11) no assurance has been given to decrease the consolidation of holdings fees in the State ;

(12) no assurance has been given to open high schools for girls in the rural areas of the State ;

(13) no mention has been made for including Kapurthala District and Nakodar Tehsil in the drainage Scheme in the water-logged areas;

(14) no assurance has been given to chalk-out liberal policy for the grant of arms licences on the border districts of Gurdaspur, Amritsar, Kapurthala and Ferozepur ; and

(15) no assurance has been given to lease out all Banjar and waste evacuee and non-evacuee lands on long lease in the State to deserving tenants, petty land-owners, landless labourers, Harijans and Sufferers of river erosion and water-logged areas."

*The motion was by leave withdrawn.*

**Mr. Speaker :** Question is—

That at the end of the motion, the following be added :—

"but regret that—

(1) there is no mention made of abolition of Professional Tax on Harijans and other cottage workers ;

(2) there is no mention made of steps to uplift Scheduled Castes and other Backward Classes ; and

(3) there is no mention made of steps for development of ever overlooked area of District Rohtak."

*The motion was lost.*

**Mr. Speaker :** Question is—

That at the end of the motion, the following be added ;—

"but regret that—

(1) no mention has been made in the Address about the growing unemployment, industrial unrest, great disparity between the pays of government servants, stopping of evictions and the solution of the tenants problem ;

(2) nothing has been mentioned in the Address about Fletcher Committee recommendations regarding subordinate services and the causes of delay in implementing those recommendations ;

(3) there is no mention made of the remarks observed by Mr. Bevan and Mr. Krishna Menon during their recent visit of the Capital regarding certain things ;

(4) there is no mention made of the causes under which the management of the Ramgarhia Polytechnic Institute, Phagwara closed the institution for indefinite period ;

(5) there is no mention made in the Address about victimization of certain office bearers of Punjab Subordinate Services Federation due to their trade union activities ;

(6) there is no mention made of land, hunger and unrest among Harijans and other Agriculture labour and distribution of government lands among them ; and

(7) there is no mention made of removal of beggary, opening a home for lepers in the State."

*The motion was lost.*

**Mr. Speaker :** Question is—

That at the end of the motion, the following be added :—

"but regret that—

(1) there is no mention made as to when the construction will be commenced of Jamna River Bund in Rai Constituency and thus save the illaqa from the havoc of floods ; and

[Mr. Speaker]

(2) there is no mention about starting construction of flood drainages in Rai Constituency and to save the inhabitants of the illaqa from permanent flood havoc. "

*The motion was lost.*

**Mr. Speaker :** Question is—

That at the end of the motion, the following be added :—

" but regret that—

(1) there is no mention made in the Address about the measures being taken by the Government to remove social, economic and cultural backwardness of the Hindi Speaking region of the State ;

(2) there is no mention made of the steps to be taken by the Government for checking police repression in the State ;

(3) there is no mention made of the steps being taken by the Government for tapping other resources to increase the State income in order to lighten the burden of taxes on the poorer classes ;

(4) there is no mention of the land reforms to be made by the Government ;

(5) there is no mention made of land, hunger and unrest among the landless labour and distribution of Government lands among the Harijans, great unemployment and disparity among the pays of Government Servants ; and

(6) there is no mention made of solving the problem of the language and communal tension in the State. "

*The motion was lost.*

**Mr. Speaker :** Question is—

That at the end of the motion, the following be added :—

" but regret that—

(1) no mention has been made in the Address regarding imposition of ceilings on land holdings ;

(2) no mention has been made in the Address regarding checking the unprecedented high prices of foodgrains ;

(3) no mention has been made in the Address in respect of removal of scarcity of building materials ; and

(4) no mention has been made in the Address regarding uplift of the most backward area of Kandaghat. "

*The motion was lost.*

**Mr. Speaker :** Question is—

That at the end of the motion, the following be added :—

" but regret that—

(a) the actual state of affairs prevalent in the administration is not given in the Address ;

(b) it does not take note of the miserable conditions of the local body teachers prevailing in the Punjab ;

(c) it says nothing about the reduction of abiana, sales tax and betterment charges

(d) it takes no notice of the miserable plight of the low paid employees in the State ;

(e) it says nothing about the removal of corruption and irregularities of the Consolidation Department ;

(f) it has failed to give proper solution to the following problems of the State:—

(i) increasing colossal unemployment and under-employment ;

(ii) housing problems of the poor in urban and rural areas ;

(iii) undue delay in the elections of the District Boards ; and

(iv) to remove disparities between the rich and the poor ;

(g) that nothing has been said in the Address regarding problems of the people of Haryana, and

(h) no reference has been made to the great unrest being felt by the peasants, traders and other poor classes due to unbearable increasing tax burdens. "

*The motion was lost.*

**Mr. Speaker :** Question is—

That at the end of the motion, the following be added :—

"but regret that—

(a) no reference has been made to the economic uplift and betterment of the Scheduled Castes and Backward Classes;

(b) nothing has been said about the Scheduled Castes and Backward Classes about giving them lands and houses in villages as at present the members of the Scheduled Castes are landless and homeless;

(c) no reference has been made as to why the Scheduled Caste members do not get the prescribed quota of service as mentioned by the Governor;

(d) nothing has been said about encouraging co-operative societies in the Scheduled Castes and there is no reference of setting apart of definite amount of revenue for the use of the Scheduled Castes ;

(e) no reference has been made for setting apart land for the use of the Schedule Castes at the time of consolidation; and

(f) no reference has been made to eradicate untouchability."

*The motion was lost.*

**Mr. Speaker :** Question is—

That at the end of the motion, the following be added :—

"but regret that—

(1) no reference has been made to adopt anti-waterlogging measures in Ferozepore District ;

(2) no mention has been made to adopt liberal policy for the grant of arms licences in the border villages;

(3) no reference has been made to provide necessary relief to the villages where crops have been totally damaged by the recent hailstorms ;

[Mr. Speaker]

(4) no reference has been made regarding the ceiling policy on urban immovable property while it is being introduced regarding agricultural land ; and

(5) no reference has been made in the Address regarding the thousands of applications of political sufferers for the grant of financial assistance which are yet lying undecided with the Government."

*The motion was by leave withdrawn.*

**Mr. Speaker :** Question is—

That at the end of the motion, the following be added :—

"but regret that no mention has been made in the Address regarding uplift of the backward area of Narnaul in Mohindergarh District."

*The motion was lost.*

**Mr. Speaker :** Question is—

That at the end of the motion, the following be added :—

"but regret that—

(1) no assurance has been given to maintain the importance of Patiala City,

(2) no mention has been made to establish a teaching and residential University at Patiala ;

(3) no assurance has been given to do full justice to the employees of the erstwhile State of Pepsu in the matter of their integration ;

(4) no assurance has been given to implement the 2nd Five Year Plan of erstwhile State of Pepsu in *toto* ;

(5) no mention has been made about the speedy implementation of the Agrarian Reforms and to stop the ejectment of tenants in the State ;

(6) no assurance has been given by which time the uniform rate of land revenue in whole of Punjab will be introduced and the permanent remission of land revenue will be given to lands affected by water-logging ;

(7) no time limit has been made to dispose of the applications of Political Sufferers for relief and no mention has been made to call for the applications from the political sufferers of erstwhile State of Pepsu ;

(8) no mention has been made to remove the water-logging in Dhuri Sub-Tahsil, Bhadaur and Mahal Kalan Kanugo Circles of tahsil Barnala, District Sangrur ;

(9) no mention has been made for catching the 'Ram Chaoana ' (wild animals) menace in the State ;

(10) no time limit has been fixed for completing the work of land allotment to the refugees and their rehabilitation ;

(11) no mention has been made to establish workers colonies at Dhuri and Malerkotla ;

(12) no assurance has been given for the supply of Bhakra electric to Malerkotla town which is a centre of small scale industries ;

(13) no assurance has been given to supply the electric to tube-wells at annas 2 per unit in Dhuri and Malerkotla area and in other parts of the State ;

(14) no mention has been made to start Marketing Co-operative Societies in each Mandi ;

(15) no assurance has been given to stabilize the prices of agriculture products ;

(16) no definite policy to deal with corrupt officials of the State has been announced ;

(17) no mention has been made to remove the difficulties suffered by the peasants during consolidation operations ;

(18) no assurance has been made for the postponement of the betterment charges and taccavi loans in the State in view of the worsening economic conditions of the people ;

(19) no mention has been made about the flood relief organisation and measures to be adopted in case of emergency ;

(20) no assurance has been made about the elections of the District Boards and suspended or superceded Municipalities in the State ;

(21) no mention has been made to stop the use of snuff ;

(22) no mention has been made of uniform road transport policy in the State ;

(23) no mention has been made for the rehabilitation of criminal and nomadic tribes ;

(24) no mention has been made for improving the vocational and technical education in the State providing full accommodation to the existing schools ;

(25) no assurance has been given to redress the grievances of the peasants regarding the supply of Sugarcane to the Malwa Sugar Mills, Dhuri and irregular payments made by the Mill ; and

(26) no mention has been made to open a N. E. S. Block in Bhadaur area of Tahsil Barnala, district Sangrur."

*The motion was by leave withdrawn.*

**Mr. Speaker :** Question is—

That at the end of the motion, the following be added :—

"but regret that no mention has been made in the Address regarding uplift of backward areas such as Loharu in Hariyana."

*The motion was lost.*

**Mr. Speaker :** Question is—

That at the end of the motion, the following be added :—

"but regret that no mention has been made in the Address for the construction of Houses for the Labourers in the years 1957-58 and 1958-59."

*The motion was by leave withdrawn.*

**Mr. Speaker :** Question is—

That at the end of the motion, the following be added :—

"but regret that—

(1) no mention has been made about compensation and rehabilitation of th villagers who have been rendered homeless due to establishment of Fertilizer Factory at Nangal ;

[Mr. Speaker]

(2) no mention has been made regarding damage caused to Cotton, Sugarcane, Fodder and certain other crops owing to the closure of the Upper Bari Doab Canal for over a month in Amritsar District area ;

(3) no mention has been made about the prevailing conditions of the Government Classical and Vernacular Teachers and steps government propose to take for redressing their long standing grievances ;

(4) no mention has been made about giving sympathetic and prompt consideration to the long standing demands of the peons, Chaukidars and other class IV employees ;

(5) no mention has been made regarding effective and constructive scheme for the welfare of women folk ;

(6) no mention has been made about speedy and effective compensation and resettlement of those displaced by acquisition of land for development projects (as for example Nangal Fertilizer Factory) has not been guaranteed ;

(7) no mention has been made of effective measures proposed to check the devastation of chos in Hoshiarpur District ;

(8) no mention has been made of real sources of corruption and effective measures to eliminate this evil ; and

(9) no mention has been made of stopping the Privy Purses of the erstwhile Pepsu State ."

*The motion was lost.*

**Mr. Speaker :** Quest on is—

That at the end of the motion, the following be added :—

"but regret that—

(i) no mention has been made to redress the grievances of the villages of Gurdaspur and Amritsar Districts, which are close to Ravi and away from Dhusi Bund ;

(ii) no assurance has been given to open a high school within a radius of five miles in the rural areas not to speak of imparting free education ;

(iii) no mention has been made to eradicate hunger and poverty from among the small land-holders ; and

(iv) as regards the removal of corruption is concerned, no mention has been made in the Address about the worst type of corruption which is prevalent in the hospitals i.e. accepting illegal gratification from poor patients."

*The motion was lost.*

**Mr. Speaker :** Question is—

That at the end of the motion , the following be added :—

"but regret that—

(i) no reference has been made for adopting anti-waterlogging measures in Bhatinda and Malerkotla Canal Branches areas in the Sangrur District ;

(ii) no reference has been made of price control on foodgrains ;

(iii) no mention has been made regarding rural reconstruction ;

**Mr. Deputy Speaker :** This is no point of order.

**श्री इन्द्र सिंह** : इस के अलावा, Deputy Speaker साहिब में यह अर्ज़ भी करूंगा कि नरवाना में 1945 में consolidation operations शुरू किये गये।

और बाद में वह स्कीम drop हो गई। आज तक उस का कोई पता नहीं कि वह कब शुरू होगी। इस किस्म के हालात होते हैं वहां। मैं समझता हूं कि वज़ीरों का इस में कोई कसूर नहीं। इस की वजह वह gap है जो कि Ministers और आम जनता के बीच में है। चूंकि Resolution की जो Spirit है वह यह है कि जनता को भी तकलीफ है और गवर्नमैंट का भी नुकसान होता है इस लिये वज़ीर तो उसे दूर करना चाहते हैं लेकिन जो नौकरशाही है वह इसे दूर नहीं होने देती। यह अफसर अंग्रेजी ढंग के हैं वह administration को उसी ढंग से चला रहे हैं। जब तक इस की ठीक ढंग से पड़ताल नहीं की जाती और बाकायदगी के साथ इस gap (between the Ministers and the people) को दूर नहीं किया जाता तब तक इस बीमारी को दूर नहीं किया जा सकता इस वक्त तो लोगों को कुछ पता ही नहीं लगता। कई महकमे शिमला में हैं, कई पटियाला में हैं और कई यहां चंडीगढ़ में हैं। लोगों को कुछ समझ ही नहीं लगती। पांच पांच Chief Engineers लगे हुए हैं हालांकि चीफ़ इंजीनियर एक ही होना चाहिये। मैं पटियाले गया तो वहां पर कोई Chief Engineer, Eastern Circle है, कोई Western Circle है और कोई Chief Engineer, Central Circle है। इस प्रकार पांच पांच Chief Engineers हैं। जिन को वैसे नहीं absorb किया जा सकता उन को as Addtional Chief Engineers लगा दिया जाता है। इसी सम्बन्ध में मैं ज़ैलदारी के केस mention करना चाहता हूं। वह पिछले कई सालों से पड़े हुए हैं लेकिन चूंकि किसी Commissioner को इन को decide करने की powers नहीं दी गईं इस लिये उन का फैसला नहीं हो रहा। लोग आते हैं, पेशियां भुगतते हैं और वापस चले जाते हैं। एक Financial Commissioner Fletcher साहिब हैं दूसरे Additional Financial Commissioner हैं। यह हमारी administration है। यह democratic ढंग नहीं है बल्कि ब्योरोक्रैटिक ढंग है। मैं बात करना पसंद तो नहीं करता लेकिन रहा भी नहीं जाता। लोगों को इन्साफ नहीं मिलता। कहते हैं कि इस राज्य में वज़ीरों के घरों पर जमघट न लगे लेकिन हकीकत यह है कि इन्साफ बिकता है। आखिर इस का क्या कारण है कि वज़ीर चाहें तो काम बन जाता है लेकिन कोई आम आदमी चाहे तो काम नहीं बनता। अगर कोई वज़ीर या उस का कोई हवारी हो और वह telephone करता है तो काम हो जाता है। एक साधारण आदमी अगर Secretariat में जाता है, Deputy Commissioner के पास या S.P. के पास जाता है अदालत का दरवाज़ा खटखटाता है तो उसे इन्साफ नहीं मिलता। उस की अर्ज़ी रख ली जाती है, महीनों गुज़र जाते हैं और सालों गुज़र जाते हैं। ज्यों ज्यों decision में delay होती है त्यों त्यों इन्साफ में delay होती है और इन्साफ की कीमत लगने लगती है। इस तरह से आज कल भी इन्साफ पुराने ढंगों पर बिकता है। और जब इन्साफ उस तरह से बिके तो राम राज्य की तसवीर पेश

[श्री इंद्र सिंह]

करना ग़लती है । जनाब राम्रो साहिब, P. W. D. Minister साहिब ने कहा कि गवर्नमैण्ट बड़ा काम कर रही है । Appleby की रिपोर्ट भी हुई है । वह कौन से काम हैं जो गवर्नमैण्ट कर रही है ? सिर्फ यह बता देना कि flying squad मुकर्रर किया है, काफी नहीं है । एक flying squad कहां कहां जाएगा ? वह जालन्धर जाएगा, शिमला जाएगा या पटियाला जाएगा ? वह कहां कहां जाएगा ? इस मसले को एक squad हल नहीं कर सकता । प्रजातान्त्रिक राज्य में लोगों का right है कि वह पूछें और गवर्नमैंट की बता देने की ज़िम्मेवारी है । लेकिन red-tapism की जो बीमारी है केवल जवाब देने मात्र से दूर नहीं हो सकती । इस के लिये हम को ठोस कदम उठाने होंगे । Appleby Report से फर्क नहीं पड़ता । कोरी बातें कर देने से जनता का भला नहीं हो सकता । मेरा सुझाव यह है कि एक कमेटी मुकर्रर की जाए जिस में तमाम ख्यालात के आदमी शामिल किये जाएं । वह कमेटी democratic ढंग की होनी चाहिये । वह कमेटी इस मसले की अच्छी तरह पड़ताल करेगी । पड़ताल करने के बाद वह Appleby की रिपोर्ट भी देखेगी । Secretaries से बात करेगी और फिर उस तरीके से जो उन की समझ में आएगा इस बीमारी को दूर किया जाएगा । ताकि आप लोगों को फायदा पहुंचे । स्पीकर साहिब, इस लिये मैं अर्ज़ करता हूं कि यह एक बड़ा अहम Resolution है और मुझे डर है कि Treasury Benches की तरफ से इसे talk out करने की बात की जा रही है । चूंकि काफी बहस हो चुकी है इस लिये मैं अर्ज़ करना चाहता हूं कि खाह जो Resolution आया है उस को मन्ज़ूर कर लिया जाए या मेरी amendment को मन्ज़ूर किया जाए । लेकिन इस को accept ज़रूर किया जाए ।

**ਸਰਦਾਰ ਜਸਦੇਵ ਸਿੰਘ ਸੰਧੂ** (ਧੂਰੀ, ਜਨਰਲ) : ਜਨਾਬ ਸਪੀਕਰ ਸਾਹਿਬ, ਮੌਲਵੀ ਸਾਹਿਬ ਨੇ ਇਸ resolution ਦੇ ਰਾਹੀਂ ਸਾਡੇ ਸਾਹਮਣੇ ਇਕ ਬੜਾ ਅਹਿਮ ਮਸਲਾ ਰਖਿਆ ਹੈ । ਇਸ ਮਸਲੇ ਤੇ ਸਾਡੀ ਸਰਕਾਰ ਨੂੰ ਜ਼ਰੂਰ ਤੇ ਜਲਦੀ ਹੀ ਵਿਚਾਰ ਕਰਨਾ ਪਵੇਗਾ ਅਤੇ ਅਜਿਹੇ ਕਦਮ ਉਠਾਉਣੇ ਪੈਣਗੇ ਜਿਨ੍ਹਾਂ ਨਾਲ ਲੋਕਾਂ ਦੀ ਤਸੱਲੀ ਹੋਵੇ । ਜਨਤਾ ਦੀਆਂ ਤਕਲੀਫਾਂ ਨੂੰ ਦੂਰ ਕਰਨ ਦੀ ਖਾਤਰ ਜਿਹੜਾ ਮਤਾ ਉਨ੍ਹਾਂ ਨੂੰ ਪੇਸ਼ ਕੀਤਾ ਹੈ ਉਸ ਵਿਚ ਮੈਂ ਇਕ ਤਰਮੀਮ ਦਿਤੀ ਹੈ । ਉਹ ਤਰਮੀਮ ਇਹ ਹੈ ਕਿ :

> In lines 11—17 for consisting of......M. L. C." substitute "under the chairmanship of the Chief Minister with the Chief Secretary and three members of the Legislature as its members.

ਦੋ ਹਫਤੇ ਦੀ ਥਾਂ ਤੇ ਤਿੰਨਾਂ ਮਹੀਨਿਆਂ ਦੀ time-limit suggest ਕੀਤੀ ਹੈ । ਮੈਂ ਇਸ ਮਤੇ ਤੇ ਇਹ ਤਰਮੀਮ ਰਖਕੇ ਹਕੂਮਤ ਦਾ ਅਤੇ ਹਾਊਸ ਦਾ ਧਿਆਨ ਇਸ ਪਾਸੇ ਦਿਵਾਉਂਦਾ ਹਾਂ ਕਿ ਮਹਿਕਮਿਆਂ ਵਿਚ ਜਿਹੜੀ ਅਫਸਰਸ਼ਾਹੀ ਚਲਦੀ ਹੈ ਜਿਸ ਨੂੰ red tapism ਕਿਹਾ ਜਾਂਦਾ ਹੈ ਉਸ ਦੇ ਕਾਰਨ ਛੋਟੀਆਂ ਛੋਟੀਆਂ ਗਲਾਂ ਦਾ ਫੈਸਲਾ ਕਰਨ ਵਿਚ ਬੜੀ ਦੇਰ ਲਗ ਜਾਂਦੀ ਹੈ ਜਿਹੜੀ ਕਿ ਯੋਗ ਨਹੀਂ ਇਸ ਤਰ੍ਹਾਂ ਨਾਲ ਅਫਸਰਾਂ ਦਾ ਟਾਈਮ ਵੀ ਜ਼ਾਇਆ ਹੁੰਦਾ ਹੈ ਅਤੇ ਲੋਕਾਂ ਦਾ ਵੀ ਬੜਾ ਨੁਕਸਾਨ ਹੁੰਦਾ ਹੈ । ਇਸ ਰੋਗ ਨੂੰ ਦੂਰ ਕਰਨ ਲਈ ਇਹ ਜ਼ਰੂਰੀ ਹੈ ਕਿ ਅਜਿਹਾ ਰਵਈਆ ਅਖਤਿਆਰ ਕੀਤਾ ਜਾਵੇ, ਅਜਿਹੇ ਸਾਧਨ ਅਖਤਿਆਰ ਕੀਤੇ ਜਾਣ ਜਿਨ੍ਹਾਂ ਨਾਲ ਲੋਕਾਂ ਦੇ ਸਾਰੇ ਕੰਮਾਂ ਦਾ ਨਬੇੜਾ ਜਲਦੀ ਹੋ

ਸਕੇ । ਸਾਡੇ Secretariat ਦੇ ਕੰਮ ਕਰਨ ਦੇ ਜਿਹੜੇ ਤਰੀਕੇ ਹਨ ਉਹ ਅੰਗਰੇਜ਼ਾਂ ਨੇ ਕਾਇਮ ਕੀਤੇ ਸਨ ਉਸ ਵੇਲੇ ਹਕੂਮਤ ਨੂੰ ਲੋਕਾਂ ਤੇ ਇਤਬਾਰ ਨਹੀਂ ਸੀ । ਉਹ ਨਿਗਰਾਨੀ ਅਤੇ ਕਰੜਾਈ ਐਨੀ ਰਖਣੀ ਚਾਹੁੰਦੇ ਸਨ ਕਿ ਕੋਈ ਕੰਮ ਅਤੇ ਕੋਈ ਕਾਗਜ਼ ਉਨ੍ਹਾਂ ਦੇ ਵੇਖੇ ਬਿਨਾ ਨਾ ਜਾ ਸਕੇ । ਉਹੋ ਤਰੀਕਾ ਅਜ ਤਕ ਚਲਿਆ ਆਉਂਦਾ ਹੈ । ਜਦੋਂ ਅਸੀਂ ਆਜ਼ਾਦ ਹੋ ਗਏ ਹਾਂ ਤਾਂ ਸਾਨੂੰ ਅਪਣੇ ਕਾਰਕੁਨਾਂ ਤੇ ਅਤੇ ਅਫਸਰਾਂ ਤੇ ਭਰੋਸਾ ਹੋਣਾ ਚਾਹੀਦਾ ਹੈ ਹੁਣ ਵੀ ਉਹੋ ਤਰੀਕਾ ਕਾਰ ਕਾਇਮ ਰਖਣਾ ਸਾਨੂੰ ਸ਼ੋਭਾ ਨਹੀਂ ਦਿੰਦਾ । ਉਸ ਵਕਤ ਉਨ੍ਹਾਂ ਨੇ ਇਕ ਅਫਸਰ ਉਪਰ ਦੂਸਰਾ, ਦੂਸਰੇ ਉਪਰ ਤੀਸਰਾ ਅਤੇ ਤੀਸਰੇ ਉਪਰ ਚੌਥਾ ਅਫਸਰ ਮੁਕੱਰਰ ਕੀਤਾ ਹੋਇਆ ਸੀ ਤਾਂ ਜੋ ਕੋਈ ਗਲ ਇਕ ਅਫਸਰ ਦੀ ਨਜ਼ਰ ਨਾ ਪਵੇ ਤਾਂ ਦੂਸਰੇ ਦੀ ਨਜ਼ਰ ਪੈ ਜਾਵੇ, ਦੂਸਰੇ ਦੀ ਨਾ ਪਵੇ ਤਾਂ ਤੀਸਰੇ ਦੀ ਪੈ ਜਾਵੇ ਅਤੇ ਤੀਸਰੇ ਦੀ ਨਾ ਨਜ਼ਰਪਵੇ ਤਾਂ ਚੌਥੇ ਅਫਸਰ ਦੀ ਨਜ਼ਰ ਜ਼ਰੂਰ ਪੈ ਜਾਵੇ । ਉਸ ਹਕੂਮਤ ਨੂੰ ਲੋਕਾਂ ਦੇ ਹਕਾਂ ਨਾਲੋਂ ਆਪਣੇ interest ਦਾ ਜ਼ਿਆਦਾ ਖਿਆਲ ਸੀ । ਇਸੇ ਕਰਕੇ ਉਨ੍ਹਾਂ ਨੇ Secretariat ਦਾ working ਅਤੇ District Administration ਦਾ system ਐਨਾ ਲੰਮਾ ਅਤੇ ਪੇਚੀਦਾ ਬਣਾਇਆ ਸੀ ਕਿ ਹਰ ਇਕ ਗਲ ਬਾਤ ਉਪਰਲੇ ਅਫਸਰਾਂ ਦੇ ਨੋਟਿਸ ਵਿਚ ਆਏ ਬਿਨਾਂ ਨਹੀਂ ਨਿਬੜ ਸਕਦੀ ਸੀ । ਅਜ ਤਕ ਵੀ ਉਹੋ ਤਰੀਕਾ-ਕਾਰ ਚਲਿਆ ਆਉਂਦਾ ਹੈ । ਜੇਕਰ ਕੋਈ ਦਰਖਾਸਤ ਮਨਿਸਟਰ ਨੂੰ ਦਿਤੀ ਜਾਂਦੀ ਹੈ ਅਤੇ ਉਹ ਰਿਪੋਰਟ ਮੰਗਦਾ ਹੈ ਤਾਂ ਉਹ ਦਰਖਾਸਤ Secretary ਦੇ ਕੋਲ ਚਲੀ ਜਾਂਦੀ ਹੈ ਬਜਾਏ ਇਸ ਦੇ ਕਿ ਮਹਿਕਮੇ ਦਾ Secretary ਉਸ ਨੂੰ ਖੁਦ ਪੜ੍ਹੇ ਅਤੇ ਉਸ ਦੀ ਬਾਬਤ ਰਿਪੋਰਟ ਕਰਕੇ ਮਨਿਸਟਰ ਨੂੰ ਭੇਜ ਦੇਵੇ, ਉਹ ਦਸਖਤ ਕਰਕੇ ਆਪਣੇ ਮਹਿਕਮੇ ਨੂੰ ਭੇਜ ਦਿੰਦਾ ਹੈ । ਮਹਿਕਮੇ ਵਿਚ ਜਾ ਕੇ ਉਹ ਦਰਖਾਸਤ register ਵਿਚ ਦਰਜ ਹੁੰਦੀ ਹੈ ਅਤੇ ਦੋ ਤਿੰਨਾਂ ਦਿਨਾਂ ਬਾਦ ਉਹ Superintendent ਦੇ ਪਾਸ ਜਾਂਦੀ ਹੈ । Superintendent ਵੇਖਦਾ ਹੈ ਕਿ ਉਸ ਦਾ Assistant ਕੌਣ ਹੈ ਅਤੇ ਉਸ ਨੂੰ ਮਾਰਕ ਕਰਦਾ ਹੈ । Assistant file ਵਗੈਰਾ ਲਭ ਕੇ ਉਸ ਦੇ ਉਪਰ ਨੋਟ ਲਿਖਦਾ ਹੈ । ਉਹ ਨੋਟ ਫਿਰ Superintendent ਕੋਲ ਜਾਂਦਾ ਹੈ, ਉਸ ਪਾਸੋਂ Under Secretary ਕੋਲ ਅਤੇ Under Secretary ਉਸ ਨੂੰ Secretary ਨੂੰ ਭੇਜਦਾ ਹੈ । ਫਿਰ ਕਿਧਰੇ ਉਹ file Minister ਦੇ ਕੋਲ ਜਾਂਦੀ ਹੈ । ਇਸ ਤਰ੍ਹਾਂ ਕਿਸ ਮਾਮਲੇ ਦੀ ਵਾਕਫੀਅਤ ਮਨਿਸਟਰ ਨੂੰ ਚਾਹੀਦੀ ਹੋਵੇ ਤਾਂ ਉਸ ਨੂੰ routine ਵਿੱਚ ਪੰਦਰਾਂ ਦਿਨ ਜਾਂ ਮਹੀਨੇ ਤੋ ਪਹਿਲਾਂ ਨਹੀਂ ਮਿਲ ਸਕਦੀ । ਇਸ ਤਰ੍ਹਾਂ ਜਿਹੜਾ ਵਕਤ ਜ਼ਾਇਆ ਹੁੰਦਾ ਹੈ ਉਹ Public ਦਾ ਵਕਤ ਜ਼ਾਇਆ ਹੁੰਦਾ ਹੈ ਲੋਕਾਂ ਦੇ ਵਕਤ ਨੂੰ ਇਸ ਤਰ੍ਹਾਂ ਨਾਲ ਜ਼ਾਇਆ ਨਹੀਂ ਕਰਨਾ ਚਾਹੀਦਾ । ਕਹਿੰਦੇ ਹਨ ਕਿ ਕੰਮ ਬਹੁਤ ਜ਼ਿਆਦਾ ਹੋ ਗਿਆ ਹੈ । ਕੰਮ ਵਧਨ ਦਾ ਕਾਰਨ ਇਹ ਹੈ ਕਿ ਕੰਮ ਦਾ ਤਰੀਕਾਕਾਰ ਬਹੁਤ ਲੰਮਾ ਹੋ ਗਿਆ ਹੈ ਅਤੇ ਉਸ ਨਾਲ ਕੰਮ ਕੁਝ ਨਹੀਂ ਨਿਬੜਦਾ । ਜਦੋਂ ਇਕ file ਉਪਰੋਂ report ਵਾਸਤੇ ਚਲੀ ਆਉਂਦੀ ਹੈ ਤਾਂ Superintendent ਉਸ ਨੂੰ Under-Secretary ਕੋਲ ਭੇਜ ਦੇਵੇ ਅਤੇ Under Secretary ਉਸ ਦੇ ਉਪਰ report ਕਰਕੇ Minister ਨੂੰ ਭੇਜ ਦੇਵੇ । ਅਤੇ Minister ਉਸ ਉਪਰ order ਪਾਸ ਕਰਕੇ for compliance ਅਫਸਰ ਮੁਤੱਲਕਾ ਨੂੰ ਭੇਜ ਦੇਵੇ ਜਾਂ orders ਸਿਧੇ ਉਸ ਅਫਸਰ ਨੂੰ convey ਕੀਤੇ ਜਾਣੇ ਚਾਹੀਦੇ ਹਨ । ਜਿਸ ਨੇ ਉਨ੍ਹਾਂ ਤੇ ਅਮਲ ਕਰਾਉਣਾ ਹੈ ਪਰ ਇਸ ਤਰ੍ਹਾਂ

[ਸਰਦਾਰ ਜਸਦੇਵ ਸਿੰਘ ਸੰਧੂ]

ਨਹੀਂ ਕੀਤਾ ਜਾਂਦਾ। ਉਹ file ਫਿਰ ਪੌੜੀ ਪੌੜੀ ਚੜ੍ਹ ਕੇ Secretary ਦੇ ਕੋਲ ਜਾਂਦੀ ਹੈ। ਆਰਡਰਜ਼ ਟਾਈਪ ਹੁੰਦੇ ਹਨ; approval ਲਈ draft ਬਣਦਾ ਹੈ, ਫਿਰ ਉਹ ਪੌੜੀ ਪੌੜੀ ਚੜ੍ਹਦਾ ਹੋਇਆ ਅਸਿਸਟੈਂਟ, ਸੁਪਰਿੰਟੈਂਡੈਂਟ, ਅੰਡਰ ਸੈਕਰੇਟਰੀ, ਡਿਪਟੀ ਸੈਕਰੇਟਰੀ ਕੋਲੋਂ ਹੁੰਦਾ ਹੋਇਆ ਕਿਧਰੇ ਸੈਕਰੇਟਰੀ ਕੋਲ ਪਹੁੰਚਦਾ ਹੈ। ਉਹ ਉਸ ਨੂੰ approve ਕਰਦਾ ਹੈ। ਫਿਰ ਉਸੇ ਤਰ੍ਹਾਂ ਇਕ ਹੱਥੋਂ ਹੁੰਦਾ ਹੋਇਆ ਦੂਜੇ ਹੱਥ, ਦੂਜੇ ਹੱਥੋਂ ਤੀਜੇ ਹੱਥ ਅਤੇ ਫਿਰ ਮੁੜ typist ਕੋਲ ਪਹੁੰਚਦਾ ਹੈ ਜਿਹੜਾ ਉਸ ਨੂੰ finally type ਕਰਕੇ ਦਸਖਤਾਂ ਲਈ ਉਸੇ ਪਹਿਲੀ ਕੜੀ ਵਿਚ ਦੀ ਸੈਕਰੇਟਰੀ ਕੋਲ ਭੇਜਦਾ ਹੈ। ਫੇਰ ਕਿਧਰੇ ਉਸ ਤੇ ਦਸਤਖਤ ਹੁੰਦੇ ਹਨ। ਤੇ ਜੇਕਰ ਉਹ ਖਤ ਜਾਂ ਆਰਡਰ ਕਿਸੇ ਡਿਪਟੀ ਕਮਿਸ਼ਨਰ ਬਾਰੇ ਹੋਵੇ ਤਾਂ ਉਸ ਆਰਡਰ ਨੂੰ ਉਹ ਸੈਕਰੇਟਰੀ ਪਹਿਲਾਂ ਕਮਿਸ਼ਨਰ ਨੂੰ ਭੇਜੇਗਾ। ਉਹ ਆਰਡਰ ਕਮਿਸ਼ਨਰ ਦੇ ਦਫਤਰ ਵਿਚ ਜਾਵੇਗਾ। ਉਥੇ ਵੀ ਉਹ ਇਸੇ ਤਰ੍ਹਾਂ ਦਸ ਬਾਰ੍ਹਾਂ ਦਿਨ rot ਹੁੰਦਾ ਰਹੇਗਾ। ਤੇ ਜੇ ਖੁਸ਼ ਕਿਸਮਤੀ ਨਾਲ ਉਥੋਂ ਨਿਕਲ ਵੀ ਗਿਆ ਤਾਂ ਦਸ ਬਾਰ੍ਹਾਂ ਦਿਨ ਉਹ ਡਿਪਟੀ ਕਮਿਸ਼ਨਰ ਦੇ ਦਫ਼ਤਰ ਵਿਚ ਰੁਲਦਾ ਫਿਰੇਗਾ, ਡਿਪਟੀ ਕਮਿਸ਼ਨਰ ਉਸ ਆਰਡਰ ਨੂੰ ਉਸ ਤਹਿਸੀਲਦਾਰ ਕੋਲ ਭੇਜੇਗਾ ਜਿਸ ਤਹਿਸੀਲ ਨਾਲ ਉਹ ਆਰਡਰ ਸਬੰਧਤ ਹੋਵੇ। ਐਨੀ ਦੇਰ ਦਫ਼ਤਰਾਂ ਵਿਚ ਹੀ ਹੋ ਜਾਣ ਕਰਕੇ ਉਸ order ਵਿਚ ਜਿਹੜਾ ਤੁਰਤ ਗੌਰ ਕਰਨ ਯੋਗ ਕੰਮ ਹੁੰਦਾ ਹੈ ਉਸ ਦੀ ਮਨਸ਼ਾ ਹੀ ਮਾਰੀ ਜਾਂਦੀ ਹੈ।

5 p. m.

ਕਿੰਨੀਆਂ ਗਲਾਂ ਹੁੰਦੀਆਂ ਹਨ—ਸਾਡੀ ਮਿਨਿਸਟਰੀ ਲੋਕ ਭਲਾਈ ਦੀਆਂ ਕਈ ਸਕੀਮਾਂ ਬਨਾਉਂਦੀ ਹੈ, ਪਰ ਅਮਲ ਵਿਚ ਉਹ ਗਲਾਂ ਤਦ ਆਉਂਦੀਆਂ ਹਨ ਜਦ ਕਿ ਉਨ੍ਹਾਂ ਦੀ ਜ਼ਰੂਰਤ ਦਾ ਵੇਲਾ ਹੀ ਲੰਘ ਜਾਂਦਾ ਹੈ। ਇਕ ਮਿਸਾਲ ਮੈਂ ਤੁਹਾਨੂੰ ਦਸਦਾ ਹਾਂ ਪਿਛਲੇ ਸਾਲ ਪੈਪਸੂ ਦੇ ਬਜਟ ਵਿਚ Agricultural Loans ਲਈ 30 ਲਖ ਰੁਪਿਆ ਰਖਿਆ ਗਿਆ। ਬਜਟ ਪਾਸ ਹੋ ਕੇ ਮਹਿਕਮਿਆਂ ਕੋਲ ਚਲਾ ਜਾਂਦਾ ਹੈ। ਲੋਕੀ ਅਰਜ਼ੀਆਂ ਦਿੰਦੇ ਹਨ; ਉਨ੍ਹਾਂ ਉਪਰ recommendations ਹੋ ਜਾਂਦੀਆਂ ਹਨ। ਤਾਂ ਚਾਹੀਦਾ ਤਾਂ ਇਹ ਹੈ ਕਿ ਜਿਸ purpose ਲਈ ਰੁਪਿਆ ਰਖਿਆ ਹੈ ਉਹ loans ਲੋਕਾਂ ਨੂੰ grant ਕਰ ਦਿੱਤੇ ਜਾਣ। ਪਰ ਹੁੰਦਾ ਕੀ ਹੈ ? ਕਹਿੰਦੇ ਹਨ ਕੀ ਭਾਵੇਂ ਅਸੈਂਬਲੀ ਨੇ ਬਜ਼ਟ ਪਾਸ ਕਰ ਦਿੱਤਾ ਹੈ ਪਰ ਉਸ ਦੇ ਉਪਰ ਇਕ ਹੋਰ ਮਹਿਕਮਾਨਾ ਤਾਕਤ ਹੈ—ਉਹਦੇ ਵੱਲੋਂ ਜਦ ਤੀਕਰ ਇਸ ਰੁਪਏ ਦੇ ਖਰਚ ਕਰਨ ਦੀ ਆਗਿਆ ਨਹੀਂ ਮਿਲਦੀ ਤੇ ਜਦੋਂ ਤੀਕਰ administrative Department ਵਲੋਂ sanction ਨਹੀਂ ਆਉਂਦੀ ਇਹ ਕਰਜ਼ੇ ਨਹੀਂ ਦਿੱਤੇ ਜਾ ਸਕਦੇ। ਉਹ sanction ਹੀ ਦੇਰ ਨਾਲ ਆਈ ਤੇ ਨਤੀਜਾ ਇਹ ਹੋਇਆ ਕਿ 30 ਲੱਖ ਵਿਚੋਂ ਸਿਰਫ 3 ਲੱਖ ਰੁਪਿਆ ਕਰਜ਼ਿਆਂ ਲਈ ਵੰਡਿਆ ਜਾ ਸਕਿਆ। ਬਾਕੀ ਸਾਰੇ ਦਾ ਸਾਰਾ lapse ਹੋ ਗਿਆ। ਮੈਂ ਇਹ ਨਹੀਂ ਕਹਿੰਦਾ ਕਿ ਇਸ ਦਾ ਦੋਸ਼ ਸਰਕਾਰ ਉਤੇ ਯਾਨੀ ਵਜ਼ੀਰਾਂ ਉਤੇ ਆਉਂਦਾ ਹੈ। ਉਨ੍ਹਾਂ ਨੇ ਤਾਂ ਲੋਕਾਂ ਵਿਚ ਵੰਡਣ ਲਈ 30 ਲੱਖ ਰੁਪਿਆ ਮਨਜ਼ੂਰ ਕੀਤਾ। ਉਨ੍ਹਾਂ ਦੀ ਨੀਅਤ ਕੋਈ ਮਾੜੀ ਨਹੀਂ ਸੀ ਪਰ ਅਸਲ ਗਲ ਇਹ ਹੈ ਕਿ ਜਿਹੜਾ ਇਹ ਮਹਿਕਮਾਨਾ ਨਿਜ਼ਾਮ ਹੈ, ਇਨ੍ਹਾਂ ਮਹਿਕਮਿਆਂ ਦੇ ਕੰਮ ਕਰਨ ਦਾ ਢੰਗ ਹੈ ਉਹ ਠੀਕ ਨਹੀਂ ਇਹ ਉਸ ਦਾ ਕਸੂਰ ਹੈ ਜਿਸ ਕਰ ਕੇ ਇਹ ਰਕਮ lapse ਹੋਈ ਹੈ।

ਇਹ ਜਿਹੜੇ secretariat ਦੇ Rules ਹਨ ਅਤੇ ਜਿਹੜੇ District Administration ਦੇ ਕਾਇਦੇ ਕਾਨੂੰਨ ਹਨ ਇਹ, ਮੇਰਾ ਖਿਆਲ ਹੈ ਸੰਨ 1920 ਜਾਂ 1930 ਦੇ

ਬਣੇ ਹੋਏ ਹਨ । ਸਗੋਂ ਇਸ ਤੋਂ ਵੀ ਪਹਿਲਾਂ ਦੇ ਬਣੇ ਹੋਏ ਹੋਣਗੇ । ਇਹ ਤੀਹ ਚਾਲੀ ਸਾਲ ਪੁਰਾਣੇ ਹੋ ਚੁਕੇ ਹਨ । ਉਦੋਂ ਜ਼ਮਾਨਾ ਹੋਰ ਸੀ, ਹਾਲਾਤ ਹੋਰ ਸਨ । ਉਦੋਂ ਲੋਕੀ ਇਕ ਵਾਰੀ ਅਰਜ਼ੀ ਦੇ ਕੇ ਪਤਾ ਵੀ ਨਹੀਂ ਸਨ ਕਰਦੇ ਕਿ ਉਸ ਦਾ ਕੀ ਬਣਿਆ ਹੈ । ਪਰ ਅਜ ਜੇ ਕਿਸੇ ਨੂੰ ਕੋਈ ਤਕਲੀਫ਼ ਹੈ, ਕੋਈ ਔਖ ਤਾਂ ਉਹ ਉਸ ਬਾਰੇ ਦਰਖਾਸਤ ਦੇਂਦਾ ਹੈ । ਉਸ ਉਤੇ ਜੇ ਹਕੂਮਤ ਛੇਤੀ ਤੋਂ ਛੇਤੀ ਲੋਕਾਂ ਨੂੰ satisfy ਨਹੀਂ ਕਰਦੀ, ਜਵਾਬ ਨਹੀਂ ਦੇਂਦੀ ਤਾਂ ਉਹ ਵਿਆਕੁਲ ਹੋਕੇ ਵਜ਼ੀਰਾਂ ਕੋਲ ਪਹੁੰਚਦੇ ਹਨ ਅਤੇ ਜਵਾਬਤਲਬੀ ਕਰਦੇ ਹਨ । ਕਿਉਂ ? ਕਿਉਂ ਜੋ ਇਹ ਲੋਕਾਂ ਦਾ ਰਾਜ ਹੈ । ਉਹ ਹਕ ਬਜਾਨਬ ਹਨ । ਜੇ ਉਨ੍ਹਾਂ ਦੀਆਂ ਤਕਲੀਫ਼ ਉਤੇ ਸਮੇਂ ਸਿਰ ਧਿਆਨ ਨਹੀਂ ਦਿੱਤਾ ਜਾਂਦਾ ਤਾਂ ਉਹ ਹਕ ਬਜਾਨਬ ਹਨ ਕਿ ਉਪਰ ਆਕੇ ਪਤਾ ਕਰਨ, ਰੌਲਾ ਪਾਉਣ । ਢਿਲ ਅਗੇ ਵੀ ਸੀ, delay ਅਗੇ ਵੀ ਹੁੰਦੀ ਸੀ ਪਰ ਹੁਣ ਇਹ ਬਜਾਏ ਘਟਨ ਦੇ ਅਗੇ ਨਾਲੋਂ ਵਧੀ ਹੀ ਹੈ । ਅੱਜ ਲੋਕੀ ਐਨੇ ਸਿਆਣੇ ਅਤੇ ਜਾਗੇ ਹੋਏ ਹਨ ਕਿ ਹਕੂਮਤ ਵਲੋਂ, ਅਫ਼ਸਰਾਂ ਵਲੋਂ ਕੀਤੀ ਗਈ ਅਨਗਹਲੀ ਉਨ੍ਹਾਂ ਦੀਆਂ ਅੱਖਾਂ ਤੋਂ ਪਾਸੇ ਨਹੀਂ ਜਾ ਸਕਦੀ । ਇਸ ਲਈ ਇਹ ਅੱਜ ਦੇ ਹਾਲਾਤ ਵਿਚ ਜ਼ਰੂਰੀ ਹੋ ਗਿਆ ਹੈ ਆਪਣੀ District Adminstration ਅਤੇ Secretariat ਦੀ Administration ਦਾ ਜਿਹੜਾ ਕੰਮ ਕਰਨ ਦਾ ਢੰਗ ਹੈ ਉਸ ਨੂੰ ਬਦਲਿਆ ਜਾਵੇ ।

ਅੱਜ ਕੀ ਹੋ ਰਿਹਾ ਹੈ ? ਜੇ ਕੋਈ ਬੰਦਾ ਕਿਸੇ ਪੁਲਿਸ ਥਾਨੇਦਾਰ ਜਾਂ ਪੁਲਿਸ ਦੇ ਸਿਪਾਹੀ ਵਿਰੁਧ ਕੋਈ ਸ਼ਿਕਾਇਤ ਦੀ ਦਰਖ਼ਾਸਤ ਦੇਂਦਾ ਹੈ ਤਾਂ ਬਜਾਏ ਇਸ ਦੇ ਕਿ ਉਸ ਦੀ ਜਾਂਚ ਪੜਤਾਲ ਕਰਨ ਲਈ ਕੋਈ ਦੂਜਾ ਅਫ਼ਸਰ ਮੁਕੱਰਰ ਕੀਤਾ ਜਾਏ, ਪੁਲਿਸ ਦੇ ਜਰਨੈਲ ਯਾਨੀ ਆਈ. ਜੀ ਸਾਹਿਬ ਉਸ ਦਰਖ਼ਾਸਤ ਨੂੰ concerned S. P. ਕੋਲ ਭੇਜ ਦਿੰਦੇ ਹਨ। S. P. ਉਸ ਨੂੰ ਉਸੇ ਥਾਨੇਦਾਰ ਕੋਲ ਭੇਜ ਦੇਂਦਾ ਹੈ ਜਿਸ ਦੇ ਖਿਲਾਫ਼ ਉਹ ਦਰਖ਼ਾਸਤ ਕੀਤੀ ਜਾਂਦੀ ਹੈ । ਉਹ ਥਾਨੇਦਾਰ ਕੀ ਕਰਦਾ ਹੈ ? ਬਜਾਏ ਉਸ ਉਤੇ ਕੋਈ ਜਵਾਬ ਦੇਣ ਦੇ ਉਹ ਦਰਖ਼ਾਸਤ ਦੇਣ ਵਾਲੇ ਬੰਦੇ ਨੂੰ ਬੁਲਾ ਲੈਂਦਾ ਹੈ ਤੇ ਉਸ ਦਰਖ਼ਾਸਤ ਨੂੰ ਉਸ ਨੂੰ ਵਖਾਂਦਿਆਂ ਹੋਇਆਂ ਕਹਿੰਦਾ ਹੈ ਕਿ "ਵੇਖ, ਤੂੰ ਇਹ ਜਿਹੜੀ ਦਰਖਾਸਤ ਮੇਰੇ ਖਿਲਾਫ਼ ਕੀਤੀ ਹੈ ਉਹ ਮੇਰੇ ਕੋਲ ਹੀ ਆ ਗਈ ਤੂੰ ਜੋ ਜ਼ੋਰ ਲਾਉਣਾ ਹੈ ਲਾ ਲੈ ।" ਇਹ ਨਹੀਂ ਹੋਣਾ ਚਾਹੀਦਾ । ਇਹ ਜਿਹੜਾ ਤਰੀਕਾ ਹੈ ਇਸ ਨਾਲ ਲੋਕਾਂ ਦੇ ਦਿਲਾਂ ਵਿਚ ਹਕੂਮਤ ਲਈ ਵਿਸ਼ਵਾਸ ਨਹੀਂ ਬੈਠਦਾ । ਭਾਵੇਂ ਹਕੂਮਤ ਚੰਗੇ ਕੰਮ ਕਰਦੀ ਹੈ ਲੋਕਾਂ ਦੀ ਭਲਾਈ ਲਈ ਪਰੋਗਰਾਮ ਬਣਾਉਂਦੀ ਹੈ ਪਰ ਉਸ ਦੀ implementation ਸਹੀ lines ਤੇ ਨਹੀਂ ਹੁੰਦੀ । ਲੋਕਾਂ ਨੂੰ ਸਹੀ ਵਾਕਫ਼ੀਅਤ ਨਹੀਂ ਪਹੁੰਚਾਈ ਜਾਂਦੀ । ਜਦੋਂ ਤੀਕਰ ਇਹ ਕੰਮ ਨਹੀਂ ਕੀਤਾ ਜਾਂਦਾ ਤਦ ਤੀਕਰ ਹਕੂਮਤ ਦੇ ਚੰਗੇ ਕੰਮ ਦਾ ਅਸਰ ਜ਼ਾਇਆ ਹੁੰਦਾ ਰਹੇਗਾ । ਸਰਕਾਰ ਵਲੋਂ ਬੜੇ ਚੰਗੇ ਕਾਨੂੰਨ ਪਾਸ ਕੀਤੇ ਜਾਂਦੇ ਹਨ, ਬੜੀਆਂ ੨ ਚੰਗੀਆਂ ਸਕੀਮਜ਼ ਬਣਾਈਆਂ ਜਾਂਦੀਆਂ ਹਨ ਪਰ ਉਨ੍ਹਾਂ ਦਾ ਠੀਕ ਪਰਚਾਰ ਨਾ ਹੋਣ ਕਰਕੇ ਲੋਕਾਂ ਨੂੰ ਪਤਾ ਹੀ ਨਹੀਂ ਲਗਦਾ ਜਿਸ ਕਰਕੇ ਉਹ ਭੁਲੇਖੇ ਵਿਚ ਪਏ ਰਹਿੰਦੇ ਹਨ । ਇਸ ਦੀ ਵਜ੍ਹਾ ਕੀ ਹੈ ? ਭਾਵੇਂ ਇਸ ਗਲ ਲਈ ਹਕੂਮਤ ਨੇ Public Relations ਦਾ ਮਹਿਕਮਾ ਬਣਾਇਆ ਹੋਇਆ ਹੈ, field publicity ਹੈ, stage publicity ਹੈ, Provincial Organisers, District Public Relation Officers—ਪਤਾ ਨਹੀਂ ਕਿਨਾ ਵਡਾ ਅਮਲਾ ਇਸ ਕੰਮ ਲਈ provide ਕੀਤਾ ਹੋਇਆ ਹੈ ਪਰ ਇਨ੍ਹਾਂ ਕਰਮਚਾਰੀਆਂ

[ਸਰਦਾਰ ਜਸਦੇਵ ਸਿੰਘ ਸੰਧੂ]

ਨੂੰ ਕਦੇ ਵੀ ਪਿੰਡਾਂ ਵਿਚ ਨਹੀਂ ਵੇਖਿਆ ਗਿਆ। ਇਹ ਇਕ ਤਰ੍ਹਾਂ ਦੀਆਂ prized posts ਹਨ ਅਤੇ ਸਿਵਾਏ ਤੁਰਨ ਫਿਰਨ ਦੇ ਜੀਪਾਂ ਤੇ ਕਾਰਾਂ ਵਿਚ ਸੈਰ ਕਰਨ ਦੇ, ਜਾਂ ਵਜ਼ੀਰਾਂ ਤੇ ਡਿਸਟ੍ਰਿਕਟ ਆਫ਼ੀਸਰਜ਼ ਨਾਲ ਦੌਰੇ ਕਰਨ ਦੇ ਅਤੇ ਉਨ੍ਹਾਂ ਦੀਆਂ ਫੋਟੋ ਅਤੇ ਖਬਰਾਂ ਅਖ਼ਬਾਰਾਂ ਵਿਚ ਛਾਪਣ ਦੇ, ਹੋਰ ਕੋਈ ਕੰਮ ਨਹੀਂ ਕਰਦੇ। ਹੁਣ decimal coinage ਜਾਰੀ ਹੋਇਆ। ਉਸ ਦਾ ਹਰ ਇਕ ਉਤੇ ਇਕੋ ਜਿਹਾ ਅਸਰ ਪਿਆ ਹੈ। ਭਾਵੇਂ ਹਕੂਮਤ ਨੇ ਇਸ ਬਾਰੇ ਲਖਾਂ ਦੀ ਤਾਦਾਦ ਵਿਚ ਇਸ਼ਤਿਹਾਰ ਛਾਪੇ ਪਰ ਕਿਸੇ ਵੀ ਪਿੰਡ ਵਿਚ ਇਹ ਨਹੀਂ ਪਹੁੰਚੇ ਤੇ ਲੋਕਾਂ ਨੂੰ—ਤਕਰੀਬਨ ਸਾਰੇ ਪਿੰਡਾਂ ਦਿਆਂ ਲੋਕਾਂ ਨੂੰ ਇਸ ਦਾ ਪਤਾ ਵੀ ਨਹੀਂ ਜੋ ਭੀ ਇਸ਼ਤਿਹਾਰ ਹਨ ਮਹਿਕਮਾ ਪਬਲਿਸਿਟੀ ਦੇ ਦਫ਼ਤਰਾਂ ਵਿਚ ਪਏ ਸੜ ਰਹੇ ਹਨ ਤੇ ਜਿਸ ਵੇਲੇ ਉਨ੍ਹਾਂ ਦਾ ਕੋਈ ਦੋਸਤ ਜਾਂ ਜਾਣੂ ਪਛਾਣੂ D. P. R. O. ਕੋਲੋਂ ਆਉਂਦਾ ਹੈ ਉਸ ਨੂੰ ਇਸ਼ਤਿਹਾਰਾਂ ਦਾ ਇਕ ਥੱਬਾ ਫੜ ਕੇ ਦੇ ਦਿੱਤਾ ਜਾਂਦਾ ਹੈ ਇਸੇ ਤਰ੍ਹਾਂ ਇਨ੍ਹਾਂ ਨੂੰ ਵੰਡਿਆ ਜਾ ਰਿਹਾ ਹੈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਿਹੜਾ ਸਾਡਾ ਸਿਸਟਮ ਹੈ ਦਫ਼ਤਰਾਂ ਵਿਚ ਕੰਮ ਕਰਨ ਦਾ ਉਹ ਅਜਿਹਾ ਹੈ ਜਿਹੜਾ ਲੋਕਾਂ ਨੂੰ ਔਖਿਆਂ ਕਰਨ ਵਾਲਾ ਹੈ। ਅਜ ਲੋਕਾਂ ਨੂੰ ਜੇ ਪੁਛੋ ਕਿ ਤੁਹਾਡੀ ਤਕਲੀਫ਼ ਕੀ ਹੈ ਤਾਂ ਉਹ ਇਹੋ ਜਵਾਬ ਦਿੰਦੇ ਹਨ ਕਿ ਮੈਂ ਦਰਖਾਸਤ ਦਿੱਤੀ ਸੀ : ਛੇ ਮਹੀਨੇ ਹੋ ਗਏ ਹਨ ਉਸ ਦਾ ਕੁਝ ਪਤਾ ਹੀ ਨਹੀਂ ਲਗਦਾ। ਉਨ੍ਹਾਂ ਦੀਆਂ ਸਾਰੀਆਂ ਦੀਆਂ ਸਾਰੀਆਂ ਸ਼ਿਕਾਇਤਾਂ Administration ਬਾਰੇ ਹੀ ਹੋਣਗੀਆਂ। ਇਸ ਲਈ ਅਜ ਲੋਕਾਂ ਨੂੰ ਜਿਹੜੀ ਸ਼ਿਕਾਇਤ ਹੈ ਉਹ ਗੌਰਮਿੰਟ ਦੇ ਪਰੋਗਰਾਮਾਂ ਬਾਰੇ ਨਹੀਂ, ਅੱਜ ਲੋਕੀ ਹਕੂਮਤ ਦੀ ਪਾਲੇਸੀ ਦੇ ਖਿਲਾਫ਼ ਨਹੀਂ. ਅੱਜ ਉਨ੍ਹਾਂ ਨੂੰ ਸ਼ਿਕਾਇਤ ਇਸ ਦੇ ਕਰਮਚਾਰੀਆਂ ਬਾਰੇ ਹੈ, ਉਸ ਸਿਸਟਮ ਬਾਰੇ ਹੈ ਜਿਹੜਾ ਉਨ੍ਹਾਂ policies ਨੂੰ ਚਲਾ ਰਿਹਾ ਹੈ ਤੇ ਢਿਲੇ ਸਿਲੇ ਤਰੀਕੇ ਨਾਲ ਚਲਾ ਰਿਹਾ ਹੈ। ਇਸ ਨਾਲ ਲੋਕ ਐਨੇ ਔਖੇ ਹਨ ਕਿ ਜੇਕਰ ਇਸ ਵਿਚ ਛੇਤੀ ਸੁਧਾਰ ਨਾ ਕੀਤਾ ਗਿਆ ਅਤੇ ਕੋਈ ਅਮਲੀ ਕਦਮ ਨਾ ਚੁਕਿਆ ਗਿਆ ਤਾਂ ਲੋਕ ਐਨੇ ਔਖੇ ਹੋ ਜਾਣਗੇ ਕਿ ਜਿਸ ਦੇ ਬੜੇ ਭੈੜੇ ਨਤੀਜੇ ਨਿਕਲ ਸਕਦੇ ਹਨ। ਇਸ ਲਈ ਮੌਲਵੀ ਅਬਦੁਲ ਗ਼ਨੀ ਸਾਹਿਬ ਨੇ ਇਕ ਬੜਾ ਚੰਗਾ ਮਤਾ ਹਕੂਮਤ ਦੇ ਸਾਹਮਣੇ ਪੇਸ਼ ਕੀਤਾ ਹੈ। ਪਰ ਮੈਂ ਇਸ ਵਿਚ ਥੋੜ੍ਹਾ ਜਿਹਾ ਵਾਧਾ ਕਰਨ ਦੀ ਤਰਮੀਮ ਪੇਸ਼ ਕੀਤੀ ਹੈ। ਮੈਂ ਸਮਝਦਾ ਹਾਂ ਕਿ ਇਸ ਹਾਊਸ ਦੇ ਤਿੰਨ ਮੈਂਬਰਾਂ ਤੋਂ ਅਲਾਵਾ ਚੀਫ਼ ਮਨਿਸਟਰ ਸਾਹਿਬ ਅਤੇ ਚੀਫ਼ ਸੈਕਰੇਟਰੀ ਸਾਹਿਬ ਨੂੰ ਵੀ ਰਖਿਆ ਜਾਵੇ ਤਾਂ ਜੋ ਉਹ technical aspect ਉਤੇ ਵੀ ਧਿਆਨ ਰਖਦੇ ਇਸ ਮਾਮਲੇ ਉਤੇ ਗੌਰ ਕਰ ਸਕਣ। ਇਸ ਸਿਸਟਮ ਨੂੰ ਬਦਲਣ ਵਿਚ ਆਉਣ ਵਾਲਿਆਂ ਅਫ਼ਸਰਾਂ ਦੀਆਂ ਔਕੜਾਂ ਨੂੰ ਵੀ ਉਹ ਵਿਚਾਰ ਗੋਚਰਾ ਰਖ ਸਕਨਗੇ ਅਤੇ ਇਸ ਉਤੇ ਸਹੀ ਤੌਰ ਤੇ ਨਜ਼ਿਠਨ ਤੋਂ ਬਾਦ ਕੋਈ ਅਮਲੀ ਤਰੀਕਾ ਇਸ ਹਾਉਸ ਦੇ ਸਾਮਨੇ ਰਖ ਸਕਣਗੇ। ਮੈਂ ਆਸ ਕਰਦਾ ਹਾਂ ਕਿ ਉਹ ਕਮੇਟੀ ਛੇਤੀ ਤੋਂ ਛੇਤੀ ਇਸ ਤੇ ਗਹੁ ਕਰਕੇ ਕੋਈ ਸੋਹਣਾ ਹਲ ਸਾਡੇ ਸਾਮਨੇ ਰਖੇਗੀ। ਮੈਂ ਸਮਝਦਾ ਹਾਂ ਕਿ ਇਸ ਸਿਸਟਮ ਵਿਚ ਸੈਕਰੇਟਰੀਏਟ ਅਤੇ ਡਿਸਟਰਿਕਟ ਲੇਵਲ ਉਤੇ ਕੰਮ ਕਰਨ ਵਿਚ ਕਈ ਅਜਿਹੀਆਂ stages ਹਨ ਜਿਨ੍ਹਾਂ ਨੂੰ ਅਸਾਨੀ ਨਾਲ eliminate ਕੀਤਾ ਜਾ ਸਕਦਾ ਹੈ।

ਇਸ ਤੋਂ ਅਲਾਵਾ, ਸਪੀਕਰ ਸਾਹਿਬ, ਮੈਨੂੰ ਇਕ ਹੋਰ ਗੱਲ ਦੀ ਸਮਝ ਨਹੀਂ ਆਉਂਦੀ। ਕਮਿਸ਼ਨਰ ਅਤੇ ਡੀ ਸੀ. I. C. S. ਦੇ rank ਦੇ ਹੁੰਦੇ ਹਨ। ਹੈਰਾਨਗੀ ਦੀ ਗੱਲ ਹੈ

ਕਿ ਜੇ ਉਨ੍ਹਾਂ ਵਲੋਂ ਵੀ ਕੋਈ ਚਿੱਠੀ ਗੌਰਮਿੰਟ ਕੋਲ ਭੇਜੀ ਜਾਂਦੀ ਹੈ ਤਾਂ ਉਹ ਵੀ ਸਿਧੀ ਵਜ਼ੀਰਾਂ ਪਾਸ ਨਹੀਂ ਪਹੁੰਚਦੀ—ਉਹ ਵੀ Secretariat ਦੀ branch concerned ਵਿਚ ਜਾਂਦੀ ਹੈ। ਉਹ ਵੀ ਪੌੜੀ ਪੌੜੀ ਚੜ੍ਹਕੇ ਉਪਰ ਜਾਂਦੀ ਹੈ। ਉਸ ਉਤੇ ਇਕ ਮਮੂਲੀ ਅਸਿਸਟੈਂਟ ਆਪਣੀ ਰਾਏ ਲਿਖਦਾ ਹੈ ਅਤੇ ਉਹ ਆਪਣੇ ਵਲੋਂ ਇਹ ਵੀ ਲਿਖ ਦੇਂਦਾ ਹੈ ਕਿ ਇਸ ਚਿੱਠੀ ਵਿਚ ਫਲਾਂ ਫਲਾਂ ਨੁਕਸ ਹੈ ਇਹ ਚੀਜ਼ ਮੰਨ ਲੈਣੀ ਚਾਹੀਦੀ ਹੈ ਅਤੇ ਇਹ ਨਹੀਂ ਮੰਨਣੀ ਚਾਹੀਦੀ। ਇਸ ਦਾ ਮਤਲਬ ਤਾਂ ਇਹ ਹੋਇਆ ਕਿ ਜਿਹੜੇ ਤੁਹਾਡੇ ਜ਼ਿਲਿਆਂ ਦੇ I. C. S. ਅਫ਼ਸਰ ਵੀ ਹਨ ਉਨ੍ਹਾਂ ਨੂੰ ਤੁਸੀਂ ਜ਼ਿਮੇਵਾਰ ਅਫ਼ਸਰ ਨਹੀਂ ਸਮਝਦੇ। ਅਤੇ ਇਕ ਛੋਟੇ ਜਿਹੇ ਅਸਿਸਟੈਂਟ ਜਾਂ ਕਲਰਕ ਦੀ ਰਾਇ ਨੂੰ ਵਧੇਰੀ ਵੁਕਅਤ ਦਿੱਤੀ ਜਾਂਦੀ ਹੈ। ਅਸਿਸਟੈਂਟ ਜਿਹੜੀ ਰਾਏ ਲਿਖਦਾ ਹੈ ਉਸ ਉਤੇ ਸੁਪਰਿੰਟੈਂਡੈਂਟ ਆਪਣੀ ਟੀਕਾ ਟਿੱਪਣੀ ਕਰਦਾ ਹੈ। ਫਿਰ ਅੰਡਰ ਸੈਕਰੇਟਰੀ, ਡਿਪਟੀ ਸੈਕਰੇਟਰੀ ਅਤੇ ਸੈਕਰੇਟਰੀ ਕੋਲੋਂ ਹੋ ਕੇ ਉਹ ਮਿਨਿਸਟਰ ਸਾਹਿਬ ਕੋਲ ਪੁਜਦੀ ਹੈ। ਹਰ stage ਤੇ ਉਸ ਉਤੇ ਕੋਈ ਨਾ ਕੋਈ ਨੁਕਤਾਚੀਨੀ ਕੀਤੀ ਜਾਵੇਗੀ। ਨਤੀਜਾ ਇਹ ਹੁੰਦਾ ਹੈ ਕਿ ਜਿਸ ਕੰਮ ਤੇ ਫੁਰਤ ਕਾਰਵਾਈ ਕੀਤੀ ਜਾਣੀ ਚਾਹੀਦੀ ਸੀ ਉਸ ਵਿਚ ਨਾ ਸਿਰਫ਼ ਦਿਲ ਹੋ ਜਾਂਦੀ ਹੈ, delay ਹੋ ਜਾਂਦੀ ਹੈ ਸਗੋਂ ਕਈ ਵਾਰੀ I. C. S. ਅਫ਼ਸਰ ਦੀਆਂ suggestions ਨੂੰ ਵੀ ਨਾਮਨਜ਼ੂਰ ਕਰ ਦਿੱਤਾ ਜਾਂਦਾ ਹੈ। ਕਈ ਵਾਰ ਇਸ ਚੀਜ਼ ਉਤੇ ਕਮਿਸ਼ਨਰ ਇਤਰਾਜ਼ ਵੀ ਕਰਦੇ ਹਨ ਕਿ ਕਿਉਂਕਿ ਜੋ ਇਹ ਆਰਡਰ ਜਿਹੜਾ ਉਪਰੋਂ ਆਇਆ ਹੈ ਇਕ ਮਜਿਸਟਰੇਟ ਨਾਲੋਂ ਵੀ ਛੋਟੇ ਆਦਮੀ ਦਾ ਹੈ ਇਸ ਲਈ ਮੈਂ ਇਸ ਨੂੰ ਮੰਨਣ ਲਈ ਤਿਆਰ ਨਹੀਂ ਹਾਂ।

ਮੈਂ ਸਮਝਦਾ ਹਾਂ, ਕਿ ਹਕੂਮਤ ਦੇ ਜਿਹੜੇ Senior Officers ਹਨ, I. C. S. ਅਫ਼ਸਰ ਹਨ ਉਨ੍ਹਾਂ ਵਲੋਂ ਜਿਹੜੇ ਕਾਗ਼ਜ਼ ਪੱਤਰ ਆਉਣ ਉਨ੍ਹਾਂ ਨੂੰ ਬਗੈਰ ਕਿਸੇ ਤਰ੍ਹਾਂ ਦੇ note ਲਿਖਿਆਂ ਸਿੱਧਾ ਸੈਕਰੇਟਰੀਆਂ ਅਤੇ ਮਿਨਿਸਟਰਾਂ ਕੋਲ ਭੇਜਿਆ ਜਾਵੇ ਤਾਂ ਜੋ ਫੁਰਤ ਕਾਰਵਾਈ ਕੀਤੀ ਜਾ ਸਕੇ।

ਇਸ ਦੇ ਨਾਲ ਜਿਥੇ ਟਾਈਮ ਬਚ ਜਾਏਗਾ ਉਥੇ ਖਾਹ ਮਖਾਹ ਦੇ ਜਿਹੜੇ ਮਹਿਕਮੇ ਖੁਲ੍ਹੇ ਹੋਏ ਹਨ ਉਹ ਵੀ ਖਤਮ ਹੋ ਜਾਣਗੇ ਅਤੇ ਇਸ ਦੇ ਨਾਲ ਸਰਕਾਰ ਦਾ ਖਰਚ ਬਚ ਜਾਵੇਗਾ। ਮੈਂ ਆਪਣੀ ਤਰਮੀਮ ਪੇਸ਼ ਕਰਕੇ ਇਸ ਹਾਊਸ ਦਾ ਅਤੇ ਆਪਣੀ ਸਰਕਾਰ ਦਾ ਧਿਆਨ ਦਵਾਉਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਇਸ ਗੱਲ ਦੀ ਬੜੀ ਤਕਲੀਫ਼ ਹੈ ਕਿ ਉਨ੍ਹਾਂ ਦੀ ਆਵਾਜ਼ ਐਡਮਿਨਿਸਟਰੇਸ਼ਨ ਵਿਚ ਨਹੀਂ ਸੁਣੀ ਜਾਂਦੀ। ਉਨ੍ਹਾਂ ਦੀ ਇਹ ਜਾਇਜ਼ ਮੰਗ ਹੈ ਕਿ ਉਨ੍ਹਾਂ ਦਾ ਦੁਖ ਅਤੇ ਤਕਲੀਫ਼ ਸੁਣ ਕੇ ਉਸ ਨੂੰ ਛੇਤੀ ਨਾਲ ਦੂਰ ਕਰਨ ਦਾ ਜਤਨ ਕੀਤਾ ਜਾਵੇ। ਇਕ ਆਦਮੀ ਅਰਜ਼ੀ ਦਿੰਦਾ ਹੈ, ਜੇਕਰ ਛੇਤੀ ਹੀ ਉਸ ਨੂੰ ਉਸ ਅਰਜ਼ੀ ਦਾ ਜਵਾਬ ਮਿਲ ਜਾਏ ਭਾਵੇਂ ਉਸ ਵਿਚ ਉਸ ਦੀ ਗੱਲ ਮੰਨੀ ਹੋ ਨਾ ਗਈ ਹੋਵੇ ਤਾਂ ਵੀ ਉਸ ਦੀ ਕੁਝ ਨਾਂ ਕੁਝ ਤਸੱਲੀ ਹੋ ਜਾਵੇਗੀ। ਪਰ ਜੇਕਰ ਉਸ ਦੀ ਅਰਜ਼ੀ ਦਾ ਜਵਾਬ ਸਾਲ ਜਾਂ ਦੋ ਸਾਲ ਮਗਰੋਂ ਉਸ ਨੂੰ ਮਿਲੇ ਭਾਵੇਂ ਉਹ ਉਸ ਦੇ ਹੱਕ ਵਿਚ ਵੀ ਹੋਵੇ ਤਾਂ ਵੀ ਉਹ ਉਸ ਨਾਲ ਖੁਸ਼ ਨਹੀਂ ਹੋਵੇਗਾ ਕਿਉਂ ਜੋ ਉਸ ਨੂੰ ਉਸ ਲਈ ਦੋ ਸਾਲਾਂ ਲਈ ਭਟਕਣਾ ਪਿਆ ਹੋਵੇਗਾ। ਇਸ ਤਰ੍ਹਾਂ ਢਿਲ ਪਾ ਕੇ ਜਵਾਬ ਦੇਣਾ ਤਾਂ ਕੀਤੀ ਕਰਾਈ ਤੇ ਪਾਣੀ ਪਾਉਣ ਵਾਲੀ ਗੱਲ ਹੁੰਦੀ ਹੈ। ਇਹ ਜਿਹੜਾ ਫਾਇਲਾਂ ਦੇ ਤੁਰਨ ਦਾ ਤਰੀਕਾ ਹੈ ਇਹ ਜ਼ਰੂਰ ਤਬਦੀਲ ਹੋਣਾ ਚਾਹੀਦਾ ਹੈ ਅਤੇ ਇਸੇ ਲਈ ਮੈਂ ਇਹ amendment ਪੇਸ਼ ਕੀਤਾ ਹੈ ਕਿ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਦੇਖ ਕੇ [illegible]

[ਸਰਦਾਰ ਜਸਦੇਵ ਸਿੰਘ ਸੰਧੂ]

ਦਾ ਕੋਈ ਨਾ ਕਈ ਹਲ ਕਢਿਆ ਜਾਵੇ ਜਿਸ ਨਾਲ ਰੋਜ਼ ਮੱਰਾ ਦੀਆਂ ਸ਼ਿਕਾਇਤਾਂ ਦੂਰ ਹੋ ਸਕਣ ਅਤੇ ਇਸ ਬਾਰੇ ਕਿਸੇ ਨੂੰ ਸ਼ਿਕਾਇਤ ਕਰਨ ਦਾ ਮੌਕਾ ਹੀ ਨਾ ਮਿਲੇ ।

ਇਤਨੀ ਗਲ ਕਹਿ ਕੇ ਮੈਂ ਆਪਣੀ ਤਕਰੀਰ ਨੂੰ ਖਤਮ ਕਰਦਾ ਹਾਂ ।

**ਸਰਦਾਰ ਅਜਮੇਰ ਸਿੰਘ** (ਸਮਰਾਲਾ, ਜਨਰਲ) : ਮਾਨਯੋਗ ਪ੍ਰਧਾਨ ਜੀ, ਕਾਂਗਰਸ ਪਾਰਟੀ ਦੇ ਇਕ ਆਨਰੇਬਲ ਮੈਂਬਰ ਨੇ ਇਸ ਮਤੇ ਨੂੰ ਇਸ ਹਾਊਸ ਵਿਚ ਪੇਸ਼ ਕਰ ਕੇ, ਮੈਂ ਸਮਝਦਾ ਹਾਂ, ਬੜੀ ਭਾਰੀ ਖਿਦਮਤ ਕਰਨ ਦਾ ਜਤਨ ਕੀਤਾ ਹੈ । ਕੁਝ ਜਿਹੜੀਆਂ ਸਹੀ ਬਿਮਾਰੀਆਂ ਹਨ ਅਤੇ ਅਜਿਹੇ ਹਾਲਾਤ ਜਿਹੜੇ ਪਰਜਾ ਨਾਲ ਵਾਪਰਦੇ ਹਨ ਉਨ੍ਹਾਂ ਨੂੰ ਸਹੀ ਤਰੀਕੇ ਨਾਲ ਇਸ ਗਵਰਨਮੈਂਟ ਦੇ ਸਾਹਮਣੇ ਰਖਣ ਅਤੇ ਉਨ੍ਹਾਂ ਦਾ ਇਲਾਜ ਕਰਨ ਵਾਸਤੇ ਇਸ ਮਤੇ ਰਾਹੀਂ ਇਕ request ਕੀਤੀ ਗਈ ਹੈ । ਜੇਕਰ ਆਪ ਇਨ੍ਹਾਂ ਊਣਤਾਈਆਂ ਦਾ ਇਲਾਜ ਕਰੋ ਤਾਂ ਮੈਂ ਸਮਝਦਾ ਹਾਂ ਕਿ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਆਪਣੀ ਪਰਜਾ ਦੀ ਅਤੇ ਆਪਣੀ ਹਕੂਮਤ ਦੀ ਖਿਦਮਤ ਕਰਨ ਦਾ ਜਤਨ ਕਰਨਗੇ । ਇਸ ਲਈ ਇਹ ਗੱਲ ਕਹਿਣੀ ਕਿ ਐਸੇ ਹਾਲਾਤ ਨਹੀਂ ਹਨ ਕਿ ਜਿਨ੍ਹਾਂ ਵਿਚ ਆਮ ਲੋਕਾਂ ਨੂੰ ਛੇਤੀ ਤੋਂ ਛੇਤੀ ਇਨਸਾਫ ਨਾ ਮਿਲਦਾ ਹੋਵੇ ਮੇਰਾ ਭਾਵ ਦਫਤਰਾਂ ਦੇ ਕੰਮ ਨਾਲ ਹੈ ਅਤੇ ਅਦਾਲਤਾਂ ਦਾ ਜ਼ਿਕਰ ਮੈਂ ਨਹੀਂ ਕਰਦਾ, ਠੀਕ ਨਹੀਂ ਹੈ, ਕਿਸੇ ਨੂੰ ਕੋਈ ਤਕਲੀਫ ਹੋਵੇ, ਉਹ ਦਰਖਾਸਤ ਦੇਵੇ ਅਤੇ ਉਸ ਦੀ ਛੇਤੀ ਹੀ ਫਰਿਆਦ ਸੁਣੀ ਜਾਵੇ, ਇਹ ਗੱਲ ਨਹੀਂ ਹੈ । ਇਸ ਲਈ ਜੇਕਰ ਕੋਈ ਇਹ ਗੱਲ ਕਹੇ ਕਿ ਲੋਕਾਂ ਦੀਆਂ ਦਰਖਾਸਤਾਂ ਦੀ ਫੌਰਨ ਹੀ disposal ਕੀਤੀ ਜਾਂਦੀ ਹੈ ਤਾਂ ਇਹ ਗਲਤ ਗੱਲ ਹੈ । ਇਹ ਠੀਕ ਬਾਤ ਨਹੀਂ ਹੈ ਕਿ ਇਸ ਤਰ੍ਹਾਂ ਇਹ ਸਾਰੀਆਂ ਚੀਜ਼ਾਂ ਛੇਤੀ ਨਾਲ ਤੁਰਦੀਆਂ ਹਨ । ਮੈਂ ਸਮਝਦਾ ਹਾਂ ਕਿ ਇਨ੍ਹਾਂ ਚੀਜ਼ਾਂ ਨਾਲ ਬੜੀਆਂ ਬੜੀਆਂ ਚੀਜ਼ਾਂ ਵਾਬਸਤਾ ਹਨ । ਲੋਕਾਂ ਦੀ ਭਲਾਈ ਇਸ ਨਾਲ ਵਾਬਸਤਾ ਹੈ । ਜੇਕਰ ਗਵਰਨਮੈਂਟ ਦੇ ਕੰਮ ਛੇਤੀ ਨਾਲ ਚੱਲਨ ਅਤੇ ਲੋਕਾਂ ਨੂੰ ਛੇਤੀ ਤੋਂ ਛੇਤੀ ਇਨਸਾਫ ਮਿਲਦਾ ਹੋਵੇ ਤਾਂ ਰਿਸ਼ਵਤ ਨਾ ਹੋਵੇ । ਅਜ ਦਫਤਰਾਂ ਵਿਚ ਕਲਰਕ ਅਤੇ ਅਫਸਰ ਵੀ ਦਰਖਾਸਤਾਂ ਲੈ ਕੇ ਬੈਠ ਜਾਂਦੇ ਹਨ ਅਤੇ ਉਹ ਅਗਾਂਹ ਤੁਰਦੀਆਂ ਹੀ ਤਦ ਹਨ ਜੇਕਰ ਉਨ੍ਹਾਂ ਪਾਸ ਕੋਈ ਪਹੁੰਚ ਕੇ ਉਨ੍ਹਾਂ ਨੂੰ approach ਕਰੇ । ਉਹ ਫਾਇਲਾਂ approach ਕਰ ਕੇ ਹੀ ਅਗੇ ਨੂੰ ਤੁਰਦੀਆਂ ਹਨ। ਜੇਕਰ ਇਹ approach ਕਰਕੇ ਹੀ ਅਗੇ ਨੂੰ ਤੁਰਨ ਤਾਂ ਇਹ ਨਿਹਾਇਤ ਅਫਸੋਸ ਨਾਕ ਗੱਲ ਹੈ । ਅਫ਼ਸਰ ਵੀ ਇਹ ਗੱਲ ਕਹਿੰਦੇ ਹਨ ਕਿ ਫਾਇਲ ਥੱਲਿਉਂ ਨਹੀਂ ਤੁਰਦੀ । ਜੇਕਰ ਉਨ੍ਹਾਂ ਦੇ ਪਾਸ ਕੋਈ ਆਦਮੀ ਪਹੁੰਚਦਾ ਹੈ ਤਾਂ ਇਹ ਉਸ ਨੂੰ ਕਹਿੰਦੇ ਹਨ ਕਿ ਹਾਲਾਂ ਥਲਿਉਂ ਅਰਜ਼ੀ ਨਹੀ ਆਈ । ਇਸ ਤੇ ਉਹ ਕਹਿੰਦਾ ਹੈ ਕਿ ਥਲਿਉਂ ਤਾਂ ਤੁਰ ਪਈ ਹੋਣੀ ਹੈ । ਇਸ ਤੇ ਫਿਰ ਅਫਸਰ ਕਹਿੰਦਾ ਹੈ ਕਿ ਤੂੰ ਉਸ ਥਲੇ ਪਹੀਏ ਨਹੀਂ ਲਾਏ ਹੋਣਗੇ ਇਸ ਲਈ ਉਹ ਇਥੇ ਹਾਲਾਂਤਕ ਨਹੀਂ ਪਹੁੰਚੀ । (ਇਕ ਮੈਂਬਰ ਪਹੀਏ ਕਾਹਦੇ ?) ਚਾਂਦੀ ਦੇ ਰੁਪਿਆਂ ਦੇ ਪਹੀਏ ਲਗਾਏ ਜਾਂਦੇ ਹਨ । ਇਹ ਪਹੀਆਂ ਵਾਲੀ ਗੱਲ ਬੜੀ ਮਾੜੀ ਹੈ । ਜੇਕਰ ਅਸਾਂ ਆਪਣੀ ਸਰਕਾਰ ਨੂੰ ਨਾ ਦੱਸੀਏ ਤਾ ਮੈਂ ਸਮਝਦਾ ਹਾਂ ਕਿ ਅਸੀਂ ਆਪਣਾ ਫ਼ਰਜ਼ ਪੂਰਾ ਨਹੀਂ ਕਰਾਂਗੇ। ਇਥੇ ਜਿੰਨੇ ਵੀ points ਇਸ ਸਿਲਸਲੇ ਵਿਚ ਦੱਸੇ ਗਏ ਹਨ ਸਾਡੇ ਡਿਪਟੀ ਮਨਿਸਟਰ ਸਾਹਿਬ ਨੇ ਉਨ੍ਹਾਂ ਨੂੰ ਇਕ ਚੰਗੇ ਵਕੀਲ ਦੀ ਤਰ੍ਹਾਂ ਮੀਟ ਕਰਨ ਦਾ ਯਤਨ ਕੀਤਾ ਹੈ ਪਰ ਉਨ੍ਹਾਂ ਇਹ ਗੱਲ ਵੀ ਕਹੀ ਹੈ ਕਿ ਸ਼ਾਇਦ ਇਹ ਹੋ ਵੀ ਸਕਦਾ ਹੋਵੇ ਕਿ ਐਸੇ ਹਾਲਾਤ ਹੋਣ ਮੈਂ

ਅਰਜ਼ ਕਰਦਾ ਹਾਂ ਕਿ ਇਥੇ ਹਾਲਾਤ ਇਸ ਤੋਂ ਵੀ ਜ਼ਿਆਦਾ ਮਾੜੇ ਹਨ, ਸਿਰਫ ਹੋ ਸਕਣੇ ਵਾਲੀ ਗੱਲ ਨਹੀਂ ਅਤੇ ਇਸਦਾ ਇਲਾਜ ਸਾਨੂੰ ਸੋਚ ਸਮਝ ਕੇ ਕਰਨਾ ਚਾਹੀਦਾ ਹੈ । (interruptions) ਸ਼ਰਮਾ ਜੀ, ਮੈਨੂੰ interrupt ਨਾ ਕਰੋ ।

ਆਨਰੇਬਲ ਮੈਂਬਰ ਨੇ ਜਿਹੜਾ ਇਹ ਰੈਜ਼ੋਲਿਊਸ਼ਨ ਰਖਿਆਂ ਹੈ ਮੈਨੂੰ ਇਸ ਦੀ ਇਸ ਗੱਲ ਨਾਲ ਇਤਫਾਕ ਨਹੀਂ ਕਿ ਉਹ ਕਮੇਟੀ ਦੋ ਹਫਤਿਆਂ ਵਿਚ ਆਪਣੀ ਰਿਪੋਰਟ ਦੇਵੇ । ਇਹ ਗੱਲ ਕਹਿਣਾ ਕਿ ਦੋ ਹਫਤਿਆਂ ਵਿਚ ਇਸ ਬਾਰੇ ਇਹ ਮੈਂਬਰ ਸਾਹਿਬਾਨ ਇਸ ਬੀਮਾਰੀ ਬਾਰੇ ਕੋਈ ਇਲਾਜ ਆਪਣੀ ਰਿਪੋਰਟ ਵਿਚ ਦੱਸ ਸਕਣਗੇ, ਇਹ ਮੁਮਕਨ ਨਹੀਂ ਹੋ ਸਕਦਾ ਅਤੇ ਇਸ ਤਰ੍ਹਾਂ ਕਰਨਾਂ ਇਕ ਹਾਸੇ ਹੀਣੀ ਗੱਲ ਹੈ । ਕਿ Technical ਮਹਿਕਮਿਆਂ ਜਿਸ ਤਰ੍ਹਾਂ ਕਿ ਪੀ. ਡਬਲਿਊ. ਡੀ. ਈਲੈਕਟ੍ਰਿਸਟੀ, ਜ਼ਮੀਨਾਂ ਦੀ ਅਲਾਟਮੈਂਟ ਅਤੇ ਐਕਸਾਈਜ਼ ਵਗੈਰਾ ਚੋਂ ਹਰਿਕ ਮਹਿਕਮੇ ਦੇ ਵਖਰੇ ਵਖਰੇ ਕੰਮ ਕਰਨ ਦੇ ਤਰੀਕੇ ਹਨ। ਇਨ੍ਹਾਂ technical ਮਹਿਕਮਿਆਂ ਬਾਰੇ ਇੰਨੀ ਛੇਤੀ ਨਹੀਂ ਕੀਤੀ ਜਾ ਸਕਦੀ । ਇਹ ਬੀਮਾਰੀ ਬੜੀ ਡੂੰਗੀ ਹੈ ਅਤੇ ਇਹ ਟਾਈਮ ਬਹੁਤ ਥੋੜਾ ਹੈ । ਇਸ ਲਈ ਇਨ੍ਹਾਂ ਦੀ ਇਸ ਗੱਲ ਨਾਲ ਮੈਂ ਇਤਫਾਕ ਨਹੀਂ ਕਰਦਾ । ਮਗਰ ਪ੍ਰਧਾਨ ਜੀ, ਮੈਂ ਆਪ ਦੀ ਰਾਹੀਂ ਆਪਣੀ ਸਰਕਾਰ ਨੂੰ ਇਸ ਬਾਰੇ ਤਿੰਨ ਬੜੇ glaring instances ਦਸਣਾ ਚਾਹੁੰਦਾ ਹਾਂ ।

ਪਹਿਲੀ ਗੱਲ ਮੈਂ ਆਪਣੇ ਰੈਵਿਨਿਊ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ ਜਿਹੜੇ ਕਿ ਇਸ ਵੇਲੇ ਹਾਊਸ ਵਿਚ ਬੈਠੇ ਹੋਏ ਹਨ । ਅਕਤੂਬਰ, ੧੯੫੬ ਦੇ ਮਹੀਨੇ ਵਿਚ ਮੈਨੂੰ ਇਕ ਚਿੱਠੀ ਮਿਲੀ ਜਿਹੜੀ ਕਿ ਚੀਫ ਸੈਕਟਰੀ ਦੀ ਤਰਫੋਂ ਭੇਜੀ ਗਈ ਸੀ, ਅਤੇ ਉਸ ਵਿਚ ਇਹ ਦੱਸਿਆ ਗਿਆ ਸੀ ਕਿ ਪੈਪਸੂ ਦੇ ੬੩ ਪਿੰਡ (ਜਿਹੜੇ ਪੈਪਸੂ ਦੇ) ਸਾਡੇ ਜ਼ਿਲੇ ਨਾਲ ਲਗਦੇ ਹਨ, ਉਨ੍ਹਾਂ ਦਾ ਮਾਮਲਾ, ਪੈਪਸੂ ਦੇ ਪੰਜਾਬ ਨਾਲ integrate ਕੀਤੇ ਜਾਣ ਕਰਕੇ, ਜਨਵਰੀ, ੧੯੫੬ ਤੋਂ ਘਟਾ ਕੇ ਲੁਧਿਆਣੇ ਦੇ ਰੇਟ ਦੇ ਬਰਾਬਰ ਕਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਪਿੰਡਾਂ ਨੇ ਜਿੰਨਾ ਮਾਮਲਾ in excess ਦਿੱਤਾ ਹੋਇਆ ਹੈ ਉਹ ਚਾਹੇ ਉਹ ਸਰਕਾਰ ਪਾਸੋ ਨਕਦ ਲੈ ਲੈਣ ਭਾਵੇਂ ਮਾਮਲੇ ਦੀ ਵਸੂਲੀ ਵੇਲੇ ਉਸ ਦਾ ਮੁਜਰਾ ਲੈ ਲੈਣ। ਪਰ ਹੁਣ ਜਦ ਮਾਮਲੇ ਦੀ ਵਸੂਲੀ ਦਾ ਵੇਲਾ ਆਇਆ ਤਾਂ ਮੈਨੂੰ ਇਹ ਦੱਸਿਆ ਗਿਆ ਕਿ ਉਨ੍ਹਾਂ ਕੋਲੋਂ ਧਾੜ ਧਾੜ ਉਹ ਵਸੂਲ ਕੀਤਾ ਜਾ ਰਿਹਾ ਹੈ । ਮੈਂ ਉਥੇ ਜਾ ਕੇ ਵਸੂਲੀ ਕਰਨ ਵਾਲਿਆਂ ਨੂੰ ਕਿਹਾ ਕਿ ਇਹ ਫੈਸਲਾ ਕੀਤਾ ਜਾ ਚੁਕਿਆ ਹੈ ਕਿ ਉਨ੍ਹਾਂ ਪਿੰਡਾਂ ਕੋਲੋਂ ਇਹ ਵਸੂਲ ਨਹੀਂ ਕੀਤਾ ਜਾਵੇਗਾ । ਪਰ ਉਨ੍ਹਾਂ ਨੇ ਕਿਹਾ ਕਿ ਸਾਡੇ ਪਾਸ ਇਸ ਤਰ੍ਹਾਂ ਦੀ ਕੋਈ ਚਿਠੀ ਨਹੀਂ ਆਈ। ਅੱਜ ਤਿੰਨ ਦਿਨ ਹੋਏ ਹਨ ਮੈਂ ਇਸ ਸਿਲਸਿਲੇ ਵਿਚ ਚੀਫ ਸੈਕਰੇਟਰੀ ਸਾਹਿਬ ਨੂੰ ਮਿਲਿਆ ਸਾਂ । ਉਨ੍ਹਾਂ ਨੇ ਕਿਹਾ ਕਿ ਉਹ ਚਿੱਠੀ ਮੇਰੇ ਪਾਸ ਭੇਜ ਦਿਉ ਮੈਂ ਦੇਖ ਲਵਾਂਗਾ । ਉਸ ਤੋਂ ਬਾਅਦ ਜਦ ਮੈਂ ਹੁਣ ਉਥੇ ਗਿਆ ਤਾਂ ਸ਼ੇਰਾਂ ਵਾਲੇ ਪਿੰਡ ਦੇ ਲੋਕਾਂ ਨੇ ਮੈਨੂੰ ਕਿਹਾ ਕਿ ਮਾਮਲਾ ਤਾਂ ਕੋਈ ਨਹੀਂ ਸੀ ਘਟਿਆ ਪਰ ਮੈਂ ਸਿਰਫ ਵੋਟਾਂ ਲੈਣ ਲਈ ਉਨ੍ਹਾਂ ਅਗੇ ਇਹ ਗਲਤ ਗੱਲ ਕਹਿ ਦਿੱਤੀ ਸੀ। ਡਿਪਟੀ ਸਪੀਕਰ ਸਾਹਿਬ, ਇਹ ਬੜੀ ਸ਼ਰਮ ਦੀ ਗੱਲ ਹੈ ਕਿ ਗਵਰਨਮੈਂਟ ਨੇ ਤਾਂ ਚਿੱਠੀ ਭੇਜ ਦਿੱਤੀ ਹੋਣੀ ਹੈ ਪਰ ਮਾਮਲਾ ਫੇਰ ਵੀ ਵਸੂਲ ਕੀਤਾ ਜਾ ਰਿਹਾਂ ਹੈ ।

ਦੂਜੀ ਚੀਜ਼ ਜਿਹੜੀ ਮੈਂ ਅਰਜ਼ ਕਰਨੀ ਹੈ ਉਹ ਹੈ ਸਮਰਾਲਾ ਮਿਊਂਸਪਲ ਕਮੇਟੀ ਦੀ। ਉਥੇ ਇਕ ਆਦਮੀ ਨੇ ਕਮੇਟੀ ਦੀ ਜਗ੍ਹਾ ਤੇ ਕਾਫੀ ਚਿਰ ਪਹਿਲੇ ਤੋਂ ਕਬਜ਼ਾ ਕੀਤਾ ਹੋਇਆ ਹੈ

[ਸਰਦਾਰ ਅਜਮੇਰ ਸਿੰਘ]

ਅਤੇ ਉਥੋਂ ਦੀ ਕਮੇਟੀ ਤਾਂ ਉਸ ਤੋਂ ਉਸ ਜ਼ਮੀਨ ਦਾ ਕਬਜ਼ਾ ਵਾਪਸ ਲੈਣਾ ਨਹੀਂ ਚਾਹੁੰਦੀ ਇਸ ਲਈ ਮੈਂ ਇਸ ਬਾਰੇ ਗਵਰਨਮੈਂਟ ਨੂੰ ਲਿਖਿਆ ਕਿ ਇਸ ਆਦਮੀ ਨੇ ਕਮੇਟੀ ਦੀ ਜਗ੍ਹਾ ਤੇ ਕਬਜ਼ਾ ਕੀਤਾ ਹੋਇਆ ਹੈ ਪਰ ਕਮੇਟੀ ਉਸ ਤੋਂ ਉਹ ਥਾਂ ਖਾਲੀ ਨਹੀਂ ਕਰਵਾ ਰਹੀ । ਗਵਰਨਮੈਂਟ ਨੇ ਡੀ. ਸੀ. ਨੂੰ ਲਿਖਿਆ ਅਤੇ ਡੀ. ਸੀ. ਨੇ ਇਕ ਮੈਜਿਸਟਰੇਟ ਦੀ ਡਿਊਟੀ ਲਗਾਈ ਕਿ ਉਹ ਦੇਖ ਕੇ ਰਿਪੋਰਟ ਕਰੇ । ਤਹਿਸੀਲਦਾਰ ਨੇ ਤੇ ਮੈਜਿਸਟ੍ਰੇਟ ਨੇ ਇਨਕੁਆਇਰੀ ਕੀਤੀ ਤੇ ਰਿਪੋਰਟ ਕੀਤੀ ਜਿਸ ਤੇ ਡੀ. ਸੀ. ਨੇ ਹੁਕਮ ਦਿੱਤਾ ਕਿ ਕਾਨੂੰਨੀ ਚਾਰਾ ਜੋਈ ਕੀਤੀ ਜਾਵੇ ਅਤੇ ਉਹ ਰਿਪੋਰਟ ਗਵਰਨਮੈਂਟ ਪਾਸ ਭੇਜ ਦਿੱਤੀ । ਉਸ ਤੇ ਦੀਵਾਨੀ ਦਾਅਵਾ ਕੀਤਾ ਗਿਆ ਜਿਸ ਵਿਚ ਸੀਨੀਅਰ ਸਬ ਜੱਜ ਨੇ ਹੁਕਮ ਦਿੱਤਾ ਕਿ ਸਬੂਤ ਲਈ ਉਹ ਰਿਪੋਰਟ ਪੇਸ਼ ਕੀਤੀ ਜਾਵੇ । ਇਸ ਉਤੇ ਉਸ ਆਦਮੀ ਨੇ ਇਥੇ ਚੰਡੀਗੜ੍ਹ ਵਿਚ ਆ ਕੇ ਸੈਕਰੇਟੇਰੀਏਟ ਵਿਚੋਂ ਉਹ ਫਾਈਲ ਗੁਮ ਕਰਵਾ ਦਿੱਤੀ । ਉਹ ਪੈਸੇ ਵਾਲਾ ਆਦਮੀ ਹੈ ਅਤੇ ਪਤਾ ਨਹੀਂ ਕਿ ਕਿਸ ਤਰ੍ਹਾਂ ਉਸ ਨੇ ਉਹ ਮਿਸਲ ਗੁਮ ਕਰਵਾ ਦਿੱਤੀ ਹੈ । ਜ਼ਿਲ੍ਹੇ ਵਿਚ ਉਸ ਦੀ ਕੋਈ ਕਾਪੀ ਨਹੀਂ ਸੀ ਜਿਸ ਦਾ ਨਤੀਜਾ ਇਹ ਹੋਇਆ ਕਿ ਜਿਹੜਾ ਸਬੂਤ ਉਨ੍ਹਾਂ ਦੇਣਾ ਸੀ ਉਹ ਨਹੀਂ ਦੇ ਸਕੇ ।

ਤੀਜੀ ਚੀਜ਼ ਮੇਰੀ ਜ਼ਾਤੀ ਹੈ । ਮੇਰੀ ਇਕ ਜਗ੍ਹਾ ਮਿਲਟਰੀ ਨੇ acquire ਕਰ ਲਈ ਹੋਈ ਹੈ । ਇਹ ਠੀਕ ਹੈ ਉਨ੍ਹਾਂ ਪਾਸ power ਹੈ, ਉਹ ਇਸ ਤਰ੍ਹਾਂ ਕਰ ਸਕਦੇ ਹਨ । ਲੇਕਿਨ ਇਸ ਸਿਲਸਿਲੇ ਵਿਚ ਉਨ੍ਹਾਂ ਕੁਝ ਨੁਕਸ ਵਾਲੀ ਗੱਲ ਕੀਤੀ ਹੋਈ ਹੈ ਮੈਂ ਗਵਰਨਮੈਂਟ ਨੂੰ ਲਿਖਿਆ ਕਿ ਕੋਈ arbitrator ਮੁਕੱਰਰ ਕਰ ਕੇ ਇਸ ਦਾ ਫੈਸਲਾ ਕਰਵਾ ਦਿਉ । ਮੈਂ ਇਸ ਬਾਰੇ ਮੁਸੱਲਸਲ ਦੋ ਸਾਲਾਂ ਤੋਂ ਸਰਕਾਰ ਨੂੰ ਲਿਖ ਰਿਹਾ ਹਾਂ ਪਰ ਹਾਲਾਂ ਤੱਕ ਕੁਝ ਨਹੀਂ ਕੀਤਾ ਗਿਆ । ਮੇਰੇ ਪਾਸ ਮੇਰੀ ਇਕ ਚਿੱਠੀ ਦੀ acknowledgement ਵੀ ਮੌਜੂਦ ਹੈ । ਉਸ ਤੋਂ ਬਾਅਦ ਇਨ੍ਹਾਂ ਨੇ ਮੇਰੀਆਂ ਚਿੱਠੀਆਂ ਨੂੰ acknowledge ਵੀ ਕਰਨਾ ਛੱਡ ਦਿੱਤਾ ਹੈ । ਯਾਨੀ ਕਿੰਨੀ ਅਫਸੋਸਨਾਕ ਗੱਲ ਹੈ ਅਤੇ ਫਿਰ ਉਸ ਤੇ ਮੈਂ ਆਪਣੇ ਨਾਂ ਦੇ ਨਾਲ M. L. A. ਵੀ ਲਿਖਿਆ ਸੀ । ਯਾਨੀ M. L. As. ਤਕ ਦੀਆਂ ਚਿੱਠੀਆਂ ਦਾ ਜਵਾਬ ਵੀ ਨਹੀਂ ਦਿੰਦੇ ਕਾਰਵਾਈ ਤਾਂ ਦਰਕਿਨਾਰ ।

ਜੇਕਰ ਇਨ੍ਹਾਂ ਤਿੰਨਾਂ ਚੀਜ਼ਾਂ ਬਾਰੇ Minister ਸਾਹਿਬ ਤਹਿਕੀਕਾਤ ਕਰਨੀਆਂ ਮੁਨਾਸਬ ਸਮਝਨ ਤਾਂ ਜੋ record ਮੇਰੇ ਪਾਸ ਹੈ ਉਹ ਮੈਂ ਪੇਸ਼ ਕਰ ਸਕਦਾ ਹਾਂ । ਸੋ ਮੈਂ ਇਸ resolution ਦੀ ਅਹਿਮੀਅਤ ਇਸ ਲਈ ਵੀ ਸਮਝਦਾ ਹਾਂ ਕਿ ਇਸ ਦਾ ਤਲੁੱਕ deaf ਤੇ dumb ਪੇਂਡੂ ਲੋਕਾਂ ਨਾਲ ਹੈ ਅੱਜ ਇਹ ਲੋਕ ਜਿਸ ਵੇਲੇ ਕਚਹਿਰੀ ਵਿਚ ਜਾਂਦੇ ਹਨ ਤਾਂ ਉਸੇ ਤਰ੍ਹਾਂ ਚਪੜਾਸੀ, clerical staff ਆਦਿ ਦੀ ਖੁਸ਼ਨੂਦੀ ਹਾਸਲ ਕਰਨੀ ਪੈਂਦੀ ਹੈ ਅਤੇ ਉਨ੍ਹਾਂ ਨੂੰ 1947 ਤੇ ਅੱਜ ਵਿਚ ਕੋਈ ਫਰਕ ਨਜ਼ਰ ਨਹੀਂ ਆਉਂਦਾ । ਅਜ ਅਗਰ ਅਫਸਰ delay ਕਰਨੀ ਛੱਡ ਦੇਣ ਤਾਂ ਕਾਫੀ ਸੁਧਾਰ ਹੋ ਸਕਦਾ ਹੈ । ਅਜ ਵੀ ਅਸੀਂ ਦੇਖਦੇ ਹਾਂ ਕਿਸੇ ਖਤ ਤੇ 'immediate' ਕਿਸੇ ਤੇ 'urgent' ਕਿਸੇ ਤੇ ਲਾਲ ਪਰਚੀ ਤੇ ਕਿਸੇ ਤੇ ਨੀਲੀ ਨਜ਼ਰ ਆਉਂਦੀ ਹੈ । ਇਸ ਤਰ੍ਹਾਂ ਦੀ ਹਾਲਤ ਕਿਉਂ ਹੈ ? ਅਜ ਲੋਕਾਂ ਨੂੰ ਦੋ ਹੀ ਤਕਲੀਫਾਂ ਹਨ । ਉਨ੍ਹਾਂ ਨੂੰ ਆਪਣੇ ਕਾਰੋਬਾਰ ਦੇ ਸਿਲਸਿਲੇ ਵਿਚ ਇਨਸਾਫ ਲੈਣ ਵਿਚ ਤਕਲੀਫ ਹੁੰਦੀ ਹੈ ਅਤੇ ਦੇਰ ਲਗਦੀ ਹੈ । ਛੋਟੇ ਮੋਟੇ ਅਫਸਰਾਂ ਦੀ palm ਨੂੰ grease ਕਰਨਾ ਪੈਂਦਾ ਹੈ ਅਤੇ ਮੈਂ ਸਮਝਦਾ ਹਾਂ ਕਿ ਇਸ ਪਾਸੇ ਕੋਈ ਸੁਧਾਰ ਨਹੀਂ ਹੋ ਰਿਹਾ ਸਗੋਂ ਇਹ ਚੀਜ਼ ਹੋਰ ਹੇਠਾਂ ਹੀ ਜਾ ਰਹੀ ਹੈ । ਆਮ ਪੇਂਡੂ ਗੌਰਮਿੰਟ ਦਾ ਤਰਜਮਾ ਕਰਦੇ ਹਨ ਕਿ ਜਿਹੜੀ ਮਿੰਟ ਮਿੰਟ ਬਾਦ ਗੌਰ ਕਰੇ । ਪਰ ਅਜ ਇਹ ਬਦਲ ਕੇ ਗੜਬੜਮੈਂਟ ਹੋ ਗਿਆ ਹੈ । ਅਸੀਂ

ਆਮ ਆਦਮੀ ਦੇ ਇਸ impression ਨੂੰ ਦੂਰ ਕਰਨਾ ਹੈ । ਮੇਰੇ opposition ਦੇ ਸਾਥੀਆਂ ਨੇ ਇਸ ਅਹਿਮ ਮਸਲੇ ਵਿਚ ਅਜ ਕੋਈ constructive contribution ਨਹੀਂ ਕੀਤੀ । ਸਿਰਫ ਕੋਈ personal ਚੀਜ਼ ਲੈ ਕੇ ਕਿਸੇ Minister ਤੇ attack ਹੀ ਕੀਤੇ ਗਏ ਹਨ । ਸਾਡੇ ਇਕ ਸਾਬਕ hon. Minister ਜੋ ਅਜ opposition ਵਿਚ ਬੈਠੇ ਹਨ ਅਜ ਦੋ ਸਾਲ ਮਗਰੋਂ ਸਮਝਦੇ ਹਨ ਕਿ ਅਜ ਹਾਲਤ ਬਹੁਤ ਖਰਾਬ ਹੈ । ਪਰ ਮੈਂ ਉਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਦ ਉਹ ਆਪੇ Minister ਸਨ ਤਾਂ ਉਨ੍ਹਾਂ ਨੇ ਕੀ precedent set up ਕੀਤਾ ਸੀ । (*Interruptions*)

ਫਿਰ ਅਜ ਕਹਿੰਦੇ ਹਨ ਕਿ ਜਿਨ੍ਹਾਂ ਨੇ ਕੰਮ ਕਰਾਉਣਾ ਹੁੰਦਾ ਹੈ ਇਥੇ ਆਕੇ ਹੋਟਲਾਂ ਵਿਚ ਠਹਿਰਦੇ ਹਨ । ਮੈਂ ਸਮਝਦਾ ਹਾਂ ਕਿ ਇਨ੍ਹਾਂ ਵੇਲੇ ਇਨ੍ਹਾਂ ਦੀਆਂ ਕਾਰਾਂ ਵਿਚ ਫਿਰਦੇ ਅਤੇ ਕੋਠੀਆਂ ਵਿਚ ਰਹਿੰਦੇ ਸਨ । ਉਦੋਂ ਇਹ ਚੀਜ਼ਾਂ ਠੀਕ ਸਨ ਪਰ ਅਜ ਬੁਰੀਆਂ ਹੋ ਗਈਆਂ । ਇਕ hon. Member ਨੇ ਫਰਮਾਇਆ ਕਿ ਇਹ ਤਾਂ 'ਰਾਵਨ ਰਾਜ' ਹੈ 'ਨਾਦਰਸ਼ਾਹੀ' ਰਾਜ ਹੈ । Are these things to be expected from the Opposition on such a resolution ? । ਇਸ ਚੀਜ਼ ਦੇ ਖਿਲਾਫ ਵੱਡਾ ਸਬੂਤ ਇਹ ਹੈ ਕਿ ਜੇਕਰ ਇਸ ਤਰ੍ਹਾਂ ਦਾ ਰਾਜ ਹੁੰਦਾ ਤਾਂ ਇਹ ਅਜ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰ ਸਕਦੇ । ਇਥੇ ਕਾਂਗਰਸ ਰਾਜ ਹੈ ਜਿਸ ਦੀ ਨੀਅਤ ਲੋਕ ਭਲਾਈ ਦੀ ਹੈ । (ਵਿਘਨ) ਸਾਡੇ ਹੀ ਇਕ ਮੇਂਬਰ ਨੇ ਅਜ ਇਹ ਇਕ ਸੁਝਾਵ ਦਿਤਾ ਹੈ । ਅਸੀਂ ਇਸ ਤਰ੍ਹਾਂ ਕਰਨ ਤੋਂ ਸੰਕੋਚ ਨਹੀਂ ਕਰਦੇ, ਝਿਜਕਦੇ ਨਹੀਂ ਸੱਚੀ ਗਲ ਦਸਣ ਤੋਂ ਡਰਦੇ ਨਹੀਂ । ਮੇਰੇ ਅਪਣੇ profession ਦੇ ਇਕ ਮੇਂਬਰ ਨੇ ਇਸ resolution ਦੇ ਸਿਲਸਿਲੇ ਵਿਚ ਕਿਹਾ ਕਿ ਸਾਡੇ resolution ਦੀ ਪਹਿਲਾਂ ਵਾਰੀ ਕਿਉਂ ਨਹੀਂ ਆਈ । (ਵਿਘਨ) ਕਹਿਣ ਲਗੇ ਉਸ ਤੇ ਪਹਿਲੀ ਤਰੀਕ ਪਈ ਹੋਈ ਸੀ । ਮੈਂ expect ਕਰਦਾ ਸੀ (ਵਿਘਨ)....

उपाध्यक्ष महोदय : Order please, इस मामले को न लें । ( Order please. The hon. Member may please leave this matter.)

**ਸਰਦਾਰ ਅਜਮੇਰ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੇ Minister ਸਾਹਿਬ ਨੂੰ ਇਨ੍ਹਾਂ ਨੂੰ ਸਮਝਾਉਣ ਲਈ Rules of Procedure ਪੜ੍ਹਨੇ ਪਏ ਜੋ ਕਿ ਇਨ੍ਹਾਂ ਨੂੰ ਘਰੋਂ ਪੜ੍ਹ ਕੇ ਆਉਣੇ ਚਾਹੀਦੇ ਸਨ । ਇਸ ਤਰ੍ਹਾਂ ਕਾਫੀ ਵਕਤ ਜ਼ਾਇਆ ਹੋਇਆ— (ਵਿਘਨ)....

**Shri Inder Singh** : On a point of order, Sir.

**Mr. Deputy Speaker** : No point of order....

**Shri Inder Singh** : Is the hon. Member speaking on the Resolution....

**Sardar Ajmer Singh** : You should not interrupt me. I have not given way....

**Shri Inder Singh** : You are expressing opinion (*Interruptions*) about another hon. Member....

**Sardar Ajmer Singh** : I have not given way.

**Mr. Deputy Speaker** : Order, please.

**ਸਰਦਾਰ ਅਜਮੇਰ ਸਿੰਘ** : ਖੈਰ ਮੈਂ ਅਰਜ਼ ਕਰਾਂਗਾ ਅਜ ਵੀ ਜਦ ਕੋਈ ਅਰਜ਼ੀ ਦਿੰਦਾ ਹੈ ਤਾਂ ਕਹਿੰਦਾ ਹੈ ਕਿ ਇਸ ਤੇ ਕਾਰਵਾਈ ਕਰਕੇ ਮੈਨੂੰ ਹੀ ਦੇ ਦਿਉ । ਕਿਉਂਕਿ ਜੇਕਰ ਦਫਤਰ ਵਿਚ ਦੇ ਦਿੱਤੀ ਤਾਂ ਅਗੇ ਨਹੀਂ ਮਿਲੇਗੀ । ਕਿੰਨੀ ਅਫਸੋਸਨਾਕ ਗੱਲ ਹੈ ਕਿ ਇਸ ਤਰ੍ਹਾਂ ਕਰਨਾ ਪੈਂਦਾ ਹੈ। ਦਸਤੀ ਹੀ Minister ਤਕ ਲਿਆਉਣੀ ਪੈਂਦੀ ਹੈ । ਜੇਕਰ ਉਨ੍ਹਾਂ ਨੂੰ ਅਫਸਰਾਂ ਤੋਂ ਹੀ ਇਨਸਾਫ ਮਿਲ ਜਾਵੇ ਤਾਂ ਉਹ Ministers ਪਾਸ ਨਾ ਆਉਣ । ਮੈਂ ਇਕ ਮੋਟੀ ਗਲ ਕਹਿੰਦਾ ਹਾਂ । ਜ਼ਿਮੀਂਦਾਰਾਂ ਨੇ ਨਕਲ ਲੈਣੀ ਹੋਵੇ ਤਾਂ ਚਾਰ ਆਨੇ ਦੀ ਨਕਲ ਦੇ 10/-/- ਰੁਪਏ ਦੇਣੇ ਪੈਂਦੇ ਹਨ, 20 ਗੇੜੇ ਲਾਉਣੇ ਪੈਂਦੇ ਹਨ । ਇਸ ਤਰ੍ਹਾਂ ਕਿਉਂ ਹੈ ? ਕਿਉਂ ਨਾ ਤਸੀਲ ਵਿਚ ਦਰਖਾਸਤ ਦੇਣ ਤੇ ਪਟਵਾਰੀ record ਦੀ ਨਕਲ ਕਰਕੇ ਦੇ ਦੇਵੇ । ਉਨ੍ਹਾਂ ਨੂੰ ਰਿਸ਼ਵਤ ਦੇਣੀ ਪੈਂਦੀ ਹੈ, ਗੇੜੇ ਮਾਰਨੇ ਪੈਂਦੇ ਹਨ । ਇਹ ਕਿੰਨੀ ਅਫਸੋਸਨਾਕ ਗੱਲ ਹੈ । ਇਸ ਚੀਜ਼ ਦਾ ਸਿੱਧਾ ਸਬੰਧ ਪੇਂਡੂਆਂ ਨਾਲ ਹੈ ।

ਫਿਰ offices ਵਿਚ ਜੋ delay ਹੁੰਦੀ ਹੈ ਉਹ ਇਕ ਬਹੁਤ ਭਾਰੀ ਤਕਲੀਫ ਹੈ ਅਤੇ ਕਈ ਮੈਂਬਰ ਵੀ ਇਸ ਪਾਸੇ ਲਗੇ ਰਹਿੰਦੇ ਹਨ ਹਾਲਾਂਕਿ ਇਹ ਉਨ੍ਹਾਂ ਦਾ ਕੰਮ ਨਹੀਂ ਕਿ ਉਹ ਆਪਣੇ constituents ਦੇ ਕੰਮ ਕਰਾਉਣ ਲਈ ਦਫਤਰਾਂ ਵਿਚ ਪੁਛਦੇ ਫਿਰਨ ਕਿ ਇਨ੍ਹਾਂ ਦੀ ਅਰਜ਼ੀ ਦਾ ਕੀ ਹੋਇਆ । ਅਸੀਂ ਤਾਂ ਅਰਜ਼ੀ ਲੁਭਾਉ ਮਹਕਿਮੇ ਦੇ incharge ਬਣੇ ਹੋਏ ਹਾਂ । ਜੇਕਰ ਕਿਸੇ ਨੂੰ ਇਨਸਾਫ ਨਾ ਮਿਲੇ ਤਾਂ ਉਸ ਦੀ ਅਰਜ਼ੀ ਲੈਕੇ ਹੁਕਮ ਕਰਾਉਂਦੇ ਫਿਰਨਾ ਇਕ ਸਾਡੇ ਲਈ ਬਹੁਤਾ ਕੰਮ ਚੰਗਾ ਨਹੀਂ ਲਗਦਾ । ਅਜ ਇਸ House ਵਿਚ ਕੁਝ hon. Members ਨੇ ਕਿਹਾ ਹੈ ਕਿ ਸਰਕਾਰ ਹੀ ਕੁਝ ਨਹੀਂ ਕਰਦੀ । ਮੇਰੇ ਖਿਆਲ ਵਿਚ ਇਹ ਸਿਰਫ ਸਰਕਾਰ ਦਾ ਹੀ ਫ਼ਰਜ਼ ਨਹੀਂ । ਜੇਕਰ ਅਸੀਂ ਸਿਰਫ ਨੁਕਤਾਚੀਨੀ ਹੀ ਕਰੀਏ, ਕੋਈ constructive suggestion ਨਾ ਦੇਈਏ ਤਾਂ ਲੋਕ ਸਮਝਣਗੇ ਕਿ ਸਾਡੀ ਭਲਾਈ ਦਾ ਕੋਈ ਕੰਮ ਨਹੀਂ ਕੀਤਾ ਗਿਆ ਇਹ ਤਾਂ ਕਿਸੇ ਆਪਣੇ ਹੀ ਝਗੜੇ ਵਿਚ ਪੈ ਗਏ ਹਨ । ਇਸ ਸਿਲਸਲੇ ਵਿਚ ਲੋਕਾਂ ਦੇ character ਨੂੰ ਉੱਚਾ ਕਰਨਾ ਵੀ ਸਾਡਾ ਫਰਜ਼ ਹੈ । ਇਕ ਆਦਮੀ ਆਉਂਦਾ ਹੈ ਅਤੇ ਉਸ ਨੂੰ ਆਖਿਆ ਜਾਂਦਾ ਹੈ ਕਿ ਭਈ ਤੇਰਾ ਕੰਮ ਅਜ ਨਹੀਂ ਹੋਵੇਗਾ ਕਲ੍ਹ ਦੀ ਤਰੀਕ ਪਾਈ ਗਈ ਹੈ ਤਾਂ ਕਹਿੰਦਾ ਹੈ ਕਿ ਪਿੰਡ ਜਾਵਾਂਗਾ ਦੋ ਰੁਪਏ ਖਰਚ ਕੇ ਅਜ ਹੀ ਕਿਉਂ ਨਾ ਇਸ ਨੂੰ ਦੋ ਰੁਪਏ ਦੇਕੇ ਕੰਮ ਕਰਾ ਲਵਾਂ । ਇਸ ਤਰ੍ਹਾਂ ਇਹ ਚੀਜ਼ ਕਿਸੇ ਹਦ ਤੱਕ ਲੋਕਾਂ ਦੇ ਇਖਲਾਕ ਨਾਲ ਸਬੰਧ ਰਖਦੀ ਹੈ ਜਿਸ ਨੂੰ ਉਚਾ ਕਰਨਾ Treasury Benches ਅਤੇ Opposition ਵਾਲਿਆਂ ਦਾ ਫਰਜ਼ ਬਣਦਾ ਹੈ । ਤਾਂ ਜੇਕਰ ਇਹ ਹੀ ਸੋਚੀਏ ਕਿ ਕਿਸੇ ਨੂੰ ਬਦਨਾਮ ਕਰਕੇ credit ਆਪ ਲਈਏ ਤਾਂ ਅਸੀਂ ਕੋਈ ਖਿਦਮਤ ਨਹੀਂ ਕਰਾਂਗੇ ।

ਜਿਥੋਂ ਤਕ ਅਦਾਲਤਾਂ ਦਾ ਤੱਅਲਕ ਹੈ, ਅਸੀਂ ਦੇਖਦੇ ਹਾਂ ਕਿ ਜੇਕਰ ਜ਼ਮਾਨਤ ਦੀ ਦਰਖਾਸਤ ਦੇਣੀ ਹੋਵੇ ਤਾਂ ਕਿੰਨੀ ਤਸ਼ਵੀਸ਼ ਹੁੰਦੀ ਹੈ । ਉਸ ਨੂੰ ਪੁਲਸ ਪਾਸ ਭੇਜ ਦਿੰਦੇ ਹਨ । ਇਹ ਇਕ ਭਾਰੀ ਮਸਲਾ ਹੈ । ਜੇਕਰ ਅਸੀਂ ਇਸ ਨੂੰ ਹਲ ਕਰ ਲਿਆ ਤਾਂ ਬੜੀ ਚੰਗੀ ਗਲ ਹੋਵੇਗੀ । ਪਰ Opposition ਦਾ ਇਹ ਕਹਿਣਾ ਕਿ ਸਰਕਾਰ ਇਸ ਪਾਸੇ ਧਿਆਨ ਨਹੀਂ ਕਰਦੀ ਜਾਂ ਨਹੀਂ ਕਰੇਗੀ ਗਲਤ ਹੈ । ਮੈਂ ਸਮਝਦਾ

ਹਾਂ ਕਿ ਕਾਂਗਰਸ ਪਾਰਟੀ, ਰਾਜ ਕਰਨ ਵਾਲੀ ਪਾਰਟੀ ਲੋਕਾਂ ਦੀ ਖੁਸ਼ਨੂਦੀ ਹਾਸਲ ਕਰਨ ਲਈ ਸਹੀ ਮਾਨਿਆਂ ਵਿਚ ਹਕੂਮਤ ਕਰੇਗੀ ਅਤੇ ਲੋਕਾਂ ਨੂੰ ਚੰਗੀ ਤਰ੍ਹਾਂ ਪਰੇਰੇਗੀ । ਜੇਕਰ ਕਦੇ ਕਿਸੇ opposition ਦੀ party ਨੂੰ ਰਾਜ ਚਲਾਉਣ ਦਾ ਮੌਕਾ ਮਿਲਿਆ ਤਾਂ ਉਹ ਕਾਂਗਰਸ ਪਾਰਟੀ ਜੇਹੀ ਖਿਦਮਤ ਨਹੀਂ ਕਰ ਸਕੇਗੀ । ਮਗਰ ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਇਸ ਪਾਸੇ ਧਿਆਨ ਦੇਣਾ ਸਾਡਾ ਫਰਜ਼ ਹੈ ਅਤੇ ਕੋਈ ਵਜ੍ਹਾ ਨਹੀਂ ਕਿ ਅਸੀਂ ਸੁਧਾਰ ਕਰਨ ਵਿਚ ਕਾਮਯਾਬ ਨਾ ਹੋਈਏ । ਬਾਕੀ ਦੋ ਹਫਤਿਆਂ ਵਿਚ report ਦੇਣ ਲਈ ਜੋ ਕਿਹਾ ਹੈ ਉਸ ਬਾਰੇ ਮੈਂ ਅਰਜ਼ ਕਰਾਂਗਾ ਕਿ ਇਸ ਕਮੇਟੀ ਤੇ Technical Hands ਹੋਣੇ ਚਾਹੀਦੇ ਹਨ । ਕੋਈ experts ਹੋਣ ਜੋ ਇਸ ਕਮੇਟੀ ਤੇ ਹੋਣ ਅਤੇ ਇਹ ਇਕ vast ਕਮੇਟੀ ਹੋਵੇ ਜਿਸ ਨੂੰ ਆਪਣੀ ਰਿਪੋਰਟ ਤਿਆਰ ਕਰਨ ਵਿਚ ਭਾਵੇਂ ਛੇ ਮਹੀਨੇ ਲਗ ਜਾਣ ਤਾਂ ਜੋ ਉਹ ਹਰ ਮਹਿਕਮੇ ਦੀ working ਨੂੰ ਪੂਰੀ ਤਰ੍ਹਾਂ ਵੇਖ ਸਕੇ ਅਤੇ ਦਫਤਰੀ ਦੇਰ ਨੂੰ ਰੋਕਣ ਲਈ suggestions ਦੇ ਸਕੇ । ਇਸ ਲਈ ਮੈਂ ਵਜ਼ੀਰ ਸਬੰਧਤ ਨੂੰ ਅਰਜ਼ ਕਰਾਂਗਾ ਕਿ ਕਮੇਟੀ ਠੀਕ ਮੁਕੱਰ ਹੋਣੀ ਚਾਹੀਦੀ ਹੈ ਪਰ ਇਸ ਨਾਲ ਸਰਕਾਰ ਵੀ assurance ਦੇਵੇ ਕਿ ਜੇਕਰ ਕਿਸੇ ਅਫ਼ਸਰ ਕੋਲ ਕੋਈ receipt ਹੋਈ ਫਾਈਲ ਜਾਂ ਕਾਗਜ਼ ਜਾਂ application pending ਰਹਿ ਗਈ ਹੋਵੇ ਤਾਂ ਅਜਿਹੇ ਅਫਸਰ ਦੇ ਵਿਰੁਧ Penal action ਅਤੇ disciplinary action ਲਿਆ ਜਾਣਾ ਚਾਹੀਦਾ ਹੈ । ਕੋਈ ਅਜਿਹਾ rule ਬਣਾ ਦਿਤਾ ਜਾਵੇ ।

ਦੂਜੀ ਚੀਜ਼ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਸ ਕਿਸੇ ਨੇ ਕੋਈ ਵੀ ਦਰਖਾਸਤ ਦਿਤੀ ਹੋਈ ਹੋਵੇ ਉਸ ਨੂੰ ਪਹੁੰਚ ਦੀ ਇਤਲਾਹ ਦਿੱਤੀ ਜਾਵੇ ਅਤੇ ਇਹ ਦੱਸਿਆ ਜਾਵੇ ਕਿ ਉਸ ਅਰਜ਼ੀ ਤੇ ਕੀ action ਲਿਆ ਗਿਆ ਹੈ ਅਤੇ ਉਸ ਨੂੰ ਕਿਥੇ ਤਕ ਭੇਜਿਆ ਗਿਆ ਹੈ ਤਾਂ ਜੋ ਉਹ ਸੱਜੇ ਖੱਬੇ ਤੇ ਦਫਤਰਾਂ ਦੇ ਇਰਦ ਗਿਰਦ ਨਾ ਘੁਮਦਾ ਰਹੇ ਜਾਂ ਚਪੜਾਸੀਆਂ ਦੀ ਰਾਹੀਂ ਪੁਛਦਾ ਫਿਰੇ ਕਿ ਮੇਰੀ ਦਰਖਾਸਤ ਦਾ ਕੀ ਬਣਿਆ ਹੈ । ਇਸ ਵਾਸਤੇ ਮੈਂ ਸਮਝਦਾ ਹਾਂ ਕਿ ਇਹ ਕੋਈ rosy picture ਨਹੀਂ ਅਤੇ ਇਸ ਦਫਤਰੀ ਦੇਰ ਨੂੰ ਦੂਰ ਕਰਨ ਦਾ ਸਰਕਾਰ ਦਾ ਫਰਜ਼ ਬਣਦਾ ਹੈ । ਇਸ ਲਈ ਜੋ ਰੇਜ਼ੋਲਿਊਸ਼ਨ ਆਇਆ ਹੈ ਇਸ ਨੂੰ ਸਾਹਮਣੇ ਰਖਦੇ ਹੋਏ ਸਰਕਾਰ ਨੂੰ ਇਕ ਇਲਾਜ ਸੋਚਣਾ ਚਾਹੀਦਾ ਹੈ ਅਤੇ ਜ਼ੋਰ ਦੇ ਕੇ ਇਸ ਦਫਤਰੀ ਦੇਰ ਨੂੰ ਦੂਰ ਕਰਨ ਦਾ ਕੋਈ ਸੁਚੱਜਾ ਢੰਗ ਲਭਣਾ ਚਾਹੀਦਾ ਹੈ ।

चौधरी धर्म सिंह राठी (सम्भालका) : जनाब स्पीकर साहिब, मौलवी साहिब ने यह Resolution पेश करके न सिर्फ इस हाऊस पर एहसान किया है बल्कि सारे पंजाब के लोगों के ऊपर एहसान किया है। आज पंजाब का बच्चा बच्चा इस चीज़ से दुःखी है और दफ्तरों में जो तकलीफात देरी की वजह से होती हैं उन की शुनवाई बिल्कुल नहीं होती। लोगों की तरफ से जो दरखास्तें दी जाती हैं वह सरकारी महकमों में इस तरह चली जाती हैं कि जैसे कोई चीज़ cold storage में चली जाए और वहां से फिर निकलने का नाम न ले। यह इस red-tapism की मिसाल आज भी हम देख रहे हैं। इस resolution के साथ भी जो कि आज पेश किया गया है वही सलूक हो रहा है। Treasury Benches

[चौधरी धर्म सिंह राठी]
इसी red-tapism के अन्दर ही इस resolution को पास नहीं करना चाहती। इन की खिदमत में मैं यह अर्ज़ करना चाहता हूं कि लोग तो दुःखी हैं red-tapism की वजह से लेकिन आप फिर इसी तरफ जा रहे हैं। मैं जनाब डिप्टी स्पीकर साहिब आप के सामने क्या क्या मिसालें रखूं।

एक आदमी ने 1954 में दरखास्त दी एक बन्दूक के licence के लिए इस के बाद वह फिरता रहा कभी इस तरफ कभी उस तरफ, कभी Deputy Commissioner के दफ्तर में, कभी कप्तान पुलिस के दफ्तर में और कभी तहसीलदार के पास। लेकिन कोई पता न चला और 1956 में यह जवाब पहुंच जाता है कि तुम्हारी दरखास्त नामन्ज़ूर कर दी गई है। यह फैसला ठीक दो साल के बाद किया जाता है।

एक और चीज़ है जिस की तरफ मैं आप की तवज्जोह दिलाना चाहता हूं। Government ने मेरी ज़मीन नहर का राजबाहा बनाने के लिये January, 1954 में ली। मैं इस के बारे में कई दरखास्तें दे चुका हूं और बार बार सम्बन्धित महकमों के लोगों को मिल चुका हूं, correspondence की जा चुकी है लेकिन अभी तक कोई compensation नहीं मिला और आज तक कोई शुनवाई नहीं हुई। अगर, स्पीकर साहिब, यह हाल मेरे साथ होता है जो इस हाऊस का मेम्बर हूं तो आप खुद ही अंदाज़ा लगाएं कि पब्लिक के साथ क्या हाल होता होगा।

*(At this stage Sardar Ajmer Singh, a member of the Penal of Chairman occupied the Chair)*

इस के साथ ही चेयरमैन साहिब, मैं एक और चीज की तरफ ध्यान दिलाना चाहता हूं और वह यह है कि तहसील पानीपत के एक गांव के आदमियों ने दरखास्त दी कि co-operative के महकमे में यह बात है। यह दरखास्त आज से $2\frac{1}{2}$ साल पहले दी गई। इस में लिखा था कि फलां फलां society bogus है, इस के members bogus हैं इस लिये ऐसी society को कर्ज़ा न दिया जाए। इस गांव के लोगों ने खास तौर पर सरकार की तवज्जोह इस तरफ दिलाई।

ਮਾਲ ਮੰਤ੍ਰੀ: ਉਹ ਕਿਹੜਾ ਪਿੰਡ ਹੈ।

**चौधरी धर्म सिंह राठी** : इस गांव का नाम महोरी है। गांव वालों ने कहा कि society bogus है और इस के मेम्बरान भी bogus हैं लेकिन बावजूद इस बात के गवर्नमैण्ट ने इस society को कर्ज़ा दे दिया। दो अढ़ाई साल के बाद हकूमत की समझ में आया कि वाकई सरकार से गलती हो गई है। अब वह society under liquidation है। सरकार की तरफ से दिया गया कर्ज़ा वसूल नहीं हुआ तो जनाब यह हालत है red-tapism की।

एक और चीज दफ्तरों में देखी जाती है। दफ्तर के अन्दर किसी बात का हुक्म आता है। मगर जब कोई आदमी पूछने जाता है तो यह कहा जाता है कि हुक्म नहीं आया।

हमें कोई ऐसा हुक्म नहीं मिला। इस के बाद उसी दफ्तर का clerk बाहर आकर कहता है कि हुक्म मिल सकता है अगर इनाम दो तो। वह आदमी खुददार था इस लिये उस ने इनाम न दिया। उस का ख्याल था कि वह कभी ऐसा न करेगा। दफ्तर में हुक्म मौजूद था लेकिन उसे दिया नहीं गया। तो इस तरह की गड़बड़ से दफ्तरों में रिश्वत ली जाती है आखिर में उस ने शिकायत की Director, Public Instruction के पास; क्योंकि वह केस महकमा तालीम का था। तब जा कर कहीं हुक्म दिया गया।

इस के इलावा मैं एक चीज़ और अर्ज़ करना चाहता हूं। वह यह कि एक आदमी ने महकमा तालीम में December, 1956 में दरखास्त दी। इस में एक आदमी के खिलाफ शिकायत की थी और उस की नक्ल मांगी गई थी। वह बार बार चंडीगढ़ आया और उसे आगे जाने में कोई सौ डेढ़ सौ रुपए खर्च करने पड़े लेकिन न तालीम विभाग के डायरेक्टर साहिब ने परवाह की और न अफसरान ने और उसे नक्ल न दी गई। आखिर में उस बेचारे ने एक मुकदमें में एक मुलज़म से कहा कि वह मिसल तलब करो जिस में वह हुक्म लगा हुआ था फिर कहीं जाकर नक्ल दी गई। दरखास्त दी गई थी December में और अप्रैल के महीने में इस आदमी को इत्तलाह दी गई कि नक्ल ले जाओ। यह हाल है हमारे red tapism का। हमारे P.W.D. minister साहिब ने फरमाया है कि हालात बेहतर हो रहे हैं और हकूमत को सब बातों का इल्म है परन्तु बहुत सी ऐसी बातें हैं जिन का उन्हें इल्म नहीं।

इस के इलावा, चेयरमैन साहिब, जब आप वहां तकरीर कर रहे थे तो आप ने कुछ बातें कहीं थीं जिन के मुताल्लिक मैं एक दो बातें कहना चाहता था लेकिन अब आप चेयरमैन हैं इस लिये नहीं कहूंगा।

हम यह अच्छी तरह से जानते हैं कि इस resolution का क्या हशर होगा। इस के बारे में जो खदशात हमारे Opposition के भाइयों को हैं वह सही हैं। यही कहा जा रहा है कि इस के लिये लड़ना चाहिए। मुझे पता है कि treasury benches के जिस मेम्बर की तरफ से यह resolution आया है और यह resolution move किया गया है वही इस के साथ क्या सलूक करेंगे। हम अपोज़ीशन वाले जानते हैं कि इस का क्या हशर होगा—खोदेंगे पहाड़ और निकलेगा चूहा और इस चीज़ का कोई फैसला नहीं होगा और अगर कोई stage आ भी गई तो हमारे मौलवी साहिब उठ कर कह देंगे कि जी मैं इसे वापिस लेता हूं। और हम red-tapism को खत्म करने का कोई step नहीं ले सकेंगे। लेकिन opposition यह चाहती है कि जो मुलाज़मों में या नौकरशाही नज़ाम में red-tapism है और जो सरकारी कर्मचारी गड़बड़ करते हैं या अगर कोई कागज़ आए तो उसे ले कर बैठ जाते हैं, इन चीज़ों को जल्दी से जल्दी खत्म किया जाए। लेकिन वह दरअसल इस को पास नहीं करना चाहते। उन की नीयत इस Resolution को पास करने की नहीं है। वह इस में देरी करना चाहते हैं। जब पास करने का वक्त आयगा तो मौलवी साहिब को कह कर इस को वापस ले लिया जायेगा। इस के इलावा एक बात और यह भी है कि इस के बाद एक और

[चौधरी धर्म सिंह राठी]

अहम Resolution आ रहा है जिस को भी वह टालना चाहते हैं। मौलवी साहिब ने यह Resolution ला कर पंजाब पर एक बहुत बड़ा एहसान किया है। उन्हें अब यह वापस नहीं लेना चाहिए।

**ਸਰਦਾਰ ਕਰਤਾਰ ਸਿੰਘ ਦੀਵਾਨਾ** (ਬਰਨਾਲਾ) : ਸ੍ਰੀ ਚੇਅਰਮੈਨ ਸਾਹਿਬ, ਜੋ ਮਤਾ ਮੌਲਵੀ ਸਾਹਿਬ ਨੇ ਪੇਸ਼ ਕੀਤਾ ਹੈ ਉਹ ਤਾਂ ਇਕ ਅਫਸਰਾਂ ਨੂੰ ਡਰਾਵਾਂ ਵਾਲੀ warning ਦੇਣ ਲਈ Treasury Benches ਵਲੋਂ ਹੀ ਰਖਿਆ ਗਿਆ ਹੈ। ਸਿਰਫ ਇਹ ਗੱਲ ਦੱਸਣ ਲਈ ਕਿ ਮਾਤਹਿਤ ਅਫਸਰਾਂ ਵਿਚ ਜਿਹੜੇ ਨੁਕਸ ਹਨ ਉਹ ਦੂਰ ਕੀਤੇ ਜਾਣ। ਉਨ੍ਹਾਂ ਨੂੰ warning ਦਿਤੀ ਜਾਏ, ਉਨ੍ਹਾਂ ਨੂੰ ਤਾੜਿਆ ਜਾਏ। ਇਹ ਕਹਿਣਾ ਕਿ 'ਪੁਟਿਆ ਪਹਾੜ ਤਾਂ ਨਿਕਲਿਆ ਚੂਹਾ' ਏਥੇ ਫਬਦਾ ਨਹੀਂ। ਇਹੋ ਜਿਹੀਆਂ ਕੁਝ ਗੱਲਾਂ opposition ਬੈਂਚਿਜ਼ ਤੇ ਬੈਠੇ ਮੇਰੇ ਵੀਰਾਂ ਨੇ ਕਹੀਆਂ ਹਨ।

ਮੈਂ ਵੀ ਕਈ ਗੱਲਾਂ ਵਜ਼ੀਰ ਸਾਹਿਬਾਨ ਮੁਤਲਕਾ ਨੂੰ ਇਨ੍ਹਾਂ ਮੁਆਮਲਿਆਂ ਵੱਲ ਧਿਆਨ ਦੁਆਉਣ ਵਾਸਤੇ ਹੀ ਕਹਿਣਾ ਚਾਹੁੰਦਾ ਹਾਂ। ਸਕੂਲ ਖੋਲ੍ਹੇ ਜਾਂਦੇ ਹਨ ਪਰ ਇਸ ਵਿਚ ਵੀ ਵਿਤਕਰੇ ਰਖੇ ਜਾਂਦੇ ਹਨ ਅਤੇ ਲੋਕਾਂ ਨੂੰ ਪਿਛੇ ਪਿਛੇ ਲਟਕਾਇਆ ਜਾਂਦਾ ਹੈ। ਕਦੇ ਉਨ੍ਹਾਂ ਨੂੰ ਕਹਿੰਦੇ ਹਨ ਕਿ ਛੇਵੀਂ ਤਕ ਸਕੂਲ ਲੈ ਲਓ; ਕਦੇ ਕਹਿੰਦੇ ਹਨ ਅਠਵੀਂ ਜਮਾਤ ਤਕ ਅਤੇ ਕਿਸੇ ਨੂੰ ਨੌਵੀਂ ਦਸਵੀਂ ਤਕ। ਇਸ ਤਰ੍ਹਾਂ ਉਨ੍ਹਾਂ ਲੋਕਾਂ ਨੂੰ ਹੈਰਾਨ ਕੀਤਾ ਜਾਂਦਾ ਹੈ। ਮੈਂ ਇਹ ਗੱਲਾਂ ਕਿਸੇ ਇਕ ਸ਼ਖਸ ਨੂੰ ਮੁਖਾਤਬ ਕਰਕੇ ਨਹੀਂ ਕਹਿੰਦਾ; ਮੈਂ ਤਾਂ ਜੈਨਰਲ ਗਲ ਕਰਾਂਗਾ ਕਿ ਜਿਹੜੇ beneficial departments ਦੇ Ministers Incharge ਹਨ ਉਨ੍ਹਾਂ ਨੂੰ ਕਿਸਾਨ ਦੀ ਇਮਦਾਦ ਕਰਨੀ ਚਾਹੀਦੀ ਹੈ। ਜਦੋਂ ਕਿਸਾਨ ਨੂੰ ਖੂਹ ਲਗਾਉਣ ਵਾਸਤੇ, ਟਿਊਬਵੈਲ ਲਗਾਉਣ ਵਾਸਤੇ ਕਿਸੇ ਚੀਜ਼ ਦੀ ਜ਼ਰੂਰਤ ਹੁੰਦੀ ਹੈ ਤਾਂ ਉਸ ਨੂੰ ਕਿਵੇਂ ਦਫਤਰਾਂ ਵਿਚ ਫਿਰਨਾ ਪੈਂਦਾ ਹੈ। ਇਕ ਬੋਰੀ ਸੀਮਿੰਟ ਦੀ ਖਾਤਰ ਉਸ ਨੂੰ ਅਸੀਂ ਸ਼ਹਿਰਾਂ ਵਿਚ ਕਈ ਕਈ ਫੇਰੇ ਪਾਉਂਦੇ ਵੇਖਦੇ ਹਾਂ। ਉਸ ਨੂੰ ਸਾਨੂੰ ਫੇਰੇ ਨਹੀਂ ਪੁਆਉਣੇ ਚਾਹੀਦੇ ਸਗੋਂ ਸਾਨੂੰ ਉਸ ਦੀ ਇਮਦਾਦ ਕਰਨੀ ਚਾਹੀਦੀ ਹੈ। ਜਦੋਂ ਵੀ ਇਸ ਨੂੰ ਆਪਣੀ ਜ਼ਮੀਨ ਵਾਸਤੇ ਕਿਸੇ ਚੀਜ਼ ਦੀ ਜ਼ਰੂਰਤ ਹੁੰਦੀ ਹੈ ਤਾਂ ਇਸ ਨੂੰ ਹਰ ਚੀਜ਼ ਸ਼ਹਿਰ ਤੋਂ ਹੀ ਮਿਲਦੀ ਹੈ। ਇਨ੍ਹਾਂ ਲੋਕਾਂ ਦਾ ਵਕਤ ਬੜਾ ਕੀਮਤੀ ਹੁੰਦਾ ਹੈ। ਇਹ ਸਾਡੇ ਲਈ ਅਨਾਜ ਪੈਦਾ ਕਰਦੇ ਹਨ। ਇਨ੍ਹਾਂ ਦੇ ਖਾਹ ਮਖਾਹ ਫੇਰੇ ਨਹੀਂ ਪਵਾਉਣੇ ਚਾਹੀਦੇ। ਜਦੋਂ ਉਹ ਕੋਈ pumping set ਜਾਂ tuble-well ਲਗਵਾਉਣ ਵਾਸਤੇ ਦਰਖਾਸਤਾਂ ਦਿੰਦੇ ਹਨ ਤਾਂ ਉਨ੍ਹਾਂ ਦੀਆਂ ਦਰਖਾਸਤਾਂ ਤੇ ਛੇਤੀ ਤੋਂ ਛੇਤੀ ਫੈਸਲੇ ਕਰਨੇ ਚਾਹੀਦੇ ਹਨ। ਜ਼ਿਮੀਂਦਾਰ ਨੂੰ ਦਰਖਾਸਤਾਂ ਦੇ ਗੇੜ ਵਿਚ ਨਹੀਂ ਪਾਉਣਾ ਚਾਹੀਦਾ। ਉਸ ਦਾ ਜਵਾਬ ਉਸ ਨੂੰ ਤੁਰੰਤ ਹਾਂ ਜਾਂ ਨਾਹ ਵਿਚ ਹੀ ਦੇ ਦੇਣਾ ਚਾਹੀਦਾ ਹੈ। ਉਸ ਦੀ ਦਰਖਾਸਤ ਫੌਰਨ dispose of ਕਰ ਦੇਣੀ ਚਾਹੀਦੀ ਹੈ। ਜਦੋਂ ਉਹਨੂੰ ਥੋੜੀ ਜਿਹੀ ਚੀਜ਼ ਦੀ ਲੋੜ ਹੁੰਦੀ ਹੈ, Seed ਆਉਂਦਾ ਹੈ ਜਾਂ ਖਾਦ ਅਮੋਨੀਅਮ ਸਲਫੇਟ ਆਉਂਦਾ ਹੈ ਤਾਂ ਉਹਨੂੰ ਸ਼ਹਿਰਾਂ ਨੂੰ ਜਾਣਾ ਪੈਂਦਾ ਹੈ। ਇਕ ਬੋਰੀ ਸੀਮਿੰਟ ਦੀ ਖਾਤਰ ਉਸ ਨੂੰ ਤਹਿਸੀਲਦਾਰ ਤੋਂ ਪਰਮਿੰਟ ਲੈਣਾ ਪੈਂਦਾ ਹੈ। ਇਹ ਇਖਤਿਆਰਾਤ village level workers ਨੂੰ ਸੌਂਪ ਦੇਣੇ ਚਾਹੀਦੇ ਹਨ। ਇਹ ਇਖਤਿਆਰ ਪਿੰਡਾਂ ਵਿਚ ਹੀ ਰਹਿਣੇ ਚਾਹੀਦੇ ਹਨ; ਉਨ੍ਹਾਂ ਨੂੰ ਸਾਰਾ ਸਾਰਾ ਦਿਨ ਇਨ੍ਹਾਂ ਕਾਗਜ਼ੀ ਗੇੜਾਂ ਵਿਚ ਹੀ ਨਹੀਂ ਪਾਈ ਰਖਣਾ ਚਾਹੀਦਾ। ਉਨ੍ਹਾਂ ਨੂੰ ਅਨਾਜ ਪੈਦਾ ਕਰਨ ਵਿਚ ਸਹੂਲਤਾਂ ਮਿਲਣੀਆਂ

ਚਾਹੀਦੀਆਂ ਹਨ । ਜੇ ਕਿਸਾਨ ਨੇ ਗ਼ੱਲਾ ਪੈਦਾ ਕਰਨਾ ਹੈ ਤਾਂ ਹੀ ਮੰਡੀਆਂ ਵਿਚ ਅਨਾਜ ਆਉਣਾ ਹੈ । ਕਿਉਂਕਿ ਇਹ ਤਾਂ ਸਨ :

ਫੋਲ ਫੋਲ ਕੇ ਹਲ ਦੇ ਨਾਲ ਮਿਟੀ
ਰਹਿੰਦਾ ਸਦਾ ਤਕਦੀਰ ਨੂੰ ਭਾਲਦਾ ਇਹ ।

ਮੈਂ ਅਰਜ਼ ਕਰਦਾ ਹਾਂ ਕਿ ਕਿਸਾਨ ਨੂੰ ਇਮਦਾਦ ਹਰ ਵੇਲੇ ਦੇਣੀ ਚਾਹੀਦੀ ਹੈ । ਉਹਨੂੰ ਅਫਸਰਾਂ ਪਿਛੇ ਫੇਰੇ ਨਹੀਂ ਪਵਾਉਣੇ ਚਾਹੀਦੇ । ਉਹਨੂੰ ਸਾਫ ਸਾਫ ਜਵਾਬ ਦੇਣਾ ਚਾਹੀਦਾ ਹੈ । ਪੁਲ ਬਣਦੇ ਹਨ, ਭਾਖੜਾ ਬਣਦਾ ਹੈ । ਸੇਮ ਦੇ ਇਲਾਕਿਆਂ ਵਿਚ ਹੱਦਾਂ ਬਣਦੀਆਂ ਹਨ । ਪਰ ਸਾਨੂੰ ਸਮਝ ਨਹੀਂ ਆਉਂਦੀ ਕਿ ਕਿਸਾਨ ਇਕ ਇਕ ਬੋਰੀ cement ਦੀ ਖਾਤਰ ਕਿਸ ਤਰ੍ਹਾਂ ਦਰਖਾਸਤਾਂ ਲਈ ਫਿਰਦੇ ਹਨ ।

ਦੂਸਰੇ ਮੈਂ ਇਹ ਅਰਜ਼ ਕਰਦਾ ਹਾਂ ਕਿ ਪਿੰਡਾਂ ਦੇ ਲੋਕ ਦਰਖਾਸਤਾਂ ਲਈ ਫਿਰਦੇ ਹਨ ਸਕੂਲ ਬਨਾਉਣ ਵਾਸਤੇ ਉਹ ਜ਼ਮੀਨ ਦਿੰਦੇ ਹਨ; ਉਹ ਬਿਲਡਿੰਗ ਬਣਾ ਕੇ ਦਿੰਦੇ ਹਨ । ਜਦੋਂ ਉਨ੍ਹਾਂ ਨੂੰ ਮਨਜ਼ੂਰੀ ਮਿਲਦੀ ਹੈ ਤਾਂ ਪਹਿਲਾਂ 6 ਜਮਾਤਾਂ ਤਕ ਫੇਰ 8 ਜਮਾਤਾਂ ਤਕ ਅਤੇ 10 ਜਮਾਤਾਂ ਤਕ ਦੀ ਮਨਜ਼ੂਰੀ ਦਿੰਦੇ ਹਨ । ਪਰ ਜਦੋਂ ਸ਼ਹਿਰਾਂ ਵਿਚ ਸਕੂਲ ਖੋਲੇ ਜਾਂਦੇ ਹਨ ਕੋਈ ਜ਼ਮੀਨ ਜਾਂ ਬਿਲਡਿੰਗ ਲੋਨ ਨਹੀਂ ਦਿੰਦੇ ਪਰ ਉਨ੍ਹਾਂ ਦੀ ਹਰ ਤਰ੍ਹਾਂ ਨਾਲ ਇਮਦਾਦ ਕੀਤੀ ਜਾਂਦੀ ਹੈ । ਦੂਜੇ ਪਾਸੇ ਜ਼ਿਮੀਂਦਾਰ ਆਪਣੇ ਹੱਥਾਂ ਨਾਲ ਜ਼ਮੀਨ ਖੋਦ ਕੇ ਤੇ ਉਸ ਦੀ ਮਿਟੀ ਆਪਣੇ ਸਿਰਾਂ ਤੇ ਢੋ ਕੇ ਸਕੂਲਾਂ ਦੀਆਂ ਨੀਹਾਂ ਤਿਆਰ ਕਰ ਕਰ ਕੇ ਦਿੰਦੇ ਹਨ । ਇਸ ਲਈ ਸਾਨੂੰ ਇਨ੍ਹਾਂ ਪਿੰਡਾਂ ਦੀ ਇਮਦਾਦ ਕਰਨੀ ਚਾਹੀਦੀ ਹੈ ਕਿਉਂਕਿ ਸਾਨੂੰ ਪਤਾ ਹੈ ਕਿ ਆਉਣ ਵਾਲੇ ਹਿੰਦੁਸਤਾਨ ਵਿਚ ਪੰਡਤ ਜਵਾਹਰ ਲਾਲ ਵਰਗੇ ਇਨ੍ਹਾਂ ਪਿੰਡਾਂ ਵਿਚੋਂ ਹੀ ਪੈਦਾ ਹੋਣੇ ਹਨ । ਇਨ੍ਹਾਂ ਪਿੰਡਾਂ ਵਿਚ ਸਕੂਲ ਖੋਲ੍ਹਣ ਵਾਸਤੇ ਕੋਈ ਦਿੱਕਤ ਨਹੀਂ ਆਉਣੀ ਚਾਹੀਦੀ । ਲੁਧਿਆਣੇ ਜ਼ਿਲੇ ਵਿਚ ਮੈਨੂੰ ਪਤਾ ਹੈ ਕਿ ਉਥੇ ਇਕ ਬਿਲਡਿੰਗ ਪਿੰਡ ਨੇ ਤਿਆਰ ਕੀਤੀ ਹੈ ਪਰ ਉਥੇ ਸਰਕਾਰ ਦੇ ਸਕੂਲ ਨਾ ਖੋਲ੍ਹਣ ਕਰਕੇ ਪਿੰਡ ਦੀ ਬਿਲਡਿੰਗ ਬਿਲਕੁਲ ਬੇਕਾਰ ਹੋ ਗਈ ਹੈ ।

ਇਸ ਤੋਂ ਇਲਾਵਾ ਕੋਆਪਰੇਟਿਵ ਦੀ ਗਲ ਹੈ । ਜ਼ਿਲਾ ਬਰਨਾਲਾ ਵਿਚ ਪੈਪਸੂ ਦੇ ਰਹਿਣ ਤਕ ਤਾਂ ਉਨ੍ਹਾਂ ਲੋਕਾਂ ਨੂੰ ਕਿਸ਼ਤਾਂ ਰਾਹੀਂ ਪੈਸੇ ਮਿਲਦੇ ਰਹੇ ਪਰ ਫੇਰ ਬੰਦ ਕਰ ਦਿਤੇ । ਇਸ ਤਰ੍ਹਾਂ ਦੀਆਂ ਗੱਲਾਂ ਹਨ ਜੋ ਮੈਂ ਵਜ਼ੀਰ ਇੰਨਚਾਰਜ ਸਾਹਿਬ ਦੇ ਧਿਆਨ ਵਿਚ ਲਿਆਉਣੀਆਂ ਚਾਹੁੰਦਾ ਹਾਂ । ਇਹ ਠੀਕ ਹੈ ਕਿ ਜਿਹੜਾ ਇਹ Resolution ਆਇਆ ਹੈ ਅਸੀਂ ਇਸ ਨੂੰ follow ਕਰਨਾ ਹੈ । ਇਸ ਲਈ ਨਹੀਂ ਕਿ ਕਿਸੇ ਗਲ ਤੋਂ ਡਰ ਕੇ ਬਲਕਿ ਇਸ ਨਾਲ ਲੋਕਾਂ ਦਾ ਬਹੁਤ ਭਲਾ ਹੈ । ਮੈਂ ਕਹਿੰਦਾ ਹਾਂ ਕਿ ਸਾਨੂੰ ਲੋਕਾਂ ਦੀਆਂ ਸ਼ਿਕਾਇਤਾਂ ਦੂਰ ਕਰਨੀਆਂ ਚਾਹੀਦੀਆਂ ਹਨ । ਤੁਸੀਂ ਵੇਖਦੇ ਹੋ ਕਿਸ ਤਰ੍ਹਾਂ ਮੈਂਬਰਾਂ ਦੇ ਨਾਲ ਲੋਕੀਂ ਆਏ ਹਨ । ਉਹ ਤਾਂ ਹੀ ਆਉਂਦੇ ਹਨ ਕਿ ਉਨ੍ਹਾਂ ਦਾ ਕੰਮ ਪੂਰੀ ਤਰ੍ਹਾਂ ਨਹੀਂ ਹੁੰਦਾ । ਉਨ੍ਹਾਂ ਲੋਕਾਂ ਦੇ ਛੇਤੀ ਤੋਂ ਛੇਤੀ ਫੈਸਲੇ ਹੋਣੇ ਚਾਹੀਦੇ ਹਨ । ਮਾਤਹਿਤ ਅਫਸਰਾਂ ਨੂੰ ਇਸ ਬਾਰੇ ਵਾਰਨਿੰਗ ਹੋਣੀ ਚਾਹੀਦੀ ਹੈ । Beneficial departments, ਜਿਨ੍ਹਾਂ ਦਾ ਤਾਲੁਕ ਸਿਧਾ ਕਿਸਾਨਾਂ ਨਾਲ ਹੈ ਉਨ੍ਹਾਂ ਨੂੰ ਵੇਖਣਾ ਚਾਹੀਦਾ ਹੈ ਕਿ ਕਿਸਾਨਾਂ ਦਿਆਂ ਕੰਮਾਂ ਵਿਚ ਰੁਕਾਵਟ ਨਾ ਪਵੇ, ਉਨ੍ਹਾਂ ਨੂੰ ਜ਼ਮੀਨਾਂ ਦੇ ਦੇਣ ਵਾਸਤੇ ਕਿਸੇ ਕਿਸਮ ਦੀ ਰੁਕਾਵਟ ਨਹੀਂ ਪੈਣੀ ਚਾਹੀਦੀ । ਉਨ੍ਹਾਂ ਨੂੰ ਇਕ ਮਾਮੂਲੀ ਕੰਮ ਪਿਛੇ 4-4 ਫੇਰੇ ਪਾਉਣੇ ਪੈਂਦੇ ਹਨ । ਇਹ ਸਹੂਲਤਾਂ ਉਨ੍ਹਾਂ ਨੂੰ ਪਿੰਡਾਂ ਵਿਚ ਮਿਲਣੀਆਂ ਚਾਹੀਦੀਆਂ ਹਨ ।

[ਸਰਦਾਰ ਕਰਤਾਰ ਸਿੰਘ ਦੀਵਾਨਾ]

ਇਕ ਨਵੀਂ ਗਲ ਹੋਰ ਮੈਂ ਅਰਜ਼ ਕਰਾਂ ਕਿ ਨਹਿਰਾਂ ਟੁਟਦੀਆਂ ਹਨ । ਉਨ੍ਹਾਂ ਨੂੰ ਨਹਿਰ ਵਾਲੇ ਪਹਿਲਾਂ ਆਪ ਹੀ ਤੁੜਾ ਦਿੰਦੇ ਹਨ ਅਤੇ ਟੁਟ ਦੇ ਪੈਸੇ ਲੋਕਾਂ ਤੇ ਪਾ ਦਿੰਦੇ ਹਨ । ਇਨ੍ਹਾਂ ਦੇ ਪੈਸੇ ਪਾਉਣ ਵਾਲੇ ਵੀ ਨਹਿਰ ਦੇ S. D. O.s ਹੁੰਦੇ ਹਨ ਅਤੇ ਜਦੋਂ ਫੈਸਲਾ ਕਰਨਾ ਹੁੰਦਾ ਹੈ ਉਦੋਂ ਵੀ ਇਹ ਹੀ ਹੁੰਦੇ ਹਨ । ਇਸ ਤਰ੍ਹਾਂ ਜ਼ਿਮੀਂਦਾਰਾਂ ਦਾ ਹੀ ਨੁਕਸਾਨ ਹੁੰਦਾ ਹੈ । ਇਨ੍ਹਾਂ ਦੇ ਵਿਚਾਲੇ ਕੋਈ ਹੋਰ ਨਿਰਪਖ ਆਦਮੀ ਹੋਣਾ ਚਾਹੀਦਾ ਹੈ । ਇਸ ਲਈ ਮੈਂ ਲੀਡਰ ਆਫ ਦੀ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਕਿਸਮ ਦੇ ਜਿਹੜੇ ਜ਼ਿਮੀਂਦਾਰਾਂ ਨਾਲ ਧੋਖੇ ਹੁੰਦੇ ਹਨ ਇਹ ਦੂਰ ਹੋਣੇ ਚਾਹੀਦੇ ਹਨ । ਇਸ ਤਰ੍ਹਾਂ ਦਾ ਇਹ Resolution ਲਿਆ ਕੇ ਅਸੀਂ ਇਹ ਭਰਾਵਾਂ ਵਾਲੀ ਗੱਲ ਕੀਤੀ ਹੈ । ਇਹ ਰੇਜ਼ੋਲਿਊਸ਼ਨ ਬੜਾ ਚੰਗਾ ਹੈ ਅਤੇ ਇਸ ਰਾਹੀਂ ਸਾਰੀਆਂ ਖਾਮੀਆਂ ਵਲ ਧਿਆਨ ਦਵਾਇਆ ਗਿਆ ਹੈ ।

**चौधरी साधू राम** (नारायणगढ़, जनरल) : प्रधान जी, मैं इस रेजोल्यूशन के पेश करने पर मौलवी साहब को दिली बधाई देता हूं, क्योंकि इस के ज़रिये से मौलवी साहब ने एक निहायत ही अहम मसला की तरफ हाऊस का ध्यान दिलाया है । जहां तक अपोज़ीशन और ट्रेज़री बैंचिज़ का ताल्लुक है, इन के सोचने में एक बुनियादी फर्क है । ट्रेज़री बैंचिज़ से मौलवी साहब, जिन्होंने कि हाऊस का ध्यान इस तरफ दिलाया है, का मंशा बहुत नेक है और उन का मतलब रेड टेपिज़्म दूर करने से है लेकिन जहां तक अपोजीशन का ताल्लुक है, वह दोस्त इस चीज़ को दूर नहीं करना चाहते बल्कि ज्यादा गड़बड़ पैदा करना चाहते हैं । तो मैं आप के द्वारा मिनिस्ट्री के नोटिस में कुछ ऐसी बातें लाना चाहता हूं जिन की तरफ ध्यान देने की ज़रूरत है ।

पहिली बात यह है कि सन् 1952 में देहात की तरफ से और खास कर हमारी constituency नारायणगढ़ के देहात की तरफ से, जहां पर पीने के पानी की बहुत भारी किल्लत है, सेनीटरी बोर्ड के पास दरख्वास्तें भेजीं लेकिन हैरानी की बात यह है कि उन पर आज तक कोई अमल नहीं हुआ । यह एक केस मेरे पास है कि जिस पर सिर्फ तारीखें ही तारीखें पड़ी हैं और यह ज़ाहिर है कि वह केस एक स्थान से दूसरे स्थान पर घूमता रहा । कभी अम्बाले तो कभी शिमला, और कसौली होता हुआ चंडीगढ़ पहुंच गया है । दरखास्त देने वालों को अभी तक एक पैसा भी नहीं मिला ।

हमारी सरकार की बढ़िया से बढ़िया स्कीमें चलती हैं और अनेक प्रोग्राम बनते हैं, लेकिन जब ऐसे ऐसे अहम मसलों का सालहा साल फैसला नहीं होता तो लोगों पर इस का अच्छा असर नहीं पड़ता ।

इस के अलावा P.W.D. के अन्दर हमारे सामने ऐसे केसिज़ हैं कि 1946 के अन्दर सड़क बन जाती है और उस पर किसी किस्म की ज़मीन acquire नहीं होती । मालिया ज़मीदारों को देना पड़ता है और मिट्टी के पैसे लोगों को नहीं दिये जाते । इतना ही नहीं जो दरखास्तें दी जाती हैं वह गुम हो जातीं हैं ।

Secretariat की बात बतलाता हूं। इरीगेशन का एक अहम मसला है। इस में हमने गवर्नमैंट को एप्रोच किया। और वह सन् 1949 में वक्त की गवर्नमैंट के नोटिस में मैं लाया। एक वज़ीर मुताल्लिका मौके पर गए और उन्होंने वहीं पर announce किया कि डेढ़ लाख रुपया ताल की स्कीम के लिये प्रोवाइड किया जाता है। लेकिन सन् 1952 में जब मैं elect हो कर आता हूं तो देखता हूं कि उन कागज़ात का पता नहीं लगता। उस के बाद दोबारा उस की प्रोपोज़ल बनती है, amount sanction होता है पिछले बजट के अन्दर; और उस पर वायदे होते हैं कि उसे एक महीने के अन्दर अन्दर पूरा किया जाएगा लेकिन होता कुछ नहीं। आखिर 27 नवम्बर को एक meeting होती है पटियाले में Irrigation और Power मिनिस्टर चौ० शेर सिंह, जो इस से पहिली मिनिस्ट्री में थे, की प्रधानगी में। और फैसला इस बात का होता है कि यह काम बहुत जल्द शुरू कर दिया जाएगा, लेकिन जब मैं ने उस Chief Engineer से पूछा कि काम क्यों शुरू नहीं हुआ तो जवाब मिलता है कि अगले बजट में रुपया रखा जाएगा। हालांकि रुपया बजट में already provided है। न उस पर कोई execution है और न पता है कि वह चीज़ कहां है। तो मैं कहता हूं कि यह चीज़ें हैं जो लोगों को सब से ज़्यादा तकलीफें देती हैं।

हमारी गवर्नमैंट का जो प्रोग्राम है, उस के दो aspects हैं। एक यह है कि जिससे development का ताल्लुक है। सड़कें बनाई जाती हैं, बिजली पहुंचाई जाती है, नहरें निकलती हैं, स्कूल खोले जाते हैं और इस तरह के बहुत से काम होते हैं। मैं यह सुनता हूं कि एक-एक घर के अन्दर आज इस बात का चर्चा है कि गवर्नमैंट शानदार काम कर रही है और आज इस बात का यकीन हो गया है लोगों को कि जो काम 10 या 15 साल पहिले होने नामुमकिन थे वह आज मुमकिन हो गए हैं। लेकिन गवर्नमैंट के आफिसिर्ज़ का जहां तक ताल्लुक है उन की बाबत लोगों की इस से उल्टी opinion है; और वह समझते हैं कि अंग्रेज़ के राज्य से भी ज़्यादा तकलीफ आज उन को होती है।

आज जैसी लोगों की opinion है कि ज़्यादा से ज़्यादा अंधेरगर्दी मची हुई है, यह है या नहीं मैं इस के बारे में नहीं कहता लेकिन यह बात कहता हूं कि उस वक्त लोगों के जज़बात इतने नहीं उभरे थे; लोग गवर्नमैंट से इतनी तवक्को नहीं करते थे। लेकिन आज लोग गवर्नमैंट से ज्यादा से ज्यादा तवक्को करते हैं। आज हमारी तरफ से एलान होता है और मैं समझता हूं कि वह एलान बहुत ही नेक नियती पर मबनी है, लेकिन उस पर अमल नहीं होता। तो चेयरमैन साहब इस सिलसिले में आपके ज़रिये अपनी मिनिस्ट्री को एक दो concrete suggestions देना चाहता हूं और मैं समझता हूं कि अगर उन पर अमल किया जाए तो यह चीज़ खत्म हो सकती है।

एक चीज़ सब से बड़ी जो मेरी नज़रों में है और जिस की तरफ शायद बहुत से मैम्बरान ने भी ध्यान दिलाया हो वह यह है कि किसी भी ऐप्लीकेशन के बारे में किसी भी मुताल्लिका अफसर को पता नहीं होता कि उस की कितनी मियाद होगी और आया उस का जवाब देने की उस अफसर की जिम्मेदारी है या नहीं। इस लिये अगर कोई टाइम लिमिट मुकर्रर हो

[चौधरी साधू राम]

जाए और इस किस्म की तकसीम हो जाए कि इस किस्म के केसिज़ का, इतने दिनों के अन्दर लाज़िमी तौर पर फैसला हो जाना चाहिये; और फैसला न होने की सूरत में मुताल्लिका आफीसर पर बाकायदा कोई सज़ा रखी जाए तो मैं समझता हूं कि यह चीज़ काफी हद तक दूर हो सकेगी ।

इस से बड़ी चीज़ जो कि गवर्नमैंट के वर्किंग के अन्दर बुनियादी defect है, वह यह है कि गांव से ले कर ऊपर के लैवल तक कोई जिम्मेदार अफसर नहीं है, जो यह समझता हो कि फलां केस की शुनवाई की उस की जिम्मेदारी है । मैं यह जानता हूं कि जहां तक powers का सवाल है उन में ऐसा confusion है कि कुछ पता नहीं लगता । अगर हम किसी केस के बारे में किसी अफसर से पूछते हैं, तो वह कहता है कि वह केस दूसरे दफ्तर में भेजा है और वहां जाते हैं तो बतलाया जाता है कि किसी दूसरे दफ्तर में केस गया है । जहां तक विलेज लेवल दफ्तर का ताल्लुक है तो वहां एक ही काम के लिये 10 या 12 आदमी जिम्मेदार होते हैं । पटवारी वहां होता है, जंगलात का दारोगा वहां होता है, पंचायत का सैक्रेटरी वहां होता है; इसी तरीके से और कई आदमी एक जैसे काम के लिये होते हैं । लेकिन शिकायतें दूर नहीं होती हैं ।

विलेज लैवल का जहां तक ताल्लुक है वहां हम देखते हैं कि 10,10, 12,12 आदमी होते हैं जब कि पहिले सिर्फ एक चौकीदार होता था क्योंकि अंग्रेज़ के ज़माने में कोई development का काम नहीं होता था । तो उस वक्त जो भी गवर्नमैंट का आदमी गांव में जाता था वह चौकीदार को पकड़ लेता था और अपना काम करता था । उस वक्त चौकीदार के ऊपर जिम्मेदारी होती थी लेकिन आज कल 10 या 12 आदमी तो होते हैं पर जिम्मेदारी किसी की नहीं होती । इस लिये अगर आपने efficiency लानी है काम के अन्दर तो गांव में एक आदमी को ज़िम्मेदार करार दिया जाए और फिर चाहे वह ग्राम सेवक हो या सेक्रेटरी हो उस के ज़िम्मे 20,30 गांव की बजाए एक या दो गांव दिये जाएं । या कोई भी definite area आबादी का दे दिया जाये और बाकी के लोगों को ऐसा overhaul किया जाए जिस से काम की efficiency बढ़े ।

मैं एक बात और कहना चाहता हूं कि आज जगह जगह sub-divisions पैदा हो चुके हैं, और वहां पर आपने S.D.Os. रखे हुए हैं । लेकिन जहां मैं जाता हूं और कोई चीज़ की शिकायत उन के नोटिस में लाता हूं तो जवाब मिलता है कि साहब, मैं इस के लिये ज़िम्मेदार नहीं हूं ।

तो मैं यह request करूंगा Chairman साहिब आप के through, मिनिस्टर साहिब से कि वह तहसील level पर या sub-division level पर officer मुकर्रा को ज़िम्मेदार ठहराएं ताकि यह तकलीफ दूर हो सके । उस आफिसर को अगर powers न हों तो वह दी जाएं और उस को ज़िम्मेदार ठहराया जाए कि तहसील के अन्दर जो काम होता है उस का वह responsible होगा । वरना इस के बगैर आप की जो decentralisation है वह defective होगी और लोगों की तकलीफें कम नहीं

6 p. m.

हो सकतीं । अगर आप tahsil level पर अफसर या S. D. O. को मुकर्रर करते हैं लेकिन उस को powers delegate नहीं करते, उन को responsibility नहीं देते और cases के लिये time-limit मुकर्रर करके उन की disposal कराने का ज़रिया नहीं बनाते उस वक्त तक यह सारी जो दूसरी remedies हैं वह superfluous होंगी । इस के इलावा काम जो है वह कानून के मुताबिक तब तक नहीं हो सकेगा । अगर गवर्नमैण्ट मेरी suggestion को मन्ज़ूर कर ले तो बहुत से cases का फैसला tahsil level पर ही हो सकता है और D.Cs के पास सिर्फ वह दरखास्तें आएंगी जिन का फैसला करने के लिये निचला अफसर competent न हो । तो, चेयरमैन साहिब, इस तरह से Deputy Commissioners की सरदर्दी कम हो जाती है और हम गलत बातों के लिये या छोटी २ बातों के लिये अपने electorate जो आप के पास लाते हैं वह भी बन्द हो जाएंगे । फिर हम लोगों को ज़्यादा bold हो कर यह कह सकते हैं कि आप के लिये यहां अफसर मुकर्रर कर दिये हैं, इस लिये कहीं दूर जाने की ज़रूरत नहीं है । चेयरमैन साहिब, जिस हद तक हम backward area से ताल्लुक रखते हैं उसी हद तक हमारे साथ ज़्यादा बेइन्साफी और ज़्यादती होती है । इस लिये हम इन चीज़ों को ज़्यादा समझते हैं बनिसबत किसी दूसरे के । मैं ने public worker होने के नाते जो कुछ महसूस किया है वह दो तीन बातें, चेयरमैन साहिब, आप के द्वारा अपने मिनिस्टरों के सामने रखी हैं । मैं उम्मीद करता हूं कि सरकार मेरी suggestions पर गौर कर के इस सिलसिले में कदम उठाएगी ।

**वित्त मंत्री** (श्री मोहन लाल) : चेयरमैन साहिब, जिस जज़बे के तहत मेरे भाई मौलवी अब्दुल गनी ने यह resolution इस हाऊस के सामने रखा है मैं उस की कद्र करता हूं और उस को दाद देता हूं । इस resolution के ज़रिये जैसा कि अभी अभी बतलाया गया चार ज़रूरी बातें हैं जिन की तरफ मौलवी साहिब ने गवर्नमैंट का ध्यान दिलाया है । पहली बात तो यह है कि जो मौजूदा procedure है files को dispose of करने का वह अच्छा नहीं क्योंकि इस में delay हो जाती है । दूसरी यह बात कि इस procedure की वजह से गवर्नमैंट का नुकसान होता है । तीसरी बात यह है कि public का नुकसान होता है और चौथी बात जिस की तरफ खास कर तवज्जुह दिलाई गई वह यह है कि एक कमेटी मुकर्रर करनी ज़रूरी है जो इस मामले की जांच पड़ताल कर के रिपोर्ट पेश करे ताकि नुकायस को दूर करने की कोशिश की जाए और red-tapism को दूर करने के लिये कुछ कदम उठाए जाएं । यह चारों बहुत ज़रूरी बातें हैं इन के मुताल्लिक जो कुछ भी कहा गया है वह सही नियत से कहा गया है और मैं इस बात में इत्तफाक करता हूं । गवर्नमैण्ट को इस बात से अच्छी तरह वाकफियत है कि red-tapism की वजह से कहीं कहीं delay ज़रूर हो जाया करती है । यही वजह है कि कई बार गवर्नमैण्ट इस बात को तसलीम करती हुई यह declare कर चुकी है कि वह फ़लां फ़लां कदम उठा रही है और यह यह कदम उठाने का इरादा रखती है । तो मेरा कहने का मतलब

[ਕਾਮਰੇਡ ਜੰਗੀਰ ਸਿੰਘ]

ਦਾ ਮੁੱਦਾ ਹੈ 66,53,055 ਰੁਪਏ ਮਾਮਲਾ ਹੀ ਬਣ ਜਾਂਦਾ ਹੈ । ਸਪੀਕਰ ਸਾਹਿਬ, ਏਥੇ ਹੀ ਬੱਸ ਨਹੀਂ, ਇਹ ਜ਼ਮੀਨ ਜਿਹੜੀ ਹੈ ਹੋਰ ਬਹੁਤ ਸਾਰੇ ਘੇਰਿਆਂ ਵਿਚ ਬੰਦ ਹੋ ਰਹੀ ਹੈ । ਜਿਥੇ ਹਰਜੀਨਾਂ ਨੂੰ ਜ਼ਮੀਨ ਦੇਣ ਦਾ ਮਸਲਾ ਬਣ ਜਾਂਦਾ ਹੈ ਤਾਂ ਸਾਡੇ ਹਰੀਜਨ ਭਰਾ, ਜਿਨ੍ਹਾਂ ਤੋਂ ਮੈਂ ਆਸ ਕਰਦਾ ਹਾਂ, ਇਹ ਗੱਲ ਕਰਦੇ ਨੇ । ਇਹ ਪਿੰਡਾਂ ਵਿਚ ਜਾ ਕੇ ਆਪਣੇ ਵਿਚਾਰ ਰਖਦੇ ਨੇ । ਅੱਜ ਉਹ ਹਰੀਜਨ ਵੀਰ ਚਾਹੁੰਦੇ ਨੇ ਕਿ ਇਹੋ ਜਿਹਾ ਮਤਾ ਆਏ । ਇਹ ਹਰਜੀਨਾਂ ਵਾਲਾ ਮਸਲਾ ਹੈ । ਉਨ੍ਹਾਂ ਨੂੰ ਜ਼ਮੀਨ ਪੱਕੇ ਪਟੇ ਤੇ ਦਿੱਤੀ ਜਾਏ । ਖਾਸ ਤੌਰ ਤੇ ਜਿਹੜੀ ਬੰਜਰ ਜ਼ਮੀਨ ਹੈ ਯਾ ਜਿਹੜੀ ਹੋਰ ਫਾਲਤੂ ਜ਼ਮੀਨ ਪਈ ਹੈ ਉਹ ਹਰੀਜਨਾਂ ਅਤੇ ਗ਼ਰੀਬ ਕਿਸਾਨਾਂ ਨੂੰ ਦਿੱਤੀ ਜਾਏ । ਅੱਜ ਗਰੀਬ ਕਿਸਾਨ ਅਤੇ ਹਰੀਜਨ ਨੰਗੇ ਅਤੇ ਭੁੱਖੇ ਹਨ, ਤਾਕਿ ਅੰਨ ਨਾਲ ਉਹ ਆਪਣਾ ਢਿੱਡ ਭਰ ਸਕਣ । ਇਹ ਜ਼ਮੀਨ ਹਰੀਜਨਾਂ ਨੂੰ ਹਾਲੀ ਮਾਲੀਏ ਤੇ ਦਿੱਤੀ ਜਾਏ । ਅੱਜ ਇਹ ਦੇਖਿਆ ਜਾਂਦਾ ਹੈ ਕਿ ਸਰਕਾਰ ਵੱਲੋਂ ਹਰੀਜਨਾਂ ਲਈ ਕੋਈ ਸਾਧਨ ਨਹੀਂ ਕੀਤਾ ਜਾਂਦਾ ਜਿਸ ਤਰ੍ਹਾਂ ਕਿ ਵਿਦਿਆਰਥੀਆਂ ਦੀ ਵਿਦਿਆ ਦਾ ਮਸਲਾ ਹੈ । ਵਿਦਿਆ ਇਕ ਲਾਜ਼ਮੀ ਚੀਜ਼ ਹੈ । ਵਿਦਿਆ ਕਿਸੇ ਆਮਦਨੀ ਤੋਂ ਬਗੈਰ ਨਹੀਂ ਪੜ੍ਹਾਈ ਜਾ ਸਕਦੀ । ਹਰਜੀਨ ਵੀਰਾਂ ਨੂੰ ਇਹ ਗੱਲ ਏਥੇ ਲਿਆਉਣੀ ਚਾਹੀਦੀ ਹੈ । ਭਾਵੇਂ ਉਹ M.L.A. ਬਣੇ ਹੋਣ, ਪਰ ਸਾਡੇ ਜਿਹੜੇ ਪੰਜਵੀਂ, ਸਤਵੀਂ ਜਮਾਤ ਵਾਲੇ ਹਰੀਜਨ ਹਨ ਉਹ ਵਜ਼ੀਫੇ ਤੋਂ ਬਗੈਰ ਹਨ । ਨਵੇਂ ਪੰਜਾਬ ਦੇ ਬਣਨ ਨਾਲ ਸਾਨੂੰ ਖੁਸ਼ੀ ਤਾਂ ਬਹੁਤ ਹੈ ਪਰ ਜਿਹੜੇ ਹਰੀਜਨ ਵਿਦਿਆਰਥੀਆਂ ਦੇ ਵਜ਼ੀਫ਼ੇ ਬੰਦ ਕਰ ਦਿਤੇ ਨੇ ਇਹ ਬੰਦ ਨਹੀਂ ਹੋਣੇ ਚਾਹੀਦੇ । ਵਜ਼ੀਫੇ ਤੋਂ ਬਗੈਰ ਉਨ੍ਹਾਂ ਦੀ ਪੜ੍ਹਾਈ ਨਹੀਂ ਹੋ ਸਕਦੀ । ਅੱਜ ਸਤਵੀਂ ਅੱਠਵੀਂ ਜਮਾਤ ਵਿਚ ਪੜ੍ਹਨ ਵਾਲੇ ਹਰੀਜਨ ਮੁੰਡੇ ਘਰ ਬੈਠੇ ਨੇ; ਤੀਜੀ ਜਾਂ ਪੰਜਵੀਂ ਜਮਾਤ ਵਾਲਿਆਂ ਦੀ ਤਾਂ ਪੁਛਣ ਦੀ ਲੋੜ ਹੀ ਨਹੀਂ । ਸਪੀਕਰ ਸਾਹਿਬ, ਹਰੀਜਨਾਂ ਲਈ ਕੋਈ ਇਹੋ ਜਿਹਾ ਸਾਧਨ ਹੋਏ ਜਿਸ ਨਾਲ ਉਹ ਆਪਣਾ ਢਿੱਡ ਭਰ ਸਕਣ ਅਤੇ ਆਪਣੇ ਬੱਚਿਆਂ ਨੂੰ ਵੀ ਪਾਲ ਸਕਣ ।

ਅੱਜ ਇਹ ਹਾਲਤ ਬਣ ਚੁੱਕੀ ਹੈ ਕਿ ਹਰੀਜਨਾਂ ਦੇ ਬੱਚੇ ਪੈਸੇ ਤੋਂ ਬਗੈਰ ਫੱਟੀ ਨਹੀਂ ਲੈ ਸਕਦੇ ਅਤੇ ਕੋਈ ਕਿਤਾਬ ਨਹੀਂ ਲੈ ਸਕਦੇ । ਇਨ੍ਹਾਂ ਵਿਦਿਆਰਥੀਆਂ ਦਾ ਬੜਾ ਜ਼ਰੂਰੀ ਮਸਲਾ ਹੈ । ਆਸ ਹੈ ਇਸ ਗੱਲ ਤੇ ਵਿਚਾਰਿਆ ਜਾਏਗਾ । ਪਰ, ਸਪੀਕਰ ਸਾਹਿਬ, ਦੇਖਿਆ ਜਾਂਦਾ ਹੈ ਕਿ ਮੇਰੇ ਆਪਣੇ ਇਲਾਕੇ ਵਿਚ ਇਕ ਮਿਡਲ ਸਕੂਲ ਹੈ, ਉਥੇ ਦੋ ਚਾਰ ਮਿਡਲ ਤੇ ਹਾਈ ਸਕੂਲ ਹੋ ਸਕਦੇ ਨੇ । ਧੂਰੀ ਦੇ ਅੰਦਰ ਇਤਨੇ ਵਿਦਿਆਰਥੀ ਨੇ ਪਰ ਸਰਕਾਰ ਵਲੋਂ ਕੋਈ ਹਾਈ ਸਕੂਲ ਨਹੀਂ, ਪ੍ਰਾਈਵੇਟ ਸਕੂਲ ਹਨ, ਬੀਬੀਆਂ ਲਈ ਗਰਲਜ਼ ਸਕੂਲ ਨਹੀਂ ਹੈ । ਇਤਨੀ ਵਡੀ ਆਬਾਦੀ ਅੰਦਰ ਹਾਈ ਜਾਂ ਗਰਲਜ਼ ਸਕੂਲ ਸਰਕਾਰ ਵਲੋਂ ਨਹੀਂ । ਇਸ ਲਈ ਚਾਹੀਦਾ ਹੈ ਕਿ ਸਰਕਾਰ ਵਲੋਂ ਗਰਲਜ਼ ਸਕੂਲ ਕਾਇਮ ਕੀਤਾ ਜਾਵੇ । (*Interruptions*)

**Mr. Speaker**: Order please. No interruptions please.

**ਕਾਮਰੇਡ ਜੰਗੀਰ ਸਿੰਘ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਸ ਮਸਲੇ ਨੂੰ ਤਸ਼ਰੀਹ ਨਾਲ ਦੱਸਿਆ ਜਾਵੇ ਜਿਥੇ ਕਿ ਵਿਦਿਆ ਦੀ ਖ਼ਾਸ ਲੋੜ ਹੈ । ਕਈ ਭਰਾਵਾਂ ਨੂੰ ਇਸ ਗੱਲ ਦੀ ਤਕਲੀਫ਼ ਹੈ । ਏਸ ਕਰਕੇ ਮੈਂ ਇਹ ਅਰਜ਼ ਕਰਦਾ ਹੋਇਆ ਇਸ ਮਤੇ

ਤੇ ਇਕ ਅਪੀਲ ਕਰਾਂਗਾ ਸਾਰਿਆਂ ਨੂੰ, ਖ਼ਾਸ ਕਰਕੇ ਹਰੀਜਨ ਵੀਰਾਂ ਅੱਗੇ ਕਿ ਜਿਹੜੀ ਇਤਨੀ ਬੰਜਰ ਜ਼ਮੀਨ ਪਈ ਹੈ, ਜੋ ਕਾਸ਼ਤ ਤੋਂ ਬਿਨਾਂ ਪਈ ਹੈ, ਉਹ ਹਰੀਜਨਾਂ ਨੂੰ ਅਤੇ ਭੋਂ-ਹੀਣ ਗ਼ਰੀਬ ਕਿਸਾਨਾਂ ਨੂੰ ਦਿੱਤੀ ਜਾਏ ਤਾਂ ਹੋ ਸਕਦਾ ਹੈ ਹਰੀਜਨ ਆਪਣੀ ਗੌਰਮਿੰਟ ਨੂੰ ਏਸ ਤਰ੍ਹਾਂ ਉਚਾ ਮੰਨਣ ਜਿਸ ਤਰ੍ਹਾਂ ਭੁੱਖੇ ਮਰਦੇ ਨੂੰ ਅੰਨ ਮਿਲ ਜਾਂਦਾ ਹੈ । ਅੱਜ ਸਰਕਾਰ ਨੇ ਉਨ੍ਹਾਂ ਦੀ ਇਸ ਤਰ੍ਹਾਂ ਦੀ ਹਾਲਤ ਬਣਾਈ ਹੋਈ ਹੈ । ਅਸੀਂ ਦੇਖਦੇ ਹਾਂ ਕਿ ਹਰੀਜਨਾਂ ਲਈ ਰੂੜੀ, ਟੱਟੀਆਂ ਆਦਿ ਲਈ ਕੋਈ ਜਗ੍ਹਾ ਨਹੀਂ ਛੱਡੀ ਜਾਂਦੀ ।

**ਸਰਦਾਰ ਜਸਦੇਵ ਸਿੰਘ ਸੰਧੂ** : ਸਭ ਛੱਡੀਆਂ ਜਾਂਦੀਆਂ ਨੇ ।

**ਸਰਦਾਰ ਭਾਗ ਸਿੰਘ** : ਕੀ ਇਕ Communist Member ਨੂੰ ਗ਼ਲਤ ਗੱਲ ਕਹਿਣ ਦਾ ਅਧਿਕਾਰ ਹੈ ?

**ਕਾਮਰੇਡ ਜਗੀਰ ਸਿੰਘ** : ਮੇਰੇ ਭਰਾ ਇਸ ਤਰ੍ਹਾਂ ਨਾ ਕਰਨ । ਹਰਜੀਨਾਂ ਲਈ ਰੂੜੀ, ਟੱਟੀਆਂ ਆਦਿ ਲਈ ਜਗ੍ਹਾ ਨਹੀਂ ਛੱਡੀ ਜਾਂਦੀ । ਜੇਕਰ ਇਹ ਜ਼ਮੀਨ ਕਿਸੇ ਰਕਬੇ ਅੰਦਰ ਮੁਨਾਸਬੀ ਨੇੜੇ ਲਿਆ ਕੇ ਛੱਡੀ ਜਾਵੇ ਤਾਂ ਹਰੀਜਨ ਇਸ ਜ਼ਮੀਨ ਦੀ ਆਬਾਦੀ ਤੋਂ ਵਧੇਰੇ ਲਾਭ ਉਠਾ ਸਕਦੇ ਨੇ । ਐਨੀ ਗੱਲ ਕਹਿੰਦਾ ਹੋਇਆ ਮੈਂ ਇਸ ਮਤੇ ਦੀ ਹਮਾਇਤ ਕਰਦਾ ਹਾਂ ਅਤੇ ਨਾਲ ਹੀ ਇਹ ਤਰਮੀਮ ਪੇਸ਼ ਕਰਦਾ ਹਾਂ ਕਿ ਜਿਥੇ ਕਰਜ਼ਿਆਂ ਲਈ ਸਵਾਲ ਪੇਸ਼ ਕੀਤਾ ਗਿਆ ਹੈ ਉਥੇ ਕਰਜ਼ਿਆਂ ਲਈ ਨਹੀਂ ਹੋਣਾ ਚਾਹੀਦਾ; ਉਨ੍ਹਾਂ ਦੀ ਮਾਲੀ ਸਹਾਇਤਾ ਹੋਣੀ ਚਾਹੀਦੀ ਹੈ । ਜੇਕਰ ਗੌਰਮਿੰਟ ਉਨ੍ਹਾਂ ਨੂੰ ਉਚਾ ਚੁੱਕਣਾ ਚਾਹੁੰਦੀ ਹੈ ਤਾਂ ਇਸ ਗੱਲ ਲਏ ਉਨ੍ਹਾਂ ਦੀ ਮਦਦ ਕਰੇ ਅਤੇ ਹਲ ਲਈ ਮਦਦ, ਬੀਜ ਲਈ ਇਨ੍ਹਾਂ ਨੂੰ ਹਾਲੀ ਮਾਲੀਏ ਤੇ ਜ਼ਮੀਨ ਦਿੱਤੀ ਜਾਏ । ਤਾਂ ਏਸ ਤਰ੍ਹਾਂ ਉਹ ਸਮਝਣਗੇ ਕਿ ਗੌਰਮਿੰਟ ਹਰੀਜਨਾਂ ਅਤੇ ਗ਼ਰੀਬ ਕਿਸਾਨਾਂ ਲਈ ਜੋ ਦਾਅਵੇ ਪੇਸ਼ ਕਰਦੀ ਹੈ ਉਹ ਠੀਕ ਨੇ । ਐਨੀ ਗੱਲ ਕਹਿੰਦਾ ਹੋਇਆ ਮੈਂ ਇਸ ਮਤੇ ਦੀ ਤਾਈਦ ਕਰਦਾ ਹਾਂ ।

**श्री भला राम** (जींद, रिज़र्वड) : अध्यक्ष महोदय, यह जो प्रस्ताव आज House के सामने आया है मैं इस की ताईद करने के लिये खड़ा हुआ हूं । यह ठीक है कि Treasury Benches पर जो इस समय मैम्बर बैठे हैं वह किसी तरीके से इस प्रस्ताव को पास नहीं होने देंगे, क्योंकि वे समझते हैं कि इस के अंदर कोई स्यासी राज़ छिपा हुआ है और वे समझते हैं कि यह प्रस्ताव Opposition की तरफ़ से पेश हुआ है । तो यह हमारे अंदर एक बहुत बुरी सी भावना पैदा हो गई है कि जो भी बात Opposition की तरफ़ से आए उस बात को condemn करना है । मुझे वह समय याद आ गया जब कि बदकिस्मती से हमारे हिंदुस्तान की partition हुई और यहां से कुछ भाई पाकिस्तान में गए और वहां से कुछ हिंदुस्तान के अंदर आए । मैं समझता था कि हमारे हिंदुस्तान का कुछ बनेगा, हमारे पंजाब का कुछ बनेगा, लेकिन जब 8 साल के बाद या 9 साल के बाद देखता हूं कि जो पश्चिमी पाकिस्तान से शरणार्थी आए थे आज उन की हालत तो बहुत अच्छी है और वे तकरीबन बस चुके हैं लेकिन उस के साथ २ हमारे हरिजनों की हालत, हमारे

[श्री भला राम]
गरीब किसानों की हालत बदतर होती चली जा रही है। उस के क्या कारण हैं? दो कारण हैं। एक तो यह कि जो मुसलमानों की आबादी यहां रहती थी वह शहरों के अंदर रहती थी, और उन की ज़मीनें देहात में थीं। जो देहात में रहते थे वे शहरों के अंदर मुलाज़मत में आ गए थे, बड़े २ ओहदों पर थे। उन की बहुत ज्यादा ज़मीनें थीं और कुछ ऐसे खानदान थे जिनके पास पुरानी जागीरें थीं, जिन की ज़मीनें बाहर थीं। इस का कारण यह था कि उन की ज़मीनें हरिजन मुज़ारे बोते थे। जो शरणार्थी यहां आए उन के पास ज़मीनें बहुत थोड़ी थीं। इस तरीके से वह ज़मीनें बट गईं। जहां पर एक की ज़मीन थी वहां पर बहुत सारे शरणार्थी आ गए और जो जमीनें हरिजनों के पास थीं वह ज़मीनें छीनी जा चुकी हैं। इस का यह असर हुआ कि जो हरिजन मुज़ारे थे उन के ऊपर बड़ा भारी प्रभाव पड़ा। दूसरा कारण यह है कि हमारी Government जो अधूरे कानून पास करती है, जैसे Reforms Act वगैरह, उन्होंने भी हमारी हालत बदतर कर दी है। एक तरफ़ तो कहते हैं कि ज़मीन उस की होगी जो खुद काश्त करेगा, दूसरी तरफ़ ऐसे कानून लागू नहीं करने देते। या तो कानून पास ही नहीं होता अगर पास होता है तो उस को लागू नहीं करते। मैं इस समय पैप्सू के Ex-Revenue Minister को बधाई देना चाहता हूं कि उन्होंने पैप्सू टूटने से पहले एक भूमि Reforms Act पास किया था उस के तहत ज़मीन की ceiling मुकर्रर की थी। लेकिन आज पंजाब के अन्दर मैं देखता हूं कि उस कानून को भी रद्दी की टोकरी में फैंक दिया गया है। मैं भूलता नहीं तो पंजाब के अन्दर भी पांच साल पहले इसी किस्म का एक ऐक्ट पास किया गया था। परन्तु उस पर भी अमल नहीं किया गया। एक तरफ़ तो यह कहना कि हम हरिजनों को ज़मीनें दे रहे हैं, मुज़ारों को जमीनें दे रहे हैं और दूसरी तरफ़ कोई ऐसा कानून पास न करना, यह दोनों बातें एक दूसरे से मिलती नहीं हैं। हमारे हरिजन भाइयों या गैर हरिजन भाइयों की देहात में 30 प्रतिशत आबादी ऐसी है जो दूसरों की ज़मीन पर खेती करके गुज़ारा करते हैं, उन सब को ज़मीन दी जानी चाहिये, मेरा ख्याल है कि सब भाई इस प्रस्ताव की हिमायत करेंगे और इस को पास करवाने की कोशिश करेंगे। इस के साथ साथ मैं यह भी कहता हूं कि अगर उन के मन में यह भावना है कि यह प्रस्ताव Opposition की तरफ से आया है इस लिये इस को पास नहीं होने देना तो वह अपनी तरफ़ से कोई इस किस्म का प्रस्ताव या बिल ले आयें और कोई ceiling मुकर्रर कर दें ताकि फालतू ज़मीनें हरिजनों के पास आ जाएं। हमारे एक भाई ने जो बात कही है उस के साथ मैं इत्तफ़ाक नहीं करता। उन्होंने कहा है कि हमें हरिजनों के लिये ही सोचना है, दूसरे गरीबों के लिये नहीं सोचना है। उन की ग़ुरबत को दूर नहीं करना है और उन को ज़मीन नहीं देनी है। मैं सोचता हूं कि एक कांग्रेसी मैम्बर के लिये यह अच्छी बात नहीं है। हम तो समाजवादी समाज का ढांचा बनाने जा रहे हैं। समाजवाद का ढांचा यह नहीं है, उस का नकशा यह नहीं है। समाजवाद का ढांचा तो यह है कि बड़ों को नीचे लाया जाए और नीचे वालों को ऊपर उठाया जाए। अगर वह भाई इस प्रकार की भावना लेकर खद्दर पहन कर कांग्रेस के अन्दर शामिल हुए हैं तो उन को इस किस्म की भावना को बदलना चाहिये। मेरा यह विचार है कि ठीक बात हाउस में चाहे किसी पक्ष से भी आए

उस की ताईद करनी चाहिये । चाहे वह बात Communists की तरफ़ से आए, चाहे Scheduled Castes Federation की तरफ़ से आए, चाहे वह Socialists की तरफ़ से आए, अगर वह ठीक है तो सब को उस की हिमायत करनी चाहिये । स्पीकर साहिब, मैं ज़्यादा न कहता हुआ सिर्फ़ यही कहना चाहता हूं कि एक क्रांति आने वाली है । इस वक्त हाउस में जो Treasury Benches पर 118 कांग्रेसी मैम्बर बैठे हैं उस का एक खास सियासी कारण है । वरना अगर वह यह कहते हैं कि हरिजन उन के साथ हैं, इस लिये वह मैम्बर बने हैं तो मैं यह बात मानने को तैयार नहीं हूं । उस समय कुछ इस तरह का pressure डाला जाता है, दबाव डाला जाता है और वह कहते हैं कि अगर तुम ने कांग्रेस को vote न डाले तो न जाने पंजाब में क्या बिगड़ जाएगा । सिर्फ़ यही वजह है उन के इस हाउस में आने की । यह बात नहीं है कि वह कांग्रेस के साथ हैं । यह ठीक है कि 80 प्रतिशत votes कांग्रेस को पड़ी हैं इस लिये वह जीती है । इन शब्दों के साथ मैं इस प्रस्ताव की ताईद करता हूं । मैं समझता हूं कि यह प्रस्ताव बहुत अच्छा प्रस्ताव है और इस को पास करने की कोशिश होनी चाहियें ।

**ਚੌਧਰੀ ਸੁੰਦਰ ਸਿੰਘ** (ਗੁਰਦਾਸਪੁਰ, ਰਿਜ਼ਰਵਡ) : ਪਰਧਾਨ ਜੀ, ਮੈਂ ਆਪਦੇ ਜ਼ਰੀਏ ਹਾਊਸ ਵਿਚ ਇਸ resolution ਤੇ ਆਪਣੇ ਖਿਆਲਾਤ ਰਖਣਾ ਚਾਹੁੰਦਾ ਹਾਂ । ਮੈਂ ਦੋਵਾਂ ਪਾਸਿਆਂ ਦੀਆਂ ਸਪੀਚਾਂ ਸੁਣੀਆਂ ਹਨ । ਦੋਵਾਂ ਪਾਸਿਆਂ ਤੋਂ ਆਪਣੇ ਆਪਣੇ ਪਕਸ਼ ਨੂੰ ਤਗੜਾ ਕਰਨ ਦੀ ਬੜੀ ਕੋਸ਼ਿਸ਼ ਕੀਤੀ ਗਈ ਹੈ । ਪੰਜਾਬ ਦੇ ਜ਼ਮੀਨ ਦੇ ਮਸਲੇ ਦੇ ਬਾਰੇ ਮੈਂ ਬਾਅਦ ਵਿਚ ਅਰਜ਼ ਕਰਾਂਗਾ । ਪਹਿਲਾਂ ਮੈਂ ਕੁਝ ਇਸ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਜਿਹੜਾ ਥੋੜਾ ਬਹੁਤ ਕੰਮ ਸਾਡੀ ਸਰਕਾਰ ਨੇ ਹਰੀਜਨਾਂ ਨੂੰ services ਵਿਚ ਤਰੱਕੀ ਦੇਣ ਲਈ ਕੀਤਾ ਹੈ । ਮੇਰਾ ਖਿਆਲ ਹੈ ਕਿ ਜਿੰਨਾ ਕੰਮ ਸਾਡੀ ਸਰਕਾਰ ਨੇ ਹਰੀਜਨਾਂ ਦੀ ਤਰੱਕੀ ਲਈ ਕੀਤਾ ਹੈ ਐਨਾ ਹੋਰ ਕਿਸੇ ਸੂਬੇ ਦੀ ਸਰਕਾਰ ਨੇ ਸਾਰੇ ਹਿੰਦੁਸਤਾਨ ਵਿਚ ਨਹੀਂ ਕੀਤਾ । ਇਸ ਕੰਮ ਲਈ ਇਨ੍ਹਾਂ ਨੇ block system ਬਣਾਇਆ ਹੈ । ਤੁਸੀਂ ਦੂਸਰਿਆਂ ਸੂਬਿਆਂ ਦੇ figures ਵੀ ਲੈ ਲੋ ਤਾਂ ਆਪ ਨੂੰ ਪਤਾ ਲਗੇਗਾ ਕਿ ਜੋ ਕੁਝ ਹਰੀਜਨਾਂ ਨੂੰ ਨੌਕਰੀਆਂ ਵਿਚ ਤਰੱਕੀ ਦੇਣ ਲਈ ਸਾਡੀ ਸਰਕਾਰ ਨੇ ਕੀਤਾ ਹੈ ਉਹ ਕਿਸੇ ਹੋਰ ਸੂਬੇ ਦੀ ਸਰਕਾਰ ਨੇ ਨਹੀਂ ਕੀਤਾ । (*Hear, hear*)

ਬਾਕੀ ਰਹਿ ਗਈ rural side ਦੀ ਗਲ । ਹਰੀਜਨ ਦਿਹਾਤੀਆਂ ਵਾਸਤੇ ਕੀ ਕੀਤਾ ਗਿਆ ਹੈ ਉਸਦੇ ਬਾਰੇ ਵਿਚ ਮੈਂ ਸੱਚ ਸੱਚ ਗਲ ਕਰਨੀ ਹੈ । ਮੈਂ believe ਕਰਦਾ ਹਾਂ ਇਸ ਗਲ ਵਿਚ ਕਿ ਜੇਕਰ ਕਿਸੇ ਚੰਗੀ ਗਲ ਨੂੰ support ਕੀਤਾ ਜਾਵੇ ਤਾਂ ਉਸ ਦਾ credit support ਕਰਨ ਵਾਲੇ ਨੂੰ ਮਿਲਦਾ ਹੈ । ਜਿਹੜੀ ਤਸਵੀਰ ਮਹਾਤਮਾ ਗਾਂਧੀ ਜੀ ਦੀ ਸਾਹਮਣੇ ਨਜ਼ਰ ਆ ਰਹੀ ਹੈ ਉਹ ਇਹ ਸਾਫ਼ ਸਾਫ਼ ਕਹਿੰਦੀ ਹੈ ਜਿਵੇਂ ਵਿਵੇਕਾਨੰਦ ਨੇ ਕਿਹਾ ਹੈ ਕਿ

> 'Any action which makes us to go godward is a good action and is our duty. Any action which makes us to go downward is evil and not our duty.'

ਇਸ ਵਾਸਤੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜ਼ਮੀਨ ਦੀ ਬਾਬਤ ਕੀ ਕੀਤਾ ਗਿਆ ਹੈ । ਪੰਜਾਬ ਵਿਚ ਹਰੀਜਨਾਂ ਨੂੰ ਜ਼ਮੀਨ ਦੇਣੀ ਬੜੀ ਮੁਸ਼ਕਲ ਹੈ । ਉਸ ਦੀ

[ਚੌਧਰੀ ਸੁੰਦਰ ਸਿੰਘ]

ਵਜ੍ਹਾ ਇਹ ਹੈ ਕਿ ਇਥੇ ਜ਼ਿਮੀਂਦਾਰਾਂ ਰਾਹੀਂ ਬਹੁਤ ਧੱਕਾ ਕੀਤਾ ਗਿਆ ਹੈ। ਮੇਰਾ ਮਤਲਬ ਕਿਸੇ ਖਾਸ ਤਬਕੇ ਨਾਲ ਨਹੀਂ ਹੈ। ਕੋਈ ਜ਼ਿਮੀਂਦਾਰ ਚਾਹੇ ਉਹ ਜਟ ਹੈ, ਚਾਹੇ ਉਹ ਹਰੀਜਨ ਹੈ, ਚਾਹੇ ਉਹ ਬਰਾਹਮਣ ਹੈ ਅਤੇ ਚਾਹੇ ਉਹ ਖਤਰੀ ਹੈ ਇਸ ਢੰਗ ਨਾਲ ਉਹ ਜ਼ਮੀਨ ਨੂੰ ਚੰਬੜੇ ਹੋਏ ਹਨ ਕਿ ਸਾਡੇ ਭਰਾ ਰੋਜ਼ ਕਤਲ ਹੁੰਦੇ ਹਨ। ਸਪੀਕਰ ਸਾਹਿਬ, ਇਕ ਵਾਰ ਮੈਂ ਰੇਲ ਵਿਚ ਬੈਠਾ ਹੋਇਆ ਤੁਰਿਆ ਜਾ ਰਿਹਾ ਸਾਂ (ਹਾਸਾ) (*interruptions*) ਮੈਨੂੰ ਤੁਹਾਡੇ ਪਾਸੇ ਦਾ, ਇਕ ਪੱਟੀ ਵਲ ਦਾ ਹਰੀਜਨ ਮਿਲਿਆ। ਉਸ ਦੇ ਨਾਲ ਕੁਝ ਹੋਰ ਆਦਮੀ ਵੀ ਹੈ ਸਨ। ਉਹ ਜ਼ਮੀਨ ਦੇ ਬਾਰੇ ਵਿਚ ਗਲਾਂ ਕਰਨ ਲੱਗੇ। ਉਹ ਕਹਿਣ ਲਗੇ ਕਿ ਜ਼ਮੀਨ ਦੀ ਵਜ੍ਹਾ ਕਰਕੇ ਐਨੇ ਕਤਲ ਹੁੰਦੇ ਹਨ ਕਿ ਲੋਕ ਸਗੇ ਭਰਾਵਾਂ ਵਿਚ ਵੀ ਤਮੀਜ਼ ਨਹੀਂ ਕਰਦੇ। ਤਾਂ ਮੈਂ ਕਿਹਾ ਕਿ ਇਹ ਠੀਕ ਹੈ ਕਿ ਸਾਡੇ ਭਰਾਵਾਂ ਕੋਲ ਜ਼ਮੀਨ ਨਹੀਂ ਹੈ ਜੇਕਰ ਅਸੀਂ ਆਪਣੇ ਭਰਾਵਾਂ ਨੂੰ ਵੀ ਜ਼ਮੀਨ ਲੈ ਕੇ ਦੇਈਏ ਤਾਂ ਸਾਡਾ ਵੀ ਇਹੋ ਹਾਲ ਹੋਵੇਗਾ। ਭਰਾਵਾਂ ਭਰਾਵਾਂ ਵਿਚ ਲੜਾਈ ਹੋਵੇਗੀ। ਮੈਂ believe ਕਰਦਾ ਹਾਂ ਕਿ—

> 'All expansion is life.
>
> All contraction is death.
>
> All love is expansion.
>
> All selfishness is contraction.
>
> Love is, therefore, the only law of life.
>
> He who loves lives. He who is selfish is dying. Therefore, love is for love's sake, because it is the only law of life'.
>
> says Viveka Nanda.

ਇਸ ਕਰਕੇ ਮੈਂ ਅਰਜ਼ ਕਰਦਾ ਹਾਂ ਕਿ ਇਸ ਮਸਲੇ ਦਾ ਹਲ ਕਾਨੂੰਨ ਦੇ ਜ਼ਰੀਏ ਨਹੀਂ ਹੋ ਸਕਦਾ। ਕਿਉਂ ਜੋ ਜੇ ਕਾਨੂੰਨ ਦੇ ਰਾਹੀਂ ਇਸ ਦਾ ਹਲ ਕਰਨ ਦੀ ਕੋਸ਼ਸ਼ ਕੀਤੀ ਜਾਵੇਗੀ ਤਾਂ ਫ਼ਸਾਦ ਹੋਣਗੇ ਅਤੇ ਕਤਲ ਹੋਣਗੇ। ਮੇਰੇ ਵਿਚਾਰ ਵਿੱਚ ਇਸ ਮਸਲੇ ਦਾ ਹਲ ਸ਼੍ਰੀ ਵਿਨੋਬਾ ਭਾਵੇ ਰਾਹੀਂ ਚਲਾਇਆ ਹੋਇਆ ਭੂਮੀ ਦਾਨ ਯਗ ਹੋ ਸਕਦਾ ਹੈ। ਸਾਡੇ ਲੋਕਾਂ ਵਿੱਚ ਚੰਗੀ ਚੀਜ਼ ਨੂੰ support ਕਰਨ ਦੀ moral courage ਨਹੀਂ ਹੈ। ਉਹ ਸੋਚਦੇ ਹਨ ਕਿ ਇਸਦਾ credit ਹੋਰ ਨਾ ਕੋਈ ਲੈ ਜਾਵੇ।

ਦਿਹਾਤਾਂ ਵਿਚ ਹਰੀਜਨਾਂ ਦੀ ਆਬਾਦੀ ਕਾਫ਼ੀ ਹੈ। ਉਹ ਲੋਕ ਜ਼ਿਮੀਂਦਾਰਾਂ ਨਾਲ ਕੰਮ ਕਰਦੇ ਹਨ ਅਤੇ ਖੁਦ ਵਾਹੀ ਵੀ ਕਰਦੇ ਹਨ ਪਰ ਜ਼ਮੀਨਾਂ ਉਤੇ ਕਬਜ਼ਾ ਜ਼ਿਮੀਂਦਾਰਾਂ ਦਾ ਹੀ ਹੈ। ਜੇਕਰ ਹਰੀਜਨਾਂ ਦਾ ਕਬਜ਼ਾ ਜ਼ਮੀਨਾਂ ਉਪਰ ਹੋਵੇ ਤਾਂ ਉਨ੍ਹਾਂ ਵਿਚ ਵੀ ਲੜਾਈਆਂ ਉਸੇ ਤਰ੍ਹਾਂ ਹੋਣ ਜਿਸ ਤਰ੍ਹਾਂ ਕਿ ਜੱਟਾਂ ਵਿਚ ਹੁੰਦੀਆਂ ਹਨ। ਅੰਮ੍ਰਿਤਸਰ ਵਿਚ ਕੋਈ ਅਜਿਹਾ ਪਿੰਡ ਨਹੀਂ ਹੈ ਜਿਥੇ ਕਿ ਜ਼ਮੀਨ ਤੋਂ ਕੋਈ ਖੂਨ ਨਾ ਹੋਇਆ ਹੋਵੇ। ਗੁਰਦਾਸਪੁਰ ਜ਼ਿਲੇ ਵਿਚ 350 ਕੈਦੀ ਹਨ ਜਿਨ੍ਹਾਂ ਵਿਚੋਂ 300 ਜੱਟ ਹਨ। ਇਹ ਸਭ ਕੁਝ ਜ਼ਮੀਨਾਂ ਦੀ ਖਾਤਿਰ ਹੀ ਹੁੰਦਾ ਹੈ, ਜ਼ਮੀਨਾਂ ਦੀ ਵਜ੍ਹਾ ਕਰ ਕੇ ਮੁਕਦਮੇ ਹੁੰਦੇ ਰਹਿੰਦੇ ਹਨ।

ਇਸ ਜ਼ਮੀਨ ਦੀ ਵਜ੍ਹਾ ਕਰਕੇ ਅਦਾਲਤਾਂ ਵਿਚ ਕੇਸ ਚਲਦੇ ਹਨ। ਸਰਦਾਰ ਅਜਮੇਰ ਸਿੰਘ ਅਤੇ ਚੌਧਰੀ ਲਹਿਰੀ ਸਿੰਘ ਹੋਰਾਂ ਵਰਗੇ ਵਕੀਲ ਵੀ ਚਾਰ ਚਾਰ ਹਜ਼ਾਰ ਰੁਪਿਆ

ਕਮਾਉਂਦੇ ਹਨ ਅਤੇ ਜ਼ਿਮੀਂਦਾਰਾਂ ਨੂੰ exploit ਕਰਦੇ ਹਨ ਅਤੇ ਅਜਿਹੇ ਪੜ੍ਹੇ ਲਿਖੇ ਲੋਕ ਵੀ ਸ਼ਹਿਰੀ ਅਤੇ ਦਿਹਾਤੀ ਲੋਕਾਂ ਵਿਚ ਤਮੀਜ਼ ਪੈਦਾ ਕਰਦੇ ਹਨ ਅਤੇ ਲੜਾਈ ਝਗੜੇ ਦੀ ਖ਼ਲੀਜ ਨੂੰ ਵਸੀਹ ਕਰਦੇ ਹਨ ।

**ਸਰਦਾਰ ਜਸਦੇਵ ਸਿੰਘ ਸੰਧੂ** : On a point of order, Sir, ਕੀ ਕੋਈ ਆਨਰੇਬਲ ਮੈਂਬਰ ਕਿਸੇ ਦੂਜੇ ਮੈਂਬਰ ਸਾਹਿਬਾਨ ਦੀ ਆਮਦਨ ਜਾਂ ਪੇਸ਼ੇ ਉਤੇ ਇਤਰਾਜ਼ ਕਰ ਸਕਦਾ ਹੈ ?

**अध्यक्ष महोदय** : वह पुराने दोस्तों की बातें कर रहे हैं । (He is talking of old friendship.)

**ਚੌਧਰੀ ਸੁੰਦਰ ਸਿੰਘ** : ਇਸ ਲਈ ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ...

**ਸ਼੍ਰੀ ਸਪੀਕਰ** : ਤੁਸੀਂ ਆਪਣੇ ਲਾਗੇ ਅਤੇ ਸਾਹਮਣੇ ਬੈਠੇ ਹੋਇਆਂ ਦੀ ਸੇਵਾ ਕਰ ਰਹੇ ਹੋ ! (ਹਾਸਾ) (The hon. Member appears to be hitting Members sitting near and in front of him.) (*Laughter*)

**ਚੌਧਰੀ ਸੁੰਦਰ ਸਿੰਘ** : ਇਸ ਲਈ ਜਿਥੋਂ ਤਕ ਹਰੀਜਨਾਂ ਦਾ ਤਅੱਲੁਕ ਹੈ ਉਨ੍ਹਾਂ ਦੀ ਹਾਲਤ ਤਦ ਤਕ ਨਹੀਂ ਸੁਧਰ ਸਕਦੀ ਜਦੋਂ ਤਕ ਕਿ ਹਰ ਇਕ ਚੀਜ਼ ਉਤੇ ਦੁਨੀਆਂ ਦਾ ਕਬਜ਼ਾ ਹੈ । ਭਰਾਤਰੀ ਭਾਵ ਤਾਂ ਹੀ ਪੈਦਾ ਹੋ ਸਕਦਾ ਹੈ ਜਦੋਂ ਕਿਸੇ ਦਾ ਕਿਸੇ ਚੀਜ਼ ਉਤੇ ਕਬਜ਼ਾ ਨਾ ਰਵ੍ਹੇ - ਜ਼ਿਮੀਂਦਾਰਾਂ ਵਿਚ ਜ਼ਮੀਨ ਉਤੇ ਕਬਜ਼ਾ ਹੋਣ ਦੇ ਕਾਰਨ ਹੀ ਭਰਾਤਰੀ ਭਾਵ ਨਹੀਂ । ਰਾਜੇ ਮਹਾਰਾਜੇ ਮਹਾਰਾਣੀਆਂ ਦਾ ਵੀ ਆਪੋ ਵਿਚ ਕੋਈ ਪ੍ਰੇਮ ਤੇ ਪਿਆਰ ਨਹੀਂ, ਮੁਹੱਬਤ ਕਿਸੇ ਵਿਚ ਵੀ ਨਹੀਂ । ਇਹ ਸਾਰਾ ਪਿਆਰ ਜ਼ਮੀਨ, ਰੁਪਏ ਅਤੇ ਦੌਲਤ ਲਈ ਹੈ। ਸਭ ਤੋਂ ਚੰਗਾ ਰਸਤਾ ਉਹ ਹੈ ਜਿਹੜਾ ਕਿ ਕੇਰਾਲਾ ਵਿਚ ਹੋ ਰਹੀ ਵਿਨੋਬਾ ਭਾਵੇ ਦੀ ਕਾਨਫਰੇਂਸ ਦਸਦੀ ਹੈ ।

**अध्यक्ष महोदय** : मुझे बताएं कि आप इस रैजोल्यूशन को मुखालिफत कर रहे हैं या support ? (The hon. Member may please tell me, whether he is supporting the resolution or opposing it?)

**ਚੌਧਰੀ ਸੁੰਦਰ ਸਿੰਘ** : ਇਹ ਤਾਂ ਮੈਂ ਨਹੀਂ ਦਸਦਾ । ਇਹ ਦਸਦੇ ਹਨ ਕਿ ਅਸੀਂ ਹਰੀਜਨਾਂ ਦਾ ਤਹੱਫਜ਼ ਕਰਨਾ ਹੈ। ਇਸ ਵਾਸਤੇ ਬਿਲਾਸ਼ਕ ਇਕ ਦੋ ਕਾਨੂੰਨ ਵੀ ਬਣਾਏ, amendments ਵੀ ਆਈਆਂ। ਕੋਸ਼ਿਸ਼ ਕੀਤੀ ਗਈ ਕਿ ਹਰੀਜਨਾਂ ਦਾ, ਜਿਹੜੇ ਬਗੈਰ ਜ਼ਮੀਨ ਤੋਂ ਹਨ, ਮਸਲਾ ਹੱਲ ਕੀਤਾ ਜਾਵੇ । ਪਰ ਉਸ ਵੇਲੇ ਵੀ ਮੈਂ ਸਰਦਾਰ ਪਰਤਾਪ ਸਿੰਘ ਨੂੰ ਕਿਹਾ ਕਿ ਇਹ ਮਸਲਾ ਇੰਝ ਹਲ ਹੋਣ ਵਾਲਾ ਨਹੀਂ । ਤੁਸੀਂ ਜੋ ਕੁਝ ਮਰਜ਼ੀ ਕਰ ਲਓ ਜ਼ਿਮੀਂਦਾਰਾਂ ਨੂੰ ਅਪਣੀ ਜ਼ਮੀਨ ਨਾਲ ਬਹੁਤ ਪਿਆਰ ਹੈ, ਇਸ ਦਾ ਨਤੀਜਾ ਇਹ ਹੋਵੇਗਾ ਕਿ ਕੋਈ ਵੀ ਆਦਮੀ landless ਮੁਜ਼ਾਰੇ ਨੂੰ ਜ਼ਮੀਨ ਨਹੀਂ ਦੇਵੇਗਾ । ਤੇ ਇਹੋ ਹੀ ਹੋਇਆ ਕਿਉਂਕਿ ਕਾਨੂੰਨ ਵਿਚ ਬੜੀਆਂ ਖ਼ਾਮੀਆਂ ਸਨ

[ਚੌਧਰੀ ਸੁੰਦਰ ਸਿੰਘ]

ਜਿਹੜੀਆਂ ਅਸੀਂ ਦੂਰ ਨਹੀਂ ਕੀਤੀਆਂ । ਉਨ੍ਹਾਂ ਦਿਨਾਂ ਵਿਚ ਮੁਜ਼ਾਰਿਆਂ ਦੀ ਗਿਣਤੀ ਦਾ ਅੰਦਾਜ਼ਾ 6,00,000 ਲਗਾਇਆ ਜਾਂਦਾ ਸੀ । ਹੁਣ ਕਿਹਾ ਜਾਂਦਾ ਹੈ ਕਿ ਮੁਜ਼ਾਰਿਆਂ ਦਾ ਮਾਮਲਾ ਕਾਫ਼ੀ ਹੱਲ ਹੋ ਗਿਆ ਹੈ । ਅਸਲ ਵਿਚ ਹੱਲ ਨਹੀਂ ਹੋਇਆ ਜ਼ਿਮੀਦਾਰਾਂ ਆਪੇ ਹੀ ਹੱਲ ਕਰ ਲਿਆ ਹੈ । ਮੁਜ਼ਾਰੇ ਉਸੇ ਤਰ੍ਹਾਂ ਹੀ ਉਨ੍ਹਾਂ ਦੀਆਂ ਜ਼ਮੀਨਾਂ ਤੇ ਕੰਮ ਕਰਦੇ ਹਨ ਕੋਈ ਮਾਲਕ ਨਹੀਂ ਬਣੇ, ਉਨ੍ਹਾਂ ਦੇ ਨਾਂ ਕੋਈ ਗਿਰਦਾਵਰੀਆਂ ਨਹੀਂ ਹੋਈਆਂ । ਹੋਇਆ ਕੀ ? ਜ਼ਿਮੀਂਦਾਰਾਂ ਨੇ ਜ਼ਮੀਨਾਂ ਆਪਣੇ ਨਾਂ ਕਰਾ ਲਈਆਂ, ਵੰਡ ਲਈਆਂ । ਮੁਜ਼ਾਰੇ ਅਤੇ ਜ਼ਿਮੀਂਦਾਰ ਦੋਵੇਂ ਇਕ ਦੂਜੇ ਕੋਲੋਂ ਤੰਗ ਹਨ । ਅਜੇ ਤਕ ਕੋਈ ਕਾਨੂੰਨ ਅਜਿਹਾ ਨਹੀਂ ਬਣਿਆ ਜਿਸ ਨਾਲ ਇਹ ਵਧ ਰਹੀ dissatisfaction ਦੂਰ ਹੋਵੇ । ਮੁਜ਼ਾਰੇ ਕਹਿੰਦੇ ਹਨ ਕਿ ਸਾਨੂੰ ਕਾਸ਼ਤ ਕਰਨ ਲਈ ਜ਼ਮੀਨ ਦਿਉ । ਜ਼ਿਮੀਂਦਾਰ ਡਰਦਾ ਹੈ ਕਿ ਕਿਧਰੇ ਉਹ ਉਸ ਉਤੇ ਕਬਜ਼ਾ ਹੀ ਨਾ ਕਰ ਲਵੇ । ਉਹ ਮੁਜ਼ਾਰਿਆਂ ਨੂੰ ਤੰਗ ਕਰ ਸਕਦੇ ਹਨ, ਮੁਜ਼ਾਰੇ ਉਨ੍ਹਾਂ ਨੂੰ ਕੁਝ ਨਹੀਂ ਕਹਿ ਸਕਦੇ । ਜੇ ਗੌਰਮਿੰਟ ਕੋਈ ਕਾਨੂੰਨ ਬਣਾਉਂਦੀ ਵੀ ਹੈ ਤਾਂ ਉਸ ਦੀ implementation ਠੀਕ ਤਰ੍ਹਾਂ ਨਹੀਂ ਹੁੰਦੀ । ਇਹੀ ਕਾਰਨ ਹੈ ਕਿ ਹਰੀਜਨ exploit ਹੋ ਰਹੇ ਹਨ । ਉਨ੍ਹਾਂ ਨੂੰ ਫ਼ਸਲ ਦਾ ੧/੩ ਹਿੱਸਾ ਨਹੀਂ ਮਿਲਦਾ ਸਿਰਫ਼ ਬਟਾਈ ਉਤੇ ਜ਼ਮੀਨ ਦੇਂਦੇ ਹਨ ਅਤੇ ਸ਼ਰਤ ਇਹ ਹੁੰਦੀ ਹੈ ਕਿ ਗਿਰਦਾਵਰੀਆਂ ਮਾਲਕ ਆਪਣੇ ਨਾਂ ਕਰਾਵੇਗਾ । 6,00,000 ਮੁਜ਼ਾਰਿਆਂ ਵਿਚੋਂ ਬਹੁਤ ਘਟ ਅਜਿਹੇ ਹਨ ਜਿਨ੍ਹਾਂ ਦੇ ਨਾਂ ਉਤੇ ਗਿਰਦਾਵਰੀਆਂ ਹਨ । ਸਾਰੀਆਂ ਮਾਲਕਾਂ ਦੇ ਨਾਂ ਹੋ ਗਈਆਂ ਹਨ । ਹਾਲਾਂਕਿ ਵਾਅਦਾ ਕੀਤਾ ਸੀ ਕਿ ਪਿਛਲੀਆਂ ਵੀ ਠੀਕ ਕਰਾਂਗੇ । ਪਿਛਲੀਆਂ ਠੀਕ ਕੀ ਹੋਣੀਆਂ ਸਨ, ਅਗਲੀਆਂ ਵੀ ਗ਼ਲਤ ਹੋ ਗਈਆਂ । ਨਤੀਜਾ ਇਹ ਹੋਇਆ ਹੈ ਕਿ ਮੁਜ਼ਾਰੇ ਮਜ਼ਦੂਰ ਬਣ ਰਹੇ ਹਨ । ਇਹ ਜਾਣ ਬੁਝ ਕੇ ਗੌਰਮਿੰਟ ਨੇ ਕੀਤਾ ਹੈ ।

ਬਸ ਮੁਕਦਮੇਬਾਜ਼ੀ ਚਲ ਰਹੀ ਹੈ । ਹੋਰ ਕੁਝ ਨਹੀਂ ਹੁੰਦਾ । ਇਸ ਤਰ੍ਹਾਂ ਜਿੰਨੀ ਭੈੜੀ ਹਾਲਤ ਹਰੀਜਨਾਂ ਅਤੇ landless tenants ਦੀ ਸਾਡੇ ਪੰਜਾਬ ਵਿਚ ਹੈ ਉਤਨੀ ਕਿਧਰੇ ਵੀ ਹੋਰ ਨਹੀਂ । ਇਸ ਲਈ ਜੇ ਇਨ੍ਹਾਂ ਦੇ ਤਹੱਫ਼ਜ਼ ਦੀ ਕੋਸ਼ਿਸ਼ ਕਰਨੀ ਹੈ ਤਾਂ ਸਹੀ ਤੌਰ ਤੇ ਕੀਤੀ ਜਾਏ । ਕਿਸੇ ਨੂੰ ਕੋਈ ਪਤਾ ਨਹੀਂ ਕਿ ਕੀ ਕਰਨਾ ਹੈ ਅਤੇ ਕੀ ਨਹੀਂ ਕਰਨਾ । ਮਤਲਬ ਇਹ ਹੈ, ਸਪੀਕਰ ਸਾਹਿਬ, ਕਿ half heartedly ਕੋਈ ਵੀ ਕੰਮ ਕੀਤਾ ਜਾਵੇ ਉਸ ਦਾ ਕੋਈ ਫਾਇਦਾ ਨਹੀਂ ਹੁੰਦਾ । ਸਿਰਫ਼ ਇਹ ਕਾਨੂੰਨ ਬਣਾ ਕੇ ਮੁਜ਼ਾਰਿਆਂ ਦੇ ਅਥਰੂ ਪੂੰਝੇ ਗਏ ਸਨ । ਉਨ੍ਹਾਂ ਦੀ ਮਦਦ ਕੋਈ ਨਹੀਂ ਕੀਤੀ ਗਈ ।

ਜਿਥੋਂ ਤਕ development ਦਾ ਤਅੱਲੁਕ ਹੈ, ਪਿੰਡਾਂ ਵਿਚ worst position ਹੈ । Extension ਲਈ ਕੋਈ ਜਗ੍ਹਾ ਨਹੀਂ, ਹਰੀਜਨਾਂ ਲਈ ਰਹਿਣ ਲਈ ਐਨੀ problem ਹੈ ਕਿ ਪੰਜ ਪੰਜ, ਦਸ ਦਸ, ਵੀਹ ਵੀਹ ਆਦਮੀ ਇਕ ਕਮਰੇ ਵਿਚ ਰਹਿੰਦੇ ਹਨ । ਸੋ development ਕੀ ਹੋ ਰਹੀ ਹੈ ? ਬਸ ਜਿਹੜੇ ਜ਼ਿਮੀਂਦਾਰ ਹਨ ਉਨ੍ਹਾਂ ਦੀ ਮਦਦ ਕੀਤੀ ਜਾਂਦੀ ਹੈ । ਮੈਂ ਨਹੀਂ ਕਹਿੰਦਾ ਕਿ ਜ਼ਿਮੀਂਦਾਰ ਦੀ ਮਦਦ ਨਹੀਂ ਕਰਨੀ ਚਾਹੀਦੀ, ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ ਕਿਉਂ ਜੋ ਉਨ੍ਹਾਂ ਨੇ ਵੋਟ ਜੁ ਪਾਏ ਹਨ । ਕਾਨੂੰਨ ਜਿਹੜਾ ਵੀ ਬਣਦਾ ਹੈ ਉਹ ਪੂਰਾ ਨਹੀਂ ਕੀਤਾ ਜਾਂਦਾ । ਕਿਉਂ ? ਕਿਉਂਕਿ ਕੰਮ ਕਰਨ ਲਈ ਦਿਲ ਨਹੀਂ । ਸਾਡੀ society ਦੇ ਸਾਰੇ ਆਦਮੀ ਬਸ politics ਵਿਚ ਹੀ ਵੜੇ ਹੋਏ ਹਨ, ਲੋਕ੍ਹਾਂ ਦੀ—ਆਮ ਜਨਤਾ ਦੀ moral side ਵਲ ਕਿਸੇ ਦਾ ਧਿਆਨ ਨਹੀਂ । ਇਹੀ ਕਾਰਨ ਹੈ ਕਿ ਅਜਿਹੇ ਮਸਲੇ ਹੱਲ ਨਹੀਂ ਹੁੰਦੇ ।

ਇਨ੍ਹਾਂ ਲਫ਼ਜ਼ਾਂ ਨਾਲ ਮੈਂ ਇਹ ਕਹਾਂਗਾ ਕਿ ਇਹ ਜਿਹੜਾ resolution ਹੈ ਇਸ ਦੀ ਸਾਰਿਆਂ ਮੈਂਬਰਾਂ ਨੂੰ ਡਟ ਕੇ support ਕਰਨੀ ਚਾਹੀਦੀ ਹੈ। ਪਰ ਇਸ resolution ਨਾਲ ਵੀ ਹਰੀਜਨਾਂ ਨੂੰ ਬਹੁਤ ਘਟ ਜ਼ਮੀਨ ਮਿਲੇਗੀ। ਜੇ ਨਹੀਂ ਕਰਦੇ ਤਾਂ ਮੈਂ ਸਮਝਦਾ ਹਾਂ ਕਿ ਇਹ ਸਾਡੀ ਸ਼ਿਕਸਤ ਹੋਵੇਗੀ। ਜੇ ਇਹ ਪਸੰਦ ਨਹੀਂ ਤਾਂ ਕੋਈ ਦੂਜੀ amendment ਲੈ ਆਉ ਤਾਂ ਜੋ ਜਿਹੜਾ ਕਦਮ ਹੋਵੇ ਉਹ ਅਗੇ ਨੂੰ ਜਾਏ ਪਿੱਛੇ ਵਲ ਨਾ ਹੋਵੇ। ਇਸ ਵਿਚ credit ਦਾ ਸਵਾਲ ਨਹੀਂ। credit ਕਾਂਗਰਸ ਗੌਰਮਿੰਟ ਨੂੰ ਹੀ ਮਿਲੇਗਾ ਕਮਿਉਨਿਸਟਾਂ ਨੂੰ ਨਹੀਂ ਕਿਉਂਕਿ ਕਾਂਗਰਸ ਦੇ ਮੈਂਬਰਾਂ ਦੀਆਂ ਵੋਟਾਂ ਨਾਲ ਇਹ ਪਾਸ ਹੋਵੇਗਾ। ਇਸ ਤੋਂ ਇਹ ਪਤਾ ਲਗੇਗਾ ਕਿ ਗੌਰਮਿੰਟ ਲੋਕਾਂ ਦੀ ਭਲਾਈ ਹੀ ਚਾਹੁੰਦੀ ਹੈ। ਭਲੀ ਸਲਾਹ, ਮਹਾਤਮਾ ਗਾਂਧੀ ਦੇ ਅਸੂਲ ਮੁਤਾਬਿਕ, ਚਾਹੇ ਕਮਿਉਨਿਸਟ ਦਸੇ, ਚਾਹੇ ਸੋਸ਼ਲਿਸਟ, ਇਹ ਮੰਨ ਲੈਂਦੀ ਹੈ, ਜ਼ਿੱਦ ਨਹੀਂ ਕਰਦੀ। ਅਜ ਵਿਨੋਬਾ ਭਾਵੇ ਸਾਰੇ ਮੁਲਕ ਵਿਚ ਕੰਮ ਕਰ ਰਹੇ ਹਨ ਜਿਸ ਨੂੰ ਕਮਿਉਨਿਸਟ, ਸੋਸ਼ਲਿਸਟ ਅਤੇ ਕਾਂਗਰਸ ਸਾਰੇ ਚੰਗਾ ਸਮਝਦੇ ਹਨ ਅਤੇ ਸਹਿਯੋਗ ਦੇ ਰਹੇ ਹਨ। ਓਧਰ ਐਨਾ ਚੰਗਾ ਕੰਮ ਹੋ ਰਿਹਾ ਹੈ ਤੇ ਇਧਰ ਇਨ੍ਹਾਂ ਨੂੰ credit ਦੀ ਪਈ ਹੋਈ ਹੈ। ਮੈਂ ਸਮਝਦਾ ਹਾਂ ਕਿ ਜੇ ਇਹ ਚੀਜ਼ ਚੰਗੀ ਹੈ ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਇਸ ਨੂੰ support ਕਰਨ ਅਤੇ ਜੇ ਕੋਈ ਕਸਰ ਹੋਵੇ ਤਾਂ ਹੋਰ ਕੋਈ ਬਿਲ ਲਿਆਉ ਅਤੇ ਇਸਤੇ support ਹਾਸਲ ਕਰੋ (Cheers from the opposition).

**Mr. Speaker** : But at the time of voting he will leave the House.

**ਸਰਦਾਰ ਕਿਰਪਾਲ ਸਿੰਘ ਸ਼ਾਂਤ** (ਮਾਨਸਾ, ਰਿਜ਼ਰਵਡ) : ਸਪੀਕਰ ਸਾਹਿਬ, ਜਿਹੜਾ ਮਤਾ ਇਸ ਵੇਲੇ ਸਾਡੇ ਸਾਹਮਣੇ ਪੰਡਤ ਰਾਮ ਕਿਸ਼ਨ ਭੜੋਲੀਆਂ ਵਲੋਂ ਆਇਆ ਹੈ ਮੈਂ ਉਸਦੀ—ਜਿਥੋਂ ਤਕ ਇਸ ਵਿਚ ਤਿੰਨ categories ਦੇ ਲੋਕਾਂ ਨੂੰ ਇੱਕਠਾ ਕੀਤਾ ਗਿਆ ਹੈ—ਮੁਖਾਲਫ਼ਤ ਕਰਨ ਲਈ ਖੜਾ ਹੋਇਆ ਹਾਂ। ਉਹ ਇਸ ਲਈ ਕਿ ਜਿਨ੍ਹਾਂ ਲੋਕਾਂ ਨੂੰ ਉਨ੍ਹਾਂ ਨੇ ਇਸ ਤਰੀਕੇ ਨਾਲ ਇਕੱਠਾ ਕੀਤਾ ਹੈ ਅਸਲ ਵਿਚ ਉਨ੍ਹਾਂ ਦੀ ਭਲਾਈ ਲਈ ਨਹੀਂ ; ਉਨ੍ਹਾਂ ਵਿਚ ਲੜਾਈ ਦਾ ਇਕ ਮੁਢ ਬੰਨ੍ਹਿਆ ਹੈ, ਤਾਂ ਜੋ ਉਹ ਆਪੋ ਵਿਚ ਹੀ ਲੜਨਾ ਭਿੜਨਾ ਸ਼ੁਰੂ ਕਰ ਦੇਣ ਅਤੇ ਉਹ ਫਿਰ ਸਰਕਾਰ ਉਤੇ ਇਹ ਦੋਸ਼ ਲਗਾ ਸਕਣ ਕਿ ਉਹ ਲੋਕਾਂ ਨੂੰ ਸੰਤੁਸ਼ਟ ਨਹੀਂ ਕਰ ਸਕੀ ਅਤੇ ਲੋਕਾਂ ਦੀ ਤਸੱਲੀ ਨਹੀਂ ਕਰਾ ਸਕੀ। ਉਹ ਲੋਕਾਂ ਨੂੰ ਇਹ ਕਹਿ ਸਕਣ ਕਿ ਅਸੀਂ ਹੀ ਤੁਹਾਨੂੰ ਜ਼ਮੀਨ ਦਿਵਾ ਰਹੇ ਸੀ ਪਰ ਗੌਰਮਿੰਟ ਦੇਣਾ ਨਹੀਂ ਚਾਹੁੰਦੀ। ਸਾਨੂੰ ਇਸ ਗੱਲ ਦਾ ਬੜਾ ਤਲਖ਼ ਤਜਰਬਾ ਹੈ ਕਿ ਪੈਪਸੂ ਵਿਚ ਜਦੋਂ ਨਜ਼ੂਲ ਲੈਂਡ ਇਕ ਸਾਲ ਲਈ ਪਟੇ ਤੇ ਪਛੜੀਆਂ ਸ਼੍ਰੇਣੀਆਂ ਵਿਚ ਵੰਡਣ ਲੱਗੇ ਤਾਂ ਉਥੇ ਕੀ ਹੋਇਆ। ਉਥੇ ਕਿਸੇ ਨੂੰ ਵਧ ਜ਼ਮੀਨ ਮਿਲ ਗਈ ਤੇ ਕਿਸੇ ਨੂੰ ਘਟ। ਉਥੇ co-operative system ਨਾ ਰਿਹਾ। ਬਲਕਿ ਅਡੋ ਅਡ ਹਰੀਜਨਾਂ ਨੂੰ ਜ਼ਮੀਨ ਦਿੱਤੀ ਜਾ ਰਹੀ ਸੀ। ਉਥੇ ਕੀ ਹੋਇਆ ? ਸਾਡੇ ਕੋਲ ਕਈ ਲੋਕ ਆਏ। ਉਨ੍ਹਾਂ ਨੇ ਦੱਸਿਆ ਕਿ ਸਾਡੇ ਲੋਕਾਂ ਨਾਲੋਂ ਫਲਾਨੇ ਹਰੀਜਨਾਂ ਨੂੰ ਵਾਧੂ ਜ਼ਮੀਨ ਮਿਲੀ ਹੈ। ਇਸ ਦਾ ਇਹ ਨਤੀਜਾ ਹੋਇਆ ਕਿ ਆਪੋ ਵਿਚ ਲੜਨ ਦਾ ਮੁੱਢ ਬਝਿਆ ਅਤੇ ਹਰੀਜਨਾਂ ਦੇ ਆਪੋ ਵਿਚ ਝਗੜੇ ਹੋਏ, ਕੁਆਪ੍ਰੇਟਿਵ ਸੁਸਾਇਟੀਆਂ ਤੋਂ ਬਗੈਰ ਮਸਲਾ ਹੱਲ ਨਾ ਹੋ ਸਕਿਆ।

[ਸਰਦਾਰ ਕਿਰਪਾਲ ਸਿੰਘ ਸ਼ਾਂਤ]

ਅੱਜ ਪਛੜੀਆਂ ਸ਼੍ਰੇਣੀਆਂ ਦੀਆਂ ਤਿੰਨ categories ਬਣਾਈਆਂ ਜਾ ਰਹੀਆਂ ਹਨ ਜਿਸ ਤੇ ਮੈਨੂੰ ਬੜਾ ਇਤਰਾਜ਼ ਹੈ । ਇਸ ਗਲ ਦੀ ਤਾਂ ਮੈਂ ਹਿਮਾਇਤ ਕਰਦਾ ਹਾਂ ਕਿ ਹਰੀਜਨਾਂ ਨੂੰ ਹਰ ਤਰ੍ਹਾਂ ਦੀ ਜ਼ਮੀਨ ਜਿਥੋਂ ਭੀ ਮਿਲ ਸਕੇ, ਪੰਜਾਬ ਦੇ ਹੁਕਮਰਾਨ ਦੇਣ । ਇਹ ਜ਼ਮੀਨ ਅਤੇ ਹੋਰ ਭੀ ਜਿਥੋਂ ਮਿਲੇ ਲੈ ਕੇ ਦੇਣੀ ਚਾਹੀਦੀ ਹੈ । ਉਨ੍ਹਾਂ ਨੂੰ ਵਧ ਤੋਂ ਵਧ ਸਹਾਇਤਾ ਮਿਲੇ । ਇਸ ਮਤੇ ਵਿਚ ਤਾਂ ਸਿਰਫ ਬੰਜਰ ਜ਼ਮੀਨਾਂ ਦੇ ਦੇਣ ਲਈ ਕਿਹਾ ਗਿਆ ਹੈ। ਜਿਥੋਂ ਤੱਕ ਇਸ ਮਤੇ ਦਾ ਸਵਾਲ ਹੈ ਇਸ ਵਿਚ ਕਿਸਾਨਾਂ ਦੀਆਂ ਤਿੰਨ categories ਬਣਾਈਆਂ ਗਈਆਂ ਹਨ, ਪਹਿਲੇ ਹਰੀਜਨ, ਦੂਜੇ ਭੂਮੀ-ਹੀਣ ਕਿਸਾਨ ਅਤੇ ਤੀਜੇ ਮਜ਼ਦੂਰ । ਇਹ ਉਨ੍ਹਾਂ ਲੋਕਾਂ ਵਿਚ ਫੁਟ ਪਾਉਣ ਵਾਲੀ ਗੱਲ ਕੀਤੀ ਗਈ ਹੈ । ਇਸ ਦਾ ਨਤੀਜਾ ਇਹ ਹੋਵੇਗਾ ਕਿ ਹਰੀਜਨ ਕਹਿਣਗੇ ਕਿ ਜ਼ਮੀਨ ਦੂਸਰਿਆਂ ਨੂੰ ਬਹੁਤ ਮਿਲੀ ਹੈ, ਦੂਜੇ ਕਹਿਣਗੇ ਉਨ੍ਹਾਂ ਨੂੰ ਅਤੇ ਇਸੇ ਤਰ੍ਹਾਂ ਤੀਜੇ ਵੀ ਕਹਿਣਗੇ ਬਹੁਤੀ ਮਿਲੀ ਹੈ । ਇਸ ਤਰ੍ਹਾਂ ਉਹ ਆਪੋ ਵਿਚ ਝਗੜਨ ਲੱਗ ਪੈਣਗੇ । ਕੀ ਇਸ ਤਰ੍ਹਾਂ ਦਾ ਵਿਤਕਰਾ ਇਹ ਮੇਰੇ ਦੋਸਤ ਉਨ੍ਹਾਂ ਵਿਚ ਪਾਉਣਾ ਚਾਹੁੰਦੇ ਹਨ ? ਅਸਾਂ ਤਾਂ ਚਾਹੁੰਦੇ ਹਾਂ ਕਿ ਉਹ ਇਕੱਠੇ ਹੋਣ ਅਤੇ ਉਨ੍ਹਾਂ ਦੀ ਆਪੋ ਵਿਚ ਫੁਟ ਪੈ ਕੇ ਉਨ੍ਹਾਂ ਦੀ ਹਾਲਤ ਹੋਰ ਖਰਾਬ ਨਾ ਹੋਵੇ । ਅਸਾਂ ਤਾਂ ਉਨ੍ਹਾਂ ਨੂੰ ਇਕੱਠਾ ਕਰ ਕੇ ਮਜ਼ਬੂਤ ਕਰਨਾ ਚਾਹੁੰਦੇ ਹਾਂ । ਇਸ ਦੇ ਨਾਲ ਸੂਬੇ ਦੀ ਵੀ ਮਜ਼ਬੂਤੀ ਹੋਵੇਗੀ ਕਿਉਂ ਜੋ ਇਹ ਵੇਲਾ ਫੁਟ ਪਾਣ ਦਾ ਨਹੀਂ, ਇਹ ਤਾਂ ਇਕੱਠੇ ਹੋ ਕੇ ਮਜ਼ਬੂਤ ਬਣਨ ਦਾ ਵਕਤ ਹੈ ।

ਫੇਰ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਹਾਊਸ ਇਸ ਤਰ੍ਹਾਂ ਦਾ ਮਤਾ ਪਾਸ ਕਰਨ ਦਾ ਹੱਕ ਵੀ ਨਹੀਂ ਰਖਦਾ ਕਿਉਂਜੋ ਇਹ ਸਾਡੇ ਆਈਨ ਦੇ ਮੁਤਾਬਿਕ ਨਹੀਂ । ਇਹ ਕੋਈ ਵੀ ਐਸੀ ਚੀਜ਼ ਨਹੀਂ ਕਰ ਸਕਦਾ ਜਿਹੜੀ ਸਾਡੇ ਆਈਨ ਦੇ ਵਿਰੁਧ ਹੋਵੇ । ਇਹ ਉਸ ਦੇ ਮੁਤਾਬਿਕ ਨਹੀਂ ਕਿਉਂਜੋ ਹਾਲਾਂ ਤੱਕ ਸਾਡੀ Parliament ਨੇ ਐਸਾ ਕੋਈ ਕਾਨੂੰਨ ਲਾਗੂ ਹੀ ਨਹੀਂ ਕੀਤਾ । ਆਈਨ ਵਿਚ ਇਹ ਆਇਆ ਹੋਇਆ ਹੈ ਕਿ ਕੋਈ ਵੀ ਜਾਇਦਾਦ ਬਗੈਰ ਪੈਸੇ ਦਿੱਤੇ ਦੇ ਨਹੀਂ ਲਈ ਜਾ ਸਕਦੀ । ਇਸ ਲਈ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਇਸ resolution ਨੂੰ ਪੇਸ਼ ਕਰ ਕੇ ਹਰੀਜਨ ਕਿਸਾਨਾਂ ਅਤੇ ਮਜ਼ਦੂਰਾਂ ਨਾਲ ਮਖੌਲ ਕੀਤਾ ਹੈ । ਇਹ ਤਾਂ ਇਨ੍ਹਾਂ ਨੇ ਇਸ ਲਈ ਕੀਤਾ ਹੈ ਕਿ ਉਹ ਉਨ੍ਹਾਂ ਕਿਸਾਨਾਂ ਨੂੰ ਜਾ ਕੇ ਦੱਸ ਸਕਣ ਕਿ ਅਸਾਂ ਤਾਂ ਤੁਹਾਨੂੰ ਜ਼ਮੀਨ ਦੇਣਾ ਚਾਹੁੰਦੇ ਹਾਂ ਪਰ ਸਰਕਾਰ ਤੁਹਾਨੂੰ ਨਹੀਂ ਦੇਣਾ ਚਾਹੁੰਦੀ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਨਾਲ ਲੋਕਾਂ ਦੀ ਭਲਾਈ ਨਹੀਂ ਹੁੰਦੀ । ਇਸ ਮਤੇ ਨੂੰ ਪੇਸ਼ ਕਰ ਕੇ ਇਹ ਮੁਫਤ ਦੀ ਵਾਹ ਵਾਹ ਲੈਣਾ ਚਾਹੁੰਦੇ ਹਨ, ਇਸ ਦੇ ਸਿਵਾ ਹੋਰ ਕੁਝ ਨਹੀਂ ।

ਫਿਰ ਇਸ resolution ਵਿਚ ਇਸ ਗੱਲ ਦੀ ਵਜ਼ਾਹਤ ਵੀ ਨਹੀਂ ਕੀਤੀ ਗਈ ਕਿ ਇਹ ਜ਼ਮੀਨਾਂ ਉਨ੍ਹਾਂ ਨੂੰ ਕਿਸ ਢੰਗ ਨਾਲ ਦਿੱਤੀਆਂ ਜਾਣਗੀਆਂ । ਕੀ co-operative basis ਤੇ ਦਿੱਤੀਆਂ ਜਾਣਗੀਆਂ ਜਾਂ ਇਕੱਲੇ ਇਕੱਲੇ ਨੂੰ ਦਿੱਤੀਆਂ ਜਾਣਗੀਆਂ ? ਮੈਂ ਪੈਪਸੂ ਵਾਲੀਆਂ ਗੱਲਾਂ ਮੁੜਕੇ ਦੁਹਰਾਉਣਾ ਨਹੀਂ ਚਾਹੁੰਦਾ । ਇਸ ਚੀਜ਼ ਤੋਂ ਸਾਨੂੰ ਇਸ ਗੱਲ ਦਾ ਅੰਦੇਸ਼ਾ ਹੈ ਕਿ ਜੇਕਰ ਇਨ੍ਹਾਂ ਦੀ ਇਹ ਗੱਲ ਮੰਨ ਲਈ ਗਈ ਤਾਂ ਇਸ ਨਾਲ ਲੋਕਾਂ ਵਿਚ ਫੁਟ ਪੈ ਜਾਵੇਗੀ ਜਿਹੜੀ ਕਿ ਇਹ ਉਨ੍ਹਾਂ ਵਿਚ ਪਾਉਣਾ ਚਾਹੁੰਦੇ ਹਨ । ਅਸਾਂ ਤਾਂ ਲੋਕਾਂ ਨੂੰ ਸ਼ਾਂਤੀ ਪੂਰਵਕ ਇਨਕਲਾਬ ਦੇ ਨਾਲ ਅਗੇ ਲੈ ਜਾਉਣਾ ਚਾਹੁੰਦੇ ਹਾਂ ਅਤੇ ਵਲ

ਵਲੇਵਿਆਂ ਨਾਲ ਅਗੇ ਨਹੀਂ ਲੈ ਜਾ ਸਕਾਂਗੇ । ਇਹ resolution ਲੋਕਾਂ ਵਿਚ ਝਗੜੇ ਪਾਉਂਦਾ ਹੈ ਅਤੇ ਇਸ ਵਿਚ ਇਸ ਗੱਲ ਦਾ ਵੀ ਕੋਈ ਜ਼ਿਕਰ ਨਹੀਂ ਕੀਤਾ ਗਿਆ ਕਿ ਕੀ ਇਹ ਜ਼ਮੀਨ co-operative basis ਉਤੇ ਉਨ੍ਹਾਂ ਨੂੰ ਦਿੱਤੀ ਜਾਣੀ ਹੈ ਜਾਂ ਕਿਸੇ ਹੋਰ ਤਰ੍ਹਾਂ ਨਾਲ । ਜਿਥੇ ਹਰੀਜਨਾਂ ਨੂੰ ਜ਼ਮੀਨ ਦੇਣ ਦਾ ਮਸਲਾ ਹੈ, ਮੈਂ ਇਸ ਗੱਲ ਦੀ ਹਿਮਾਇਤ ਕਰਦਾ ਹਾਂ ਕਿ ਇਹ ਉਨ੍ਹਾਂ ਨੂੰ ਦਿੱਤੀ ਜਾਣੀ ਚਾਹੀਦੀ ਹੈ । ਇਸ ਬਾਰੇ ਮੈਂ ਸਰਕਾਰ ਅਗੇ ਵੀ ਬੇਨਤੀ ਕਰਦਾ ਹਾਂ ਕਿ ਉਹ ਇਸ ਮਸਲੇ ਉਤੇ ਸੰਜੀਦਗੀ ਨਾਲ ਵਿਚਾਰ ਕਰੇ ਕਿ ਕਿਸ ਤਰ੍ਹਾਂ ਇਸ ਮਸਲੇ ਦਾ ਹੱਲ ਕਿਸੇ ਚੰਗੇ ਢੰਗ ਨਾਲ ਕਢਿਆ ਜਾ ਸਕਦਾ ਹੈ । ਇਸ ਮਸਲੇ ਦਾ ਹੱਲ ਸਾਨੂੰ ਢੂੰਢ ਲੈਣਾ ਚਾਹੀਦਾ ਹੈ । ਇਤਨਾ ਕਹਿ ਕੇ ਮੈਂ ਇਸ ਮਤੇ ਦੀ ਵਿਰੋਧਤਾ ਕਰਦਾ ਹਾਂ ।

**चौधरी धर्म सिंह राठी** (सम्भालका) : स्पीकर साहिब, मैं इस resolution पर बोलना तो नहीं चाहता था लेकिन जब मैं ने दूसरी तरफ के जो मैम्बर साहिबान हैं, उन की तकरीरों को सुना तो मुझे ख्याल आया कि मुझे ज़रूर कुछ बोलना चाहिये क्योंकि जो मुअज़िज़ मैम्बरान उस तरफ से बोले हैं, वह एक तरफ तो यह कहते रहे हैं कि यह resolution पास नहीं होना चाहिये और दूसरी तरफ यह भी कहते रहे हैं कि ज़मीन भी हरिजनों को दे दी जाय । इस किस्म की बातें हैं जो उस तरफ से हो रही हैं । मैं ने इन दस सालों में हुए तीनों elections को देखा है । पहला election भी देखा था, दूसरा भी देखा था और अब तीसरा भी देखा है । उन में मैं देखता रहा हूं कि जब किसी गांव में कांग्रेसी जाते थे तो वहां यही कहते थे कि हम हरिजनों को ज़मीनें दे देंगे । इस इलैक्शन में तो इन्होंने यहां तक कह दिया था कि हम अभी हरिजनों को ज़मीन दे रहे हैं और वहां हरिजनों से पूछते थे कि तुम ने किस तरफ धरती लेनी है, 'पूरवा' से लोगे या 'पछवा' से लोगे । इस दफ़ा तो यह इस हद तक चले गये थे लेकिन हम देखते हैं कि उन्हें अब तक ज़मीन नहीं दी गई । उन की राये लेनी और बहकावे को खातर इन्होंने पहले उन्हें मन्दिरों में चढ़ाया । उस से उन की कुछ बात न बनी । फिर शिवालों में चढ़ाया तो भी कुछ बात न बनी । फिर इन्होंने उन्हें कहा कि हम तुम को लम्बरदार बनाते हैं । इस तरह से दस साल उन बिचारों के इन्होंने लारे लप्पों में गुज़ार दिये हैं पर आज तक उन का कोई वादा पूरा नहीं किया गया । मैं बड़ा अहसानमन्द हूं कामरेड राम किशन भड़ोलियां का जो उन्होंने ऐसा मता, ऐसा resolution इस हाऊस के सामने रखा है । उन्होंने यह बात साफ़ कर दी है कि हकीकी तौर पर पंजाब के हरिजनों के, पंजाब के इन किसानों के और पंजाब के गरीब agricultural labourers के असली हिमायती और असली हमदर्द कौन हैं । आज इस बात का हरिजनों को पता चल जायेगा । स्पीकर साहिब, जैसा कि मैंने पहले बताया है कि हरिजनों के साथ किये गये वायदे अभी तक पूरे नहीं किये गये । अभी मेरे जो एक भाई बोल रहे थे, उन्होंने कहा कि हरिजनों को ज़मीन वाले बहुत तंग करते हैं । इस बारे में मैं अर्ज़ करनी चाहता हूं कि उन की यह बात ठीक नहीं । जहां तक छोटे ज़मींदारों का ताल्लुक है, जो देहात के अन्दर peasant proprietors हैं, जहां तक मेरे ज़िले

[चौधरी धर्म सिंह राठी]

का ताल्लुक है और खास तौर पर जहां तक मेरे हलके का ताल्लुक है वहां कोई ज़मींदार हरिजनों को तंग नहीं करता। हम तो चाहते हैं कि गरीब हरिजनों को यह सारी ज़मीनें दी जायें और इस के साथ उन्हें बैल वगैरा खरीदने के लिये रुपये भी दिये जाएं ताकि वे बैल खरीद कर खेती कर सकें। क्योंकि मुझे पता है कि under Land Utilisation Act हरिजनों को ज़मीन तो मिल गई थी लेकिन उन बेचारों के पास पैसा नहीं था जिस के बगैर वह बैल नहीं ले सकते थे। उन्होंने ज़मीन तो जा कर पटे पर ले ली लेकिन उसे काश्त न कर सके जिस के नतीजे के तौर पर वह अठारह २, बीस २ हज़ार के नीचे आ गये। अब वे कभी कहीं हड़तालें करते फिरते हैं और कभी कहीं और कभी पंडित नहरू की कोठी के सामने मुज़ाहिरे करते हैं। इन की इन खाली बातों से काम नहीं होगा। इस लिये हम चाहते हैं कि उन को यह तमाम बंजर जमीनें दे दी जायें और साथ ही उन्हें बैल खरीदने के लिये और बीज, हल बगैरह खरीदने के लिये रुपये की इमदाद भी दी जाये और मैं कहता हूं कि यहां मेरे जो साथी हैं वे तो यहां तक तैयार हैं कि अगर गवर्नमैण्ट उन को यह ज़मीनें देने के लिये तैयार हो तो हम भी उन्हें अपनी ज़मीन देने के लिये तैयार हैं। (*Thumping*) कई भाई कहते हैं कि यह तो ज़मींदारा पार्टी के थे और हरिजनों की मुखालिफत करते थे। मैं हाऊस को यकीन दिलाना चाहता हूं कि हम तो हरिजनों की सच्चे दिल से बेहतरी चाहते हैं पर उन्हें Treasury Benches से कुछ नहीं मिल सकता। वहां पर बैठे हुए दोस्त तो सिर्फ ज़बानी बातें करते हैं क्योंकि Treasury बैंचों वालों की जो हमदर्दी है वह ज़बानी है पर हमें तो उन के साथ दिली हमदर्दी है और हम चाहते हैं कि यह resolution पास कर दिया जाये और हरिजनों को सारी बंजर जमीनें जो गवर्नमैण्ट की हैं दे दी जायें और साथ ही उन्हें माली इमदाद दी जाये। गवर्नमैण्ट पार्टी की ज़बानी बातों से उन का कुछ नहीं बन सकता। उन का सिर्फ मन्दिरों और शिवालयों में जाने से पेट पालने का इन्तज़ाम नहीं हो सकता, इस से उन की रोटी का इन्तज़ाम नहीं हो सकेगा और इस से उन की भूक दूर नहीं हो सकेगी। खाली बातों से हरिजनों की हालत ठीक नहीं हो सकती। अब मैं बता देना चाहता हूं इस हाऊस को और Treasury Benches वालों को, कि पहले तो आप हरिजनों की राये लेते रहे हैं पर अब अगर यह झूठे वायदे पूरे न किये गये तो आप को उन की राये अब न मिलेगी। अगर आप ने इस resolution की मुखालिफत की तो यह उम्मीद न करना कि किसी भी हरिजनों की राये आप की तरफ जायेगी।

ਸਰਦਾਰ ਮੀਹਾਂ ਸਿੰਘ ਗਿਲ (ਸਰਹੰਦ, ਰਿਜ਼ਰਵਡ) : ਸਪੀਕਰ ਸਾਹਿਬ, ਇਹ ਜੋ resolution ਮੇਰੇ ਫਾਜ਼ਲ ਦੋਸਤ ਵਲੋਂ ਪੇਸ਼ ਕੀਤਾ ਗਿਆ ਹੈ ਇਸ ਤੇ ਮੇਰੇ ਬਹੁਤ ਸਾਰੇ ਸਾਥੀ Treasury Benches ਵਾਲੇ ਵੀ ਅਤੇ Opposition ਵਾਲੇ ਵੀ ਬੋਲ ਚੁਕੇ ਹਨ। ਮੇਰੇ ਫਾਜ਼ਲ ਦੋਸਤ ਰਾਠੀ ਸਾਹਿਬ ਨੇ ਜੋ ਇਹ ਲਫਜ਼ ਕਹੇ ਹਨ ਕਿ ਇਸ ਤਰ੍ਹਾਂ ਇਹ ਕੁਲ ਜ਼ਮੀਨ ਦੇਣ ਤਾਂ ਅਸੀਂ ਵੀ ਹਰੀਜਨਾਂ ਨੂੰ ਜ਼ਮੀਨ ਦਿਆਂਗੇ ਇਨ੍ਹਾਂ ਲਫਜ਼ਾਂ ਨੂੰ ਅਸੀਂ ਜ਼ਰੂਰ welcome ਕਰਦੇ ਜੇਕਰ ਸਾਨੂੰ ਇਸ ਕਿਸਮ ਦੀ ਕੋਈ ਮਿਸਾਲ ਮਿਲਦੀ ਹੁੰਦੀ। ਮੈਂ ਸਮਝਦਾ ਹਾਂ House ਵਿਚ ਇਹ ਕਹਿ ਦੇਣਾ ਭੋਲਿਆਂ

ਆਦਮੀਆਂ ਨੂੰ ਵਰਗਲਾਉਣ ਬਰਾਬਰ ਹੈ । ਸਪੀਕਰ ਸਾਹਿਬ, ਅਸੀਂ ਜੋ ਪੈਪਸੂ ਦੇ ਇਲਾਕੇ (*Interruption by Shri Dharam Singh Rathi*) ਤੋਂ ਆਏ ਹਾਂ ਉਨ੍ਹਾਂ ਨੂੰ ਪਤਾ ਹੈ ਕਿ ਪੈਪਸੂ ਵਿਚ ਸਰਕਾਰ ਨੇ ਕਾਫੀ ਅਮਲੀ ਕੰਮ ਕੀਤਾ ਹੈ ਖਾਲੀ ਗਲੀਂ ਬਾਤੀਂ ਜਮ੍ਹਾ ਖਰਚ ਨਹੀਂ ਕੀਤਾ । ਇਸ ਤਰ੍ਹਾਂ ਦੀ ਮਿਸਾਲ ਹਿੰਦੁਸਤਾਨ ਦੇ ਕਿਸੇ ਹੋਰ ਸੂਬੇ ਵਿਚ ਨਹੀਂ ਮਿਲਦੀ । ਉਥੇ 45,000 ਏਕੜ ਨਜ਼ੂਲ ਜ਼ਮੀਨ ਹਰੀਜਨਾਂ ਵਿਚ ਵੰਡੀ ਗਈ । (ਤਾੜੀਆਂ) ਇਹ ਉਥੇ ਦੀ ਕਾਂਗਰਸ ਸਰਕਾਰ ਦਾ ਹੀ ਕੰਮ ਹੈ । ਮੈਂ ਰਾਠੀ ਸਾਹਿਬ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਕਾਂਗਰਸ ਸਰਕਾਰ ਮਹਾਤਮਾ ਗਾਂਧੀ ਜੀ ਦੇ ਆਦਰਸ਼ਾਂ ਤੇ ਚਲਦੀ ਹੈ, ਉਸ ਦਾ ਇਹ mission ਅਤੇ programme ਹੈ ਕਿ ਹਰੀਜਨਾਂ ਨੂੰ ਉਪਰ ਉਠਾਉਣਾ ਹੈ । (श्री धर्म सिंह राठी की तरफ से विघ्न ) ।

**अध्यक्ष महोदय** : No interruption please. आप क्या कर रहे हैं ? (No interruption please. What is the hon. Member doing ?)

**ਸਰਦਾਰ ਮੀਹਾਂ ਸਿੰਘ ਗਿਲ** : ਫਿਰ, ਸਪੀਕਰ ਸਾਹਿਬ, ਮੇਰੇ ਦੋਸਤ ਸਾਹੋਕੇ ਸਾਹਿਬ ਨੇ ਕਿਹਾ ਹੈ ਕਿ ਅਸੀਂ ਇਸ resolution ਦਾ ਵਿਰੋਧ ਕਰਦੇ ਹਾਂ ਪਰ ਅਸੀਂ ਹਰੀਜਨਾਂ ਦਾ ਵਿਰੋਧ ਨਹੀਂ ਕਰਦੇ ਬਲਕਿ ਚਾਹੁੰਦੇ ਹਾਂ ਕਿ ਦੂਜੇ ਭੂ-ਹੀਨ ਜਾਂ ਥੋੜ੍ਹੀ ਜ਼ਮੀਨ ਵਾਲੇ ਕਾਸ਼ਤਕਾਰਾਂ, ਖੇਤੀ ਬਾੜੀ ਕਰਨ ਵਾਲਿਆਂ ਮਜ਼ਦੂਰਾਂ ਨੂੰ ਜ਼ਮੀਨ ਨਾ ਦਿਤੀ ਜਾਵੇ । ਸਪੀਕਰ ਸਾਹਿਬ, ਜਿਹੜੇ Opposition ਦੇ ਮੈਂਬਰ ਇਹ ਗਿਲਾ ਕਰਦੇ ਹਨ ਕਿ Treasury Benches ਵਾਲੇ ਇਸ resolution ਦਾ ਵਿਰੋਧ ਕਰਦੇ ਹਨ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਸਲ ਵਿਚ ਵਿਰੋਧ ਨਹੀਂ ਕਰ ਰਹੇ । ਪੈਪਸੂ ਦੀ ਜ਼ਿੰਦਾ ਮਿਸਾਲ ਇਨ੍ਹਾਂ ਪਹਿਲਾਂ ਕਾਇਮ ਕੀਤੀ ਹੋਈ ਹੈ । Treasury Benches ਤੇ ਬੈਠੇ ਇਕ ex-Minister ਨੇ ਕਿਹਾ ਕਿ ਪੰਜਾਬ ਸਰਕਾਰ ਹਰੀਜਨਾਂ ਦੇ ਮਸਲੇ ਦਾ ਹੱਲ ਨਹੀਂ ਕਰ ਸਕੀ । ਹਰੀਜਨਾਂ ਨੂੰ ਜ਼ਮੀਨ ਨਹੀਂ ਦਿਲਾ ਸਕੀ । ਉਨ੍ਹਾਂ ਦੀ ਯਾਦ ਲਈ ਮੈਂ ਕਹਿਣਾ ਚਾਹੁੰਦਾ ਹਾਂ ਉਹ ਵੀ ਤਿੰਨ, ਚਾਰ ਸਾਲ ਪੰਜਾਬ ਦੇ Minister ਦੇ ਤੌਰ ਤੇ House ਵਿਚ ਕੰਮ ਕਰਦੇ ਰਹੇ । ਉਹ ਆਪ ਵੀ ਜ਼ਮੀਨ ਨਹੀਂ ਦਿਵਾ ਸਕੇ । ਇਹ resolution ਅੱਜ ਜੋ ਆਇਆ ਹੈ ਵਰਗਲਾਉਣ ਤੋਂ ਸਿਵਾਏ ਹੋਰ ਕੁਝ ਨਹੀਂ । ਅਸੀਂ ਕਾਂਗਰਸੀ ਬੈਂਚਾਂ ਵਾਲੇ ਇਹ ਚਾਹੁੰਦੇ ਹਾਂ ਕਿ ਕੰਮ ਕੀਤਾ ਜਾਵੇ, ਗੱਲਾਂ ਬਾਤਾਂ ਨਾਲ ਹੀ ਕੰਮ ਨਾ ਚਲਾਇਆ ਜਾਵੇ । ਪੈਪਸੂ ਦੀ ਜ਼ਿੰਦਾ ਮਿਸਾਲ ਹੈ । ਮੇਰੇ ਦੋਸਤ ਸਰਦਾਰ ਜੰਗੀਰ ਸਿੰਘ ਨੂੰ ਪਤਾ ਹੈ ਕਿ ਇਨ੍ਹਾਂ ਦੇ ਨਾਲ ਦੇ ਇਲਾਕੇ ਵਿਚ, ਧੂਰੀ ਦੇ ਜ਼ਿਲੇ ਵਿਚ ਕਾਫ਼ੀ ਜ਼ਿਆਦਾ ਜ਼ਮੀਨ ਵੰਡੀ ਗਈ ਹੈ, co-operative societies ਬਣਾਈਆਂ ਗਈਆਂ ਹਨ । ਅਸੀਂ ਜਾਣਦੇ ਹਾਂ ਕਿ ਸਾਡੀ ਸਰਕਾਰ ਦੀ ਨੀਤੀ ਹੈ ਕਿ ਹਰੀਜਨਾਂ ਨੂੰ ਉੱਚਾ ਉਠਾਇਆ ਜਾਵੇ ਪਰ ਜੇਕਰ ਇਹ resolution ਪਾਸ ਵੀ ਹੋ ਜਾਂਦਾ ਹੈ ਤਾਂ ਵੀ ਹਰੀਜਨਾਂ ਦਾ ਮਸਲਾ ਹੱਲ ਨਹੀਂ ਹੁੰਦਾ ਕਿਉਂਕਿ ਜ਼ਮੀਨ ਬਹੁਤ ਘਟ ਹੈ । ਸਾਡਾ ਮਹਾਤਮਾ ਗਾਂਧੀ ਜੀ ਵਾਲਾ mission ਹੈ ਕਿ ਸਭ ਤੋਂ ਪਹਿਲਾਂ ਹਰੀਜਨਾਂ ਨੂੰ ਉੱਚਾ ਉਠਾਇਆ ਜਾਵੇ । ਜਿਸ ਤਰ੍ਹਾਂ ਜੇਕਰ ਪੈਰ ਤੇ ਫੋੜਾ ਹੋਵੇ ਤਾਂ ਉਹ ਇਨਸਾਨ ਤਦ ਤਕ ਚਲਣ ਦੇ ਕਾਬਲ

[ਸਰਦਾਰ ਮੀਹਾਂ ਸਿੰਘ ਗਿੱਲ]

ਨਹੀਂ ਹੋ ਸਕਦਾ ਜਦ ਤਕ ਉਸ ਫੋੜੇ ਦੀ ਮਲ੍ਹਮ ਪੱਟੀ ਕਰਕੇ ਉਸ ਨੂੰ ਠੀਕ ਨਾ ਕੀਤਾ ਜਾਵੇ। ਇਸੇ ਤਰ੍ਹਾਂ ਜਦ ਤਕ ਹਰੀਜਨਾਂ ਨੂੰ ਦੂਸਰੀਆਂ ਜਾਤੀਆਂ ਦੇ ਬਰਾਬਰ ਨਾ ਲਿਆਂਦਾ ਜਾਵੇ ਇਹ ਸਮਾਜ ਠੀਕ ਤਰ੍ਹਾਂ ਚਲ ਨਹੀਂ ਸਕਦਾ। Backward classes ਵਿਚ ਵੀ ਕੁਝ ਬਹੁਤ ਉੱਚੀਆਂ ਜਾਤੀਆਂ ਹਨ। ਜਦ ਤਕ ਹਰੀਜਨਾਂ ਨੂੰ ਦੂਜਿਆਂ ਬਰਾਬਰ ਨਹੀਂ ਲਿਆਂਦਾ ਜਾਂਦਾ ਸਮਾਜਕ ਤੌਰ ਤੇ ਸਾਡਾ ਭਲਾ ਨਹੀਂ ਹੋ ਸਕਦਾ। ਜੇਕਰ ਸਾਡੇ Opposition ਦੇ ਦੋਸਤ ਹਰੀਜਨਾਂ ਦੇ ਭਲੇ ਦਾ ਕੋਈ resolution ਪੇਸ਼ ਕਰਦੇ ਤਾਂ ਕਾਂਗਰਸ ਸਰਕਾਰ ਇਸ ਦੇ ਲਫਜ਼ ਲਫ਼ਜ ਦੀ ਤਾਈਦ ਕਰਦੀ। ਪਰ ਇਹ resolution ਹਰੀਜਨਾਂ ਦੇ ਮਸਲੇ ਨੂੰ ਹੱਲ ਨਹੀਂ ਕਰਦਾ ਸਿਰਫ਼ ਵਰਗਲਾਉਣ ਲਈ ਲਿਆਂਦਾ ਗਿਆ ਹੈ। ਸੋ ਕੋਈ ਆਦਮੀ ਭਾਵੇਂ ਜਿਥੇ ਮਰਜ਼ੀ ਬੈਠਾ ਹੋਵੇ, ਕਿਸੇ ਵੀ ਪਾਰਟੀ ਨਾਲ ਸਬੰਧ ਰਖਦਾ ਹੋਵੇ, ਜੇਕਰ ਹਰੀਜਨਾਂ ਦੇ ਮਸਲੇ ਨੂੰ ਹੱਲ ਕਰਨ ਲਈ ਕੋਈ ਚੀਜ਼ ਲਿਆਉਂਦਾ ਹੈ ਤਾਂ ਅਸੀਂ ਉਸ ਨੂੰ welcome ਕਰਾਂਗੇ। ਪਰ ਇਹ resolution ਅਜਿਹਾ ਨਹੀਂ। ਸਾਡੀ ਸਰਕਾਰ ਇਸ ਪਾਸੇ ਕਾਫ਼ੀ ਜ਼ਿਆਦਾ ਸੋਚ ਰਹੀ ਹੈ। ਇਹ ਕਹਿ ਕੇ ਮੈਂ ਇਸ resolution ਦੀ ਮੁਖਾਲਫਤ ਕਰਦਾ ਹਾਂ ਅਤੇ ਚਾਹੁੰਦਾ ਹਾਂ ਕਿ ਇਸ ਨੂੰ ਰੱਦ ਕੀਤਾ ਜਾਵੇ।

ਬਾਵਾ ਹਰਨਾਮ ਸਿੰਘ (ਕਪੂਰਥਲਾ) : ਸਪੀਕਰ ਸਾਹਿਬ, ਜੋ ਮਤਾ Opposition ਵਲੋਂ ਪੇਸ਼ ਕੀਤਾ ਗਿਆ ਹੈ ਇਸ ਦੀ ਮੁਖਾਲਫ਼ਤ ਕੋਈ ਵੀ ਨਾ ਕਰਦਾ ਜੇਕਰ ਇਹ ਮਤਾ ਸਹੀ ਤਰੀਕੇ ਨਾਲ ਸੋਚ ਸਮਝਕੇ ਰਖਿਆ ਜਾਂਦਾ ਪਰ ਇਸ ਵਿਚ ਬਹੁਤ ਸਾਰੀਆਂ ਤਰੁਟੀਆਂ ਹਨ। ਜਿਵੇਂ ਕਿ ਦਸਿਆ ਗਿਆ ਹੈ ਸਿਰਫ਼ 9 ਹਜ਼ਾਰ ਏਕੜ ਜ਼ਮੀਨ ਪੰਜਾਬ ਵਿਚ ਅਤੇ 9,500 ਬਿਘੇ ਪੈਪਸੂ ਵਿਚ ਹੈ। ਜੇਕਰ ਇਸ ਨੂੰ ਵੰਡਿਆ ਜਾਵੇ ਤਾਂ ਸਿਰਫ ਹਰੀਜਨਾਂ ਦਾ ਮਸਲਾ ਵੀ ਹੱਲ ਨਹੀਂ ਹੁੰਦਾ ਅਤੇ ਦੂਜੇ ਜੋ tenants ਵਗੈਰਾ ਹਨ ਉਹ ਤਾਂ ਬਕਾਇਆ ਰਹਿ ਹੀ ਜਾਣਗੇ। ਇਹ ਬੜੀ ਚੰਗੀ ਗੱਲ ਹੋਵੇ ਜੇਕਰ ਅਸੀਂ ਇਸ ਚੀਜ਼ ਦੀ economy ਨੂੰ ਚੰਗੀ ਤਰ੍ਹਾਂ ਪਲੈਨ ਕਰੀਏ ਅਤੇ ਜ਼ਰਈ ਮਸਲੇ ਨੂੰ ਚੰਗੀ ਤਰ੍ਹਾਂ ਸੋਚ ਸਮਝ ਕੇ, ਜਿਵੇਂ ਕਿ ਪੰਜ ਸਾਲਾ ਪਲਾਨ ਸਾਰੇ ਮੁਲਕ ਵਿਚ ਚਲ ਰਹੀ ਹੈ ਅਤੇ ਉਸ ਤੇ ਅਰਬਾਂ ਰੁਪਏ ਖਰਚ ਕੀਤੇ ਜਾ ਰਹੇ ਹਨ, ਇਸੇ ਤਰ੍ਹਾਂ ਸੂਬਕ ਤੌਰ ਤੇ ਜੇਕਰ ਕੋਈ ਪਲੈਨ ਬਣਾਇਆ ਜਾਵੇ ਜਿਸ ਵਿਚ land-less ਜਾਂ agricultural labour ਜਾਂ ਹਰੀਜਨ ਅਤੇ Backward Class ਦੇ ਬੰਦਿਆਂ ਜਾਂ ਦਰਿਆ ਬੁਰਦ ਜ਼ਮੀਨਾਂ ਭਾਵੇਂ local ਹੋਣ ਜਾਂ Evacuee land, ਦਾ ਮਸਲਾ ਹੱਲ ਕੀਤਾ ਜਾਵੇ ਤਾਂ ਬੜੀ ਚੰਗੀ ਗੱਲ ਹੋਵੇਗੀ। ਅਜ ਮੁਲਕ ਸਾਹਮਣੇ ਅਤੇ ਖਾਸ ਤੌਰ ਤੇ ਪੰਜਾਬ ਅਗੇ ਇਕ ਵਡਾ ਮਸਲਾ ਦਰਪੇਸ਼ ਹੈ ਜਿਥੇ ਬਾਕੀ ਪੰਜ ਸਾਲਾ ਪਲਾਨ ਤੇ ਐਨਾ ਖਰਚ ਕੀਤਾ ਜਾ ਰਿਹਾ ਹੈ ਅਤੇ ਜੋ ਜ਼ਰੂਰੀ ਮਸਲੇ ਨੂੰ ਹੱਲ ਕਰਨ ਦੀਆਂ ਸਕੀਮਾਂ ਨੇ ਇਹ ਕਾਫੀ ਸਮਾਂ ਲੈਣਗੀਆਂ ਮੈਂ ਇਸ ਮਤੇ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸੇ haphazard way ਨਾਲ ਜਦ ਕੋਈ ਇਹੋ ਜਿਹਾ Resolution ਆਇਆ ਤਾਂ ਮੁਖਾਲਫ਼ਤ ਕਰ ਦਿਤੀ ਜਾਂ ਇਸ ਦੀ ਪ੍ਰੋੜ੍ਹਤਾ ਵਿਚ ਕੁਝ ਸ਼ਬਦ ਕਹਿ ਦਿਤੇ ਇਨ੍ਹਾਂ ਗੱਲਾਂ ਨਾਲ ਇੰਨੇ ਵਡੇ ਮਸਲੇ ਹੱਲ ਨਹੀਂ ਹੋ ਜਾਇਆ ਕਰਦੇ। ਇਨ੍ਹਾਂ ਸਾਰੀਆਂ ਚੀਜ਼ਾਂ ਤੇ ਡੂੰਘੀ ਵਿਚਾਰ ਕਰਨ ਦੀ ਲੋੜ ਹੈ। ਅਸਾਡੇ ਸਾਹਮਣੇ ਰਿਫ਼ਊਜੀਆਂ ਦੀਆਂ ਜ਼ਮੀਨਾਂ ਦਾ ਮਸਲਾ ਹੈ। ਸ਼ਰਨਾਰਥੀਆਂ ਦੀਆਂ

ਜ਼ਮੀਨਾਂ ਦਰਿਆ ਬੁਰਦ ਹੋ ਗਈਆਂ ਹਨ ਉਨ੍ਹਾਂ ਨੂੰ ਆਬਾਦ ਕਰਨ ਦਾ ਮਸਲਾ ਹੈ । Floods ਨੂੰ ਰੋਕਣ ਲਈ ਸਕੀਮਾਂ ਬਣ ਰਹੀਆਂ ਨੇ । ਇਸ ਤਰ੍ਹਾਂ ਦੀਆਂ ਹੋਰ ਵੀ ਉਸਾਰੀ ਦੀਆਂ ਸਕੀਮਾਂ ਬਣ ਰਹੀਆਂ ਹਨ ਪਰ ਇਨ੍ਹਾਂ ਵਿਚ ਸੋਚਣ ਦੀ ਲੋੜ ਹੈ ਅਤੇ ਮੈਂ ਸਮਝਦਾ ਹਾਂ ਕਿ ਬਿਨਾਂ ਸੋਚ ਸਮਝ ਦੇ ਸਕੀਮਾਂ ਨੂੰ ਪੂਰਾ ਨਹੀਂ ਕੀਤਾ ਜਾ ਸਕਦਾ । ਇਸ ਲਈ high ਪੈਮਾਨੇ ਦੀ ਕਮੇਟੀ ਬਣਾਉਣ ਦੀ ਲੋੜ ਹੈ ਜੋ ਸਾਰੇ area ਦਾ ਹਿਸਾਬ ਰੱਖੇ ਅਤੇ ਵੇਖੇ ਕਿ ਕਿੰਨੇ landless tenants ਨੇ ਅਤੇ ਕਿੰਨੇ refugees ਦੀ ਜ਼ਮੀਨ ਦਰਿਆ ਵਿਚ ਡੁਬੀ ਪਈ ਹੈ । ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਬਿਆਸ ਵਿਚ ਤਸੀਲ ਦਸੂਏ ਅਤੇ ਜ਼ਿਲਾ ਕਪੂਰਥਲਾ ਦੀ ਤਸੀਲ ਸੁਲਤਾਨਪੁਰ ਵਿਚ refugees ਦੀ ਜ਼ਮੀਨ ਦਰਿਆ ਬੁਰਦ ਹੋ ਗਈ ਹੈ ਅਤੇ ਉਹ ਉਜੜੇ ਹੋਏ ਹਨ ਅਤੇ ਮਾਰੇ ਮਾਰੇ ਫਿਰ ਰਹੇ ਨੇ ।

ਪੰਜ ਸਾਲਾ ਪਲਾਨਾਂ ਬਣ ਰਹੀਆਂ ਨੇ ਅਤੇ ਇਨ੍ਹਾਂ ਪਲਾਨਾਂ ਤੇ ਅਰਬਾਂ ਰੁਪਏ ਖਰਚ ਕੀਤੇ ਜਾ ਰਹੇ ਹਨ। ਪਰ ਅਜ ਤਕ ਇਸ ਕਿਸਮ ਦੀਆਂ ਸਕੀਮਾਂ ਨਹੀਂ ਬਣ ਸਕੀਆਂ ਜਿਨ੍ਹਾਂ ਅਧੀਨ employment ਵਧ ਸਕੇ । ਪਿਛਲੇ 10 ਸਾਲਾਂ ਵਿਚ ਰਿਫ਼ੀਉਜੀਆਂ ਨੂੰ ਸਹੀ ਤਰ੍ਹਾਂ ਜ਼ਮੀਨ ਵੀ ਨਹੀਂ ਦਿਤੀ ਜਾ ਸਕੀ । ਕਾਫੀ ਕੋਸ਼ਸ਼ ਗੌਰਮੈਂਟ ਨੇ ਇਸ ਪਾਸੇ ਕੀਤੀ ਹੈ । ਕਰੋੜਾਂ ਰੁਪਏ ਖਰਚ ਕੀਤੇ ਹਨ ਪਰ ਸਰਕਾਰ ਅੱਗੇ ਵਡੇ ਵਡੇ ਮਸਲੇ ਆ ਗਏ ਸਨ । ਵਡੇ ਵਡੇ ਮਸਲੇ integ·a-tion ਅਤੇ Reorganisation of States ਆਦਿ ਦੇ ਮੁਲਕ ਦੇ ਸਾਹਮਣੇ ਆਏ ਹਨ ਅਤੇ ਸਾਨੂੰ ਖੁਸ਼ੀ ਹੈ ਕਿ ਸਰਕਾਰ ਨੇ ਇਨ੍ਹਾਂ ਨੂੰ ਸ਼ਾਂਤੀ ਨਾਲ ਹੱਲ ਕੀਤਾ ਹੈ ਅਤੇ ਮੁਲਕ ਆਪਣੇ ਤਾਮੀਰੀ ਪ੍ਰੋਗਰਾਮ ਵਿਚ ਅਗੇ ਵਧ ਰਿਹਾ ਹੈ । ਅਸੀਂ ਤਾਂ ਇਸ ਵੇਲੇ ਨਦੀ ਵਿਚ ਠਿਲ੍ਹੇ ਪਏ ਹਾਂ । ਅਤੇ ਅਧ ਵਿਚ ਹਾਂ । ਕਰੋੜਾਂ ਅਰਬਾਂ ਰੁਪਏ ਦਾ ਭਾਰ ਮੁਲਕ ਤੇ ਪੈ ਰਿਹਾ ਹੈ ਅਤੇ ਉਹ ਸਮਾਂ ਦੂਰ ਹੈ ਜਦੋਂ ਅਸੀਂ ਇਨ੍ਹਾਂ ਮਸਲਿਆਂ ਨੂੰ ਹੱਲ ਕਰ ਸਕਾਂਗੇ । ਮੁਲਕ ਦੀ ਕਿਸ਼ਤੀ ਭਵਜਲ ਵਿਚ ਹੈ । ਹੁਣ ਅਸੀਂ ਕਿਸ਼ਤੀ ਨੂੰ ਵਾਪਸ ਲੈ ਆਣਾ ਹੈ ਜਾਂ ਪਾਰ ਲਿਜਾਣਾ ਹੈ । ਅਜੇ ਤਾਂ ਹੋਰ ਸੰਕਟ ਦੇ ਸਮੇਂ ਆਉਣੇ ਹਨ । ਇਸ ਸਮੇਂ ਅਪੋਜ਼ੀਸ਼ਨ ਵਾਲਿਆਂ ਨੇ ਜੋ ਮਤਾ ਪੇਸ਼ ਕੀਤਾ ਹੈ ਠੀਕ ਹੈ ਲੇਕਿਨ ਮੈਂ ਸਮਝਦਾ ਹਾਂ ਕਿ ਜੇਕਰ ਇਸ ਨੂੰ ਹੋਰ ਸੁਲਝ ਕੇ ਪੇਸ਼ ਕੀਤਾ ਜਾਵੇ ਤਾਂ ਠੀਕ ਸੀ । ਇਹ ਮਤਾ ਸਾਫ਼ ਸ਼ਬਦਾਂ ਵਿਚ ਨਹੀਂ ਮੈਂ ਇਸ ਲਈ ਇਸ ਦੀ ਮੁਖ਼ਾਲਫ਼ਤ ਕਰਦਾ ਹਾਂ ।

ਸ੍ਰੀ ਸਪੀਕਰ : ਤੁਸੀਂ round about way ਵਿਚ ਉਹੀ ਗੱਲਾਂ ਕਰ ਰਹੇ ਹੋ । (The hon. Member is repeating his argument in a round about way.)

ਬਾਵਾ ਹਰਨਾਮ ਸਿੰਘ : ਮੈਂ ਹਰੀਜਨਾਂ ਨੂੰ ਜ਼ਮੀਨ ਦੇਣ ਦੇ ਹੱਕ ਵਿਚ ਹਾਂ । ਠੀਕ ਹੈ ਜ਼ਮੀਨ ਦਿਤੀ ਜਾਵੇ ਅਤੇ ਜ਼ਮੀਨ ਦੇਣੀ ਹੈ ਕਾਂਗਰਸ ਸਰਕਾਰ ਨੇ । ਪਰ ਇਹ ਮਤਾ ਲਿਆ ਕੇ ਅਪੋਜ਼ੀਸ਼ਨ ਵਾਲੇ credit ਲੈਣਾ ਚਾਹੁੰਦੇ ਹਨ, ਉਨ੍ਹਾਂ ਕੰਮਾਂ ਲਈ ਜੋ ਸਰਕਾਰ ਕਰ ਰਹੀ ਹੈ । ਅਸੀਂ ਇਨ੍ਹਾਂ ਨੂੰ credit ਦੇਣ ਲਈ ਵੀ ਤਿਆਰ ਹਾਂ ਪਰ ਗ਼ਲਤ ਢੰਗ ਨਾਲ ਚੀਜ਼ ਨੂੰ ਪੇਸ਼ ਕਰ ਰਹੇ ਹਨ । ਉਨ੍ਹਾਂ ਨੇ ਆਪਣੇ ਮਤੇ ਵਿਚ ਇਹ ਨਹੀਂ ਦਸਿਆ ਕਿ ਹਰੀਜਨਾਂ ਨੂੰ ਜੋ ਜ਼ਮੀਨ ਦਿੱਤੀ ਜਾਣੀ ਹੈ ਉਹ ਕਾਹਦੇ ਲਈ ਹੋਵੇ । ਮਕਾਨ ਬਣਾਣ ਲਈ ਦਿੱਤੀ ਜਾਵੇ ਜਾਂ ਹਲ ਚਲਾਣ ਲਈ । ਕਿਨ੍ਹਾਂ ਕਿਨ੍ਹਾਂ ਨੂੰ ਜ਼ਮੀਨ ਦਿੱਤੀ ਜਾਵੇ

[ਬਾਵਾ ਹਰਨਾਮ ਸਿੰਘ]
ਅਤੇ ਕਿੰਨੀ ਕਿੰਨੀ ਦਿੱਤੀ ਜਾਵੇ ਇਸ ਦਾ ਜ਼ਿਕਰ ਨਹੀਂ ਕੀਤਾ । ਇਹ ਮਤਾ ਬਿਲਕੁਲ ਸਪਸ਼ਟ ਤੇ ਸਾਫ਼ ਨਹੀਂ । ਇਸ ਲਈ ਮੈਂ ਇਸ ਦੀ ਪੁਰਜ਼ੋਰ ਮੁਖਾਲਫ਼ਤ ਕਰਦਾ ਹਾਂ ।

**ਸਰਦਾਰ ਜਸਦੇਵ ਸਿੰਘ ਸੰਧੂ** (ਧੂਰੀ 'G') : ਜਨਾਬ ਸਪੀਕਰ ਸਾਹਿਬ, ਇਹ ਜੋ ਮਤਾ ਹਾਊਸ ਦੇ ਸਾਹਮਣੇ ਪੇਸ਼ ਕੀਤਾ ਗਿਆ ਹੈ ਅਤੇ ਜਿਸ ਤੇ ਕਾਫ਼ੀ ਬਹਿਸ ਹੋ ਚੁੱਕੀ ਹੈ ਇਸ ਦੇ ਸਬੰਧ ਵਿਚ ਮੈਂ ਦੋ ਤਰਮੀਮਾਂ ਪੇਸ਼ ਕਰਨਾ ਚਾਹੁੰਦਾ ਹਾਂ । ਮੈਂ ਪਹਿਲੀ ਤਰਮੀਮ ਇਹ suggest ਕੀਤੀ ਹੈ ਕਿ ਮਤੇ ਦੀ ਸਤਰ 2 ਵਿਚ ਸ਼ਬਦ "gratis" ਦੀ ਥਾਂ ਤੇ "at nomimal price" sbustitute ਕੀਤਾ ਜਾਵੇ ।

ਇਸ ਦੇ ਨਾਲ ਹੀ ਮੇਰੀ ਦੂਜੀ ਤਰਮੀਮ ਇਹ ਹੈ ਕਿ ਸਤਰ 5-6 ਵਿਚ "Harijans, Landless Peasants and Agricultural Labourers" ਦੀ ਥਾਂ ਸ਼ਬਦ "Harijan cultivators, landless ejected tenants and landless peasants on the lines of e stwhile Pepsu State" ਰਖੇ ਜਾਣ । ਇਹ ਜੋ ਮਤਾ ਕਾਮਰੇਡ ਸਾਹਿਬ ਨੇ ਪੇਸ਼ ਕੀਤਾ ਹੈ ਮੈਂ ਇਹ ਸਮਝਦਾ ਹਾਂ ਕਿ ਹਰੀਜਨਾਂ ਦੀ ਭਲਾਈ ਲਈ ਪੇਸ਼ ਨਹੀਂ ਕੀਤਾ ਗਿਆ ਸਗੋਂ ਇਸ ਦੀ ਪ੍ਰਾਪੇਗੰਡਾ value ਨੂੰ ਮੁੱਖ ਰਖ ਕੇ ਪੇਸ਼ ਕੀਤਾ ਗਿਆ ਹੈ । ਅਤੇ ਖਾਸ ਪਰਚਾਰ ਲਈ ਲਿਆਂਦਾ ਗਿਆ ਹੈ । ਮਤੇ ਵਿਚ ਕੋਈ ਅਜਿਹੀ ਗੱਲ ਨਹੀਂ ਕਹੀ ਗਈ ਜੋ ਖਾਸ ਤੱਬਕੇ ਜਾਂ ਜਮਾਤ ਨੂੰ ਸਾਹਮਣੇ ਰੱਖ ਕੇ ਪੇਸ਼ ਕੀਤੀ ਗਈ ਹੋਵੇ । ਮੈਨੂੰ ਇਹ ਸਮਝ ਨਹੀਂ ਆਈ ਕਿ ਮਤੇ ਨੂੰ ਤਿਆਰ ਕਰਨ ਲਗਿਆਂ ਉਨ੍ਹਾਂ ਨੇ ਪਤਾ ਨਹੀਂ ਕਿਉਂ ejected tenants ਦਾ ਧਿਆਨ ਨਹੀਂ ਰਖਿਆ । ਖਵਰੇ ਕਿਉਂ ਇਨ੍ਹਾਂ ਦੇ ਦਿਲ ਵਿਚੋਂ ਇਸ ਸ਼੍ਰੇਣੀ ਦਾ ਦਰਦ ਨਿਕਲ ਗਿਆ ਹੈ । ਮੈਂ ਇਹ ਸਮਝਦਾ ਹਾਂ ਕਿ ਕੇਵਲ ਦੋ ਹੀ classes ਹਨ ਜਿਨ੍ਹਾਂ ਨੂੰ ਜ਼ਮੀਨ ਦਿਤੀ ਜਾਣੀ ਚਾਹੀਦੀ ਹੈ ਹੋਰ ਸਾਰੀ ਦੁਨੀਆਂ ਦੇ ਨਾਮ ਲਿਖਣ ਨਾਲ ਕੁਝ ਨਹੀਂ ਬਣਦਾ । ਇਕ ਕਲਾਸ ਜਿਸ ਨੂੰ ਜ਼ਮੀਨ ਦੇਣੀ ਚਾਹੀਦੀ ਹੈ Harijan cultivators ਹਨ ਅਤੇ ਦੂਜੀ ejected tenants ਹਨ । ਜ਼ਮੀਨ ਕੇਵਲ ਉਨ੍ਹਾਂ ਹਰੀਜਨਾਂ ਨੂੰ ਦੇਣੀ ਚਾਹੀਦੀ ਹੈ ਜੋ ਹਰੀਜਨ ਕਾਸ਼ਤ ਕਰਦੇ ਹੋਣ । ਅਤੇ ਇਹ criteria ਮੁਕੱਰਰ ਹੋਣਾ ਚਾਹਦਾ ਹੈ ਕਿ ਉਨ੍ਹਾਂ ਹਰੀਜਨਾਂ ਨੂੰ ਜ਼ਮੀਨ ਦਿਤੀ ਜਾਵੇ ਜੋ ਪੰਜ ਸਾਲਾਂ ਤੋਂ ਜ਼ਮੀਨ ਵਾਹ ਰਹੇ ਹੋਣ । ਜਿਨ੍ਹਾਂ ਦਾ ਰੋਜ਼ਗਾਰ ਖੇਤੀ ਤੇ ਹੋਵੇ । ਅਤੇ ਜੋ ਹਰੀਜਨ ਅਜਿਹੇ ਹਨ ਜੋ ਦੁਕਾਨਾਂ ਕਰਦੇ ਹਨ ਜਾਂ ਨੌਕਰੀਆਂ ਵਿਚ ਲਗੇ ਹੋਏ ਹਨ ਉਨ੍ਹਾਂ ਦਾ ਕੋਈ ਹੱਕ ਨਹੀਂ ਕਿ ਉਨ੍ਹਾਂ ਨੂੰ ਜ਼ਮੀਨ ਦਿੱਤੀ ਜਾਵੇ । ਇਸ ਲਈ ਮੈਂ ਇਹ ਤਰਮੀਮ ਪੇਸ਼ ਕੀਤੀ ਹੈ ।

ਸਪੀਕਰ ਸਾਹਿਬ, ਮੈਂ ਆਪਣੀ ਤਰਮੀਮ ਦੀ ਵਜ਼ਾਹਤ ਕਰ ਰਿਹਾ ਹਾਂ । ਜਿਨ੍ਹਾਂ ਹਰੀਜਨਾਂ ਦਾ ਰੋਜ਼ਗਾਰ ਖੇਤੀ ਬਾੜੀ ਤੇ ਹੋਵੇ ਉਨ੍ਹਾਂ ਨੂੰ ਜ਼ਮੀਨ ਦਿੱਤੀ ਜਾਵੇ । ਇਸ ਦੇ ਨਾਲ ਹੀ ejected tenants ਦਾ ਮਸਲਾ ਹੈ । ਇਹ ਠੀਕ ਹੈ ਕਿ tenancy reforms ਲਿਆਂਦੀਆਂ ਗਈਆਂ ਹਨ ਜਿਨ੍ਹਾਂ ਰਾਹੀਂ ਕਿ personal cultivation ਵਾਸਤੇ ਜ਼ਮੀਨ ਛੱਡ ਕੇ ਬਾਕੀ ਜ਼ਮੀਨ ejected tenants ਲਈ reserve ਕੀਤੀ ਜਾਣੀ ਹੈ । ਹਰੀਜਨਾਂ ਨੂੰ ਜ਼ਮੀਨਾਂ ਦੇਣ ਦੀਆਂ ਸਕੀਮਾਂ ਪਹਿਲਾਂ ਵੀ ਸਰਕਾਰ ਦੇ ਵਿਚਾਰ ਗੋਚਰੇ ਹਨ । ਸਰਕਾਰ ਹਰੀਜਨਾਂ ਨੂੰ ਜ਼ਮੀਨ ਦੇਵੇ । ਉਸ ਵਿਚ ਅਜਿਹੇ ਹਰੀਜਨਾਂ ਨੂੰ ਤਰਜੀਹ ਦਿਤੀ ਜਾਵੇ ਜੋ ejected tenants ਹੋਣ ਅਤੇ ਜਿਨ੍ਹਾਂ ਨੂੰ ਮੁੜ ਵਸਾਣ ਦਾ

ਮਸਲਾ ਅਸਾਡੇ ਸਾਹਮਣੇ ਹੈ । ਅਤੇ ਇਹ ਮਸਲਾ ਬਾਕੀ ਹਰੀਜਨਾਂ ਨਾਲੋਂ ਵਡਾ ਅਤੇ ਵਧੇਰੇ ਜ਼ਰੂਰੀ ਮਸਲਾ ਹੈ । ਇਨ੍ਹਾਂ ਨੂੰ ਤੁਰਤ ਜ਼ਮੀਨ ਦਿੱਤੀ ਜਾਣੀ ਚਾਹੀਦੀ ਹੈ । ਪਰ ਜਿਹੜੇ ਹਰੀਜਨ cultivator ਨਹੀਂ ਉਨ੍ਹਾਂ ਨੂੰ ਜ਼ਮੀਨ ਦੇਣੀ ਮੁਨਾਸਬ ਨਹੀਂ ਅਤੇ ਉਨ੍ਹਾਂ ਨੂੰ ਨਹੀਂ ਦਿੱਤੀ ਜਾਣੀ ਚਾਹੀਦੀ ।

ਜਿਥੋਂ ਤੱਕ ਕਾਮਰੇਡ ਸਾਹਿਬ ਨੇ ਗੌਰਮੈਂਟ ਦੀ culturable waste land ਦਾ ਜ਼ਿਕਰ ਕੀਤਾ ਹੈ ਇਹ ਦਸਿਆ ਗਿਆ ਹੈ ਕਿ ਇਹ 9 ਹਜ਼ਾਰ ਏਕੜ ਦੇ ਲਗ ਭਗ ਹੈ । ਮੈਂ ਸਮਝਦਾ ਹਾਂ ਕਿ ਇਹ ਬਹੁਤ ਥੋੜ੍ਹੀ ਹੈ ਪਰ ਕਾਮਰੇਡ ਸਾਹਿਬ ਨੇ ਇਹ ਨਹੀਂ ਦਸਿਆ ਕਿ ਇਸ ਨੂੰ ਕਿਵੇਂ ਵੰਡਿਆ ਜਾਵੇ । ਜੇਕਰ ਉਨ੍ਹਾਂ ਸਾਰੀਆਂ categories ਵਿਚ ਇਸ 9000 ਏਕੜ ਨੂੰ ਵੰਡ ਦਿਤਾ ਜਾਵੇ ਜਿਨ੍ਹਾਂ ਦਾ ਜ਼ਿਕਰ ਮਤੇ ਵਿਚ ਕਾਮਰੇਡ ਜੀ ਨੇ ਕੀਤਾ ਹੈ ਤਾਂ ਇਕ ਗਜ਼ ਵੀ ਪ੍ਰਤੀ ਘਰ ਨਹੀਂ ਆਉਂਦੀ । ਇਸ ਲਈ ਜ਼ਮੀਨ ਨੂੰ ਵੰਡਣ ਲਈ ਕੋਈ ਤਰੀਕਾ ਜਾਂ criteria ਹੋਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਪੈਪਸੂ ਸਰਕਾਰ ਨੇ ਜਿਸ ਤਰ੍ਹਾਂ ਨਜ਼ੂਲ ਜ਼ਮੀਨ ਨੂੰ ਹਰੀਜਨਾਂ ਵਿਚ ਵੰਡਣ ਲਈ Rules ਬਣਾਏ ਹਨ ਇਸੇ ਤਰ੍ਹਾਂ ਪੰਜਾਬ ਵਿਚ ਵੀ ਬਣਾਏ ਜਾਣ ਜਾਂ ਉਨ੍ਹਾਂ ਨੂੰ ਵਧ ਘਟ ਕਰਕੇ ਲਾਗੂ ਕੀਤਾ ਜਾਵੇ ਤਾਂ ਜੋ ਇਕ ਖਾਸ ਤਰੀਕੇ ਨਾਲ ejected tenants ਅਤੇ Harijan cultivators ਨੂੰ ਜ਼ਮੀਨਾਂ ਦਿੱਤੀਆਂ ਜਾ ਸਕਣ । ਅਤੇ ਜੋ ਅਫ਼ਸਰ ਇਸ ਕੰਮ ਤੇ ਲਾਏ ਜਾਣ ਉਹ ਅਜਿਹੇ ਹੋਣੇ ਚਾਹੀਦੇ ਹਨ ਜੋ ਪੱਖਪਾਤ ਤੋਂ ਉਤਾਂਹ ਉਠ ਕੇ ਇਸ ਕੰਮ ਨੂੰ ਸਿਰੇ ਚੜ੍ਹਾਉਣ ਤੇ honest ਹੋਣ । ਇਸ ਤਰ੍ਹਾਂ ਦੇ rules ਬਣਨ ਤੋਂ ਬਿਨਾਂ ਜ਼ਮੀਨ ਅਲਾਟ ਕਰਨ ਨਾਲ ਸਰਕਾਰ ਦਾ ਕੰਮ ਵੀ ਮੁਸ਼ਕਿਲ ਹੋ ਜਾਵੇਗਾ ।

ਇਕ ਪਾਸੇ ਤਾਂ 5 ਸਾਲਾ plan ਵਾਸਤੇ ਪੈਸੇ ਦੀ ਲੋੜ ਹੈ ਜਿਸ ਕਰਕੇ ਨਵੇਂ tax ਲਾਉਣੇ ਪਏ ਹਨ ਜਿਨ੍ਹਾਂ ਕਰਕੇ ਸਾਡੇ ਭਰਾ ਰੌਲਾ ਪਾ ਰਹੇ ਹਨ । ਦੂਜੇ ਬੰਨੇ ਜਿਸ ਚੀਜ਼ ਰਾਹੀਂ ਕੁਝ ਪੈਸੇ ਸਰਕਾਰ ਨੂੰ ਆ ਸਕਦੇ ਹਨ ਉਸ ਨੂੰ ਮੁਫ਼ਤ ਵੰਡਣ ਲਈ ਕਹਿ ਰਹੇ ਹਨ । ਇਹ ਜ਼ਮੀਨ Harijan cultivators ਤੇ ejected landless tenants ਨੂੰ ਪੈਪਸੂ ਦੇ ਨਜ਼ੂਲ ਜ਼ਮੀਨਾਂ ਸਬੰਧੀ ਬਣਾਏ rules ਮੁਤਾਬਕ 10 ਗੁਣਾ ਮਾਲੀਏ ਤੇ ਜਾਂ 200 ਰੁਪਿਆ ਫ਼ੀ ਏਕੜ ਦੇ ਹਿਸਾਬ ਇਨ੍ਹਾਂ ਦੀਆਂ Co-operative Societies ਬਣਾ ਕੇ ਦੇਣੀ ਚਾਹੀਦੀ ਹੈ । ਜੇਕਰ ਇਹ ਜ਼ਮੀਨਾਂ ਨੀਲਾਮ ਕੀਤੀਆਂ ਜਾਣ ਤਦ ਇਸ ਤੋਂ ਕਿਤੇ ਵਧ ਪੈਸੇ ਇਕੱਠੇ ਹੋ ਸਕਦੇ ਹਨ ਅਤੇ ਸਰਕਾਰ ਨੂੰ ਕਾਫੀ ਫ਼ਾਇਦਾ ਹੋ ਸਕਦਾ ਹੈ । ਇਹ ਮੁੱਲ ਜੋ ਲਿਆ ਜਾਵੇਗਾ ਇਹ ਜ਼ਮੀਨਾਂ ਦੀ ਹੈਸੀਅਤ ਮੁਤਾਬਕ ਬਿਲਕੁਲ nominal ਤੇ ਮੁਫ਼ਤ ਦੇਣ ਬਰਾਬਰ ਹੋਵੇਗਾ ।

5 p. m.

*(At this stage Mr. Deputy Speaker occupied the Chair.)*

ਸ੍ਰੀ ਲਾਲ ਚੰਦ (ਜਾਲੰਧਰ ਸ਼ਹਿਰ, ਉਤਰ-ਪੂਰਬ) : ਡਿਪਟੀ ਸਪੀਕਰ ਸਾਹਿਬ, ਇਹ ਇਕ ਬੜਾ ਛੋਟਾ ਜਿਹਾ ਸਵਾਲ ਸੀ Opposition ਲਈ ਔਰ ਇਕ ਬੜਾ ਅਹਿਮ ਸਵਾਲ ਹੈ Treasury Benches ਤੇ ਬੈਠਣ ਵਾਲਿਆਂ ਲਈ । ਮੈਂ ਸਮਝਦਾ ਹਾਂ ਕਿ ਹਰ ਪਾਰਟੀ ਅਤੇ ਹਰ ਗੌਰਮੈਂਟ ਵਿਚ ਬਹਿਸ ਵਿਚ ਐਸੇ ਮੌਕੇ ਆਉਂਦੇ ਹਨ ਜਿਨ੍ਹਾਂ ਨੂੰ ਇਮਤਿਹਾਨ

[ਸ੍ਰੀ ਲਾਲ ਚੰਦ]

ਦਾ ਮੌਕਾ ਕਿਹਾ ਜਾ ਸਕੇ । ਅੱਜ ਇਸ resolution ਦੇ ਆਉਣ ਨਾਲ Treasury Benches ਤੇ ਬੈਠਣ ਵਾਲਿਆਂ ਲਈ ਇਕ ਇਮਤਿਹਾਨ ਦਾ ਮੌਕਾ ਆ ਗਿਆ ਹੈ । ਵੇਖਣਾ ਇਹ ਹੈ ਕਿ ਕੌਣ ਇਸ ਇਮਤਿਹਾਨ ਵਿਚੋਂ ਪਾਸ ਹੁੰਦਾ ਹੈ ਅਤੇ ਕੌਣ ਨਹੀਂ । ਅੱਜ ਉਹ ਇਹ ਇਮਤਿਹਾਨ ਦਿੰਦੇ ਹੋਏ ਆਪਣੀ ਸਫ਼ਾਈ ਪੇਸ਼ ਕਰਨ । ਇਹ ਇਕ ਗ਼ਰੀਬ ਅਤੇ ਬੇਕਸਾਂ ਦਾ ਟੋਲਾ ਹੈ ਜਿਨ੍ਹਾਂ ਪਾਸ ਆਪਣੇ ਰਹਿਣ ਨੂੰ ਕੋਈ ਘਰ ਨਹੀਂ ਅਤੇ ਨਾ ਹੀ ਗੁਜ਼ਾਰੇ ਵਾਸਤੇ ਜ਼ਮੀਨ ਹੈ । ਜਦ ਤੋਂ ਹਰੀਜਨਾਂ ਨੂੰ Common Land ਦੇਣ ਦਾ ਸਵਾਲ ਆਇਆ ਹੈ ਉਨ੍ਹਾਂ ਲੋਕਾਂ ਦੀ ਪਿੰਡਾਂ ਵਿਚ ਹੋਰ ਵੀ ਹਾਲਤ ਬੁਰੀ ਹੋ ਗਈ ਹੈ । ਜਿਹੜੇ ਪਿੰਡ ਵਿਚ ਰਿਫੀਊਜੀ ਮਕਾਨ ਸਨ ਉਹ ਪਿੰਡਾਂ ਵਿਚ ਹਰੀਜਨਾਂ ਨੂੰ ਅਲਾਟ ਨਹੀਂ ਕੀਤੇ ਗਏ । ਇਸ ਦੇ ਨਾਲ ਨਾਲ ਜਿਹੜੀਆਂ ਜ਼ਮੀਨਾਂ Tenancy Act ਵੇਲੇ ਮੁਜ਼ਾਰਿਆਂ ਤੋਂ ਖਾਲੀ ਹੋਈਆਂ ਉਹ ਇਨ੍ਹਾਂ ਨੂੰ ਨਹੀਂ ਦਿਤੀਆਂ ਗਈਆਂ । ਹੁਕਮ ਹੋਣ ਦੇ ਬਾਵਜੂਦ ਵੀ ਦੋਵੇਂ ਬੰਦ ਕਰ ਦਿੱਤੀਆਂ ਗਈਆਂ । ਬਲਕਿ ਉਨ੍ਹਾਂ ਨੇ ਆਪਣੇ ਕਬਜ਼ੇ ਵਿਚ ਜ਼ਮੀਨਾਂ ਰਖਣ ਲਈ ਇਕ ਹੋਰ ਰਾਹ ਕਢ ਲਿਆ ਹੈ । ਉਹ ਹਰੀਜਨਾਂ ਤੋਂ ਠੇਕਾ ਲਿਖਾ ਲੈਂਦੇ ਹਨ ਅਤੇ ਇਹ ਜ਼ਾਹਿਰ ਕਰਦੇ ਹਨ ਕਿ ਉਨ੍ਹਾਂ ਨੇ ਇਹ 60 ਰੁਪਏ ਮਹੀਨਾ ਤੇ ਮੁਲਾਜ਼ਮ ਰਖਿਆ ਹੋਇਆ ਹੈ । ਜੇ ਕੋਈ tool ਵਗੈਰਾ ਚੋਰੀ ਹੋ ਜਾਵੇ ਤਾਂ ਉਹ 406 ਦਾ ਮੁਜਰਮ ਹੋਵੇਗਾ । ਚੁਨਾਂਚਿ ਉਨ੍ਹਾਂ ਨੂੰ 60 ਰੁਪਏ ਮਹੀਨੇ ਤੇ ਹੀ ਇਨ੍ਹਾਂ ਦਾ ਕੰਮੀ ਬਣ ਕੇ ਰਹਿਣਾ ਪੈਂਦਾ ਹੈ । ਪਰ ਇਨ੍ਹਾਂ ਨੂੰ ਕੋਈ ਰਕਮ ਵਗੈਰਾ ਨਹੀਂ ਦਿਤੀ ਜਾਂਦੀ । ਮਜਬੂਰ ਹੋਕੇ ਅੱਜ ਇਹ ਤਬਕਾ ਜ਼ਮੀਨ ਦੀ ਕਾਰ ਛੱਡ ਰਿਹਾ ਹੈ । ਉਨ੍ਹਾਂ ਦੀ ਹਾਲਤ ਇਹੋ ਜਿਹੀ ਹੋ ਗਈ ਹੈ ਕਿ ਜਿਸ ਤਰ੍ਹਾਂ ਕਿਸੇ ਮਜ਼ਦੂਰ ਨੂੰ ਮਜ਼ਦੂਰੀ ਨਾ ਦਿੱਤੀ ਜਾਂਦੀ ਹੋਵੇ ਅਤੇ ਉਸ ਨੂੰ ਇਹ ਕਹਿਣਾ ਕਿ ਇਤਨੀਆਂ ਰਿਆਇਤਾਂ ਦਿੱਤੀਆਂ ਗਈਆਂ ਹਨ ਮੈਂ ਸਮਝਦਾ ਹਾਂ ਇਕ ਬੜੀ ਭਾਰੀ ਗ਼ਲਤੀ ਹੈ । ਇਹ ਸਾਰਿਆਂ ਨੂੰ ਹੀ ਪਤਾ ਹੈ ਕਿ ਹਰੀਜਨ ਅਜ ਪਿੰਡਾਂ ਵਿਚ ਕਿਸ ਤਰ੍ਹਾਂ ਬੈਠੇ ਹੋਏ ਹਨ । ਇਨ੍ਹਾਂ ਦੀ ਕਿਸੇ ਇਕ ਦੀ ਵੀ ਇਜ਼ਤ ਮਹਿਫੂਜ਼ ਨਹੀਂ । ਸੈਂਕੜੇ ਕੇਸਿਜ਼ ਪਿੰਡਾਂ ਵਿਚ ਹਰੀਜਨਾਂ ਦੇ ਹੁੰਦੇ ਹਨ, ਅਗਵਾ ਦੇ ਕੇਸਿਜ਼ ਹੁੰਦੇ ਹਨ ਪਰ ਉਨ੍ਹਾਂ ਦੀ support ਵਿਚ ਕੋਈ ਗਵਾਹ ਵੀ ਨਹੀਂ ਬਣਦਾ । ਪਿੰਡਾਂ ਵਿਚ ਇਸ ਕਿਸਮ ਦੀ ਹਾਲਤ ਹੈ ਇਨ੍ਹਾਂ ਗਰੀਬ ਹਰੀਜਨਾਂ ਦੀ ।

ਇਕ ਮਾਨਯੋਗ ਮੈਂਬਰ : ਪਿੰਡਾਂ ਬਾਰੇ ਤਾਂ ਕਹਿ ਦਿੱਤਾ ਹੁਣ ਸ਼ਹਿਰਾਂ ਬਾਰੇ ਵੀ ਕੁਛ ਕਹੋ ।

ਸ੍ਰੀ ਲਾਲ ਚੰਦ : ਸ਼ਹਿਰਾਂ ਬਾਰੇ ਵੀ ਆਉਂਦਾ ਹਾਂ । ਜ਼ਰਾ ਸੁਣੋ ਤਾਂ ਸਹੀ । ਅੱਜ ਸਾਰੀ ਪੁਜ਼ੀਸ਼ਨ ਇਹ ਹੋ ਗਈ ਹੈ ਕਿ ਜ਼ਿਮੀਂਦਾਰਾਂ ਤੋਂ ਡਰਦੇ ਹਰੀਜਨ ਜ਼ਮੀਨ ਦਾ ਕੰਮ ਛਡ ਕੇ ਸ਼ਹਿਰਾਂ ਨੂੰ ਚਲੇ ਆਉਂਦੇ ਹਨ ਅਤੇ ਜੋੜੇ ਗੰਢਣ ਦਾ ਕੰਮ ਕਰਦੇ ਹਨ ਕਿਉਂਕਿ ਉਸ ਨੂੰ ਜੋੜਾ ਗੰਢ ਕੇ 4 ਆਨੇ ਦਿਹਾੜੀ ਦੇ ਤਾਂ ਮਿਲ ਹੀ ਜਾਂਦੇ ਹਨ ।

ਜ਼ਰਾਇਤ ਮੰਤਰੀ : ਉਨ੍ਹਾਂ ਨੇ ਕਿਤਨੀ ਤਰੱਕੀ ਕੀਤੀ ਹੈ ?

ਸ੍ਰੀ ਲਾਲ ਚੰਦ : ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਤਾਂ ਕਮ ਅਜ਼ ਕਮ ਹਾਊਸ ਦੇ decorum ਦਾ ਖ਼ਿਆਲ ਰੱਖਣ ।

ਫੇਰ ਇਹ ਕਹਿੰਦੇ ਹਨ ਕਿ ਇਨ੍ਹਾਂ ਦੇ ਬੱਚਿਆਂ ਨੂੰ ਮੁਫ਼ਤ ਤਾਲੀਮ ਦਿੱਤੀ ਜਾਂਦੀ ਹੈ। ਪਰ ਇਸ ਮੁਫ਼ਤ ਤਾਲੀਮ ਦਾ ਉਨ੍ਹਾਂ ਤੇ ਕੋਈ ਅਸਰ ਨਹੀਂ। ਕਿਉਂਕਿ ਜਿਸ ਦੇ ਬਚੇ ਪੜ੍ਹਦੇ ਹਨ ਉਹ ਵਿਚਾਰਾ ਜੁਤੀਆਂ ਗੰਢ ਗੰਢ ਆਪਣਾ ਗੁਜ਼ਾਰਾ ਕਰਦਾ ਹੈ। ਜਦੋਂ ਉਹਦਾ ਕੰਮ ਪੂਰਾ ਨਹੀਂ ਹੁੰਦਾ ਤਾਂ ਉਹ ਜਿਹੜਾ ਬੱਚਾ ਉਸਦਾ 8ਵੀਂ, 6ਵੀਂ ਜਾਂ 5ਵੀਂ ਜਮਾਤ ਵਿਚ ਪੜ੍ਹਦਾ ਹੈ, ਉਸ ਨੂੰ ਭਾਵੇਂ ਵਜ਼ੀਫ਼ਾ ਕਿਉਂ ਨ ਮਿਲਦਾ ਹੋਵੇ ਉਹ ਕਹਿੰਦਾ ਹੈ ਕਿ ਮੈਨੂੰ ਤੇਰੀ ਪੜ੍ਹਾਈ ਕੀ ਤਾਰੇਗੀ। ਅੱਜ ਦੀ ਰੋਟੀ ਜੋਗੇ ਪੈਸੇ ਆ ਜਾਣਗੇ ਆ ਮੇਰੇ ਨਾਲ ਬੈਠ ਕੇ ਪਾਲਸ਼ ਕਰ। ਇਸ ਤਰ੍ਹਾਂ ਇਹ ਮੁਫ਼ਤ ਤਾਲੀਮ ਦਾ ਉਨ੍ਹਾਂ ਨੂੰ ਕੋਈ ਫ਼ਾਇਦਾ ਨਹੀਂ ਪਹੁੰਚਦਾ। ਇਹ ਜਿਹੜਾ ਕਿਹਾ ਜਾਂਦਾ ਹੈ ਕਿ ਅਸੀਂ ਹਰੀਜਨਾਂ ਦੀਆਂ ਦਿਕਤਾਂ ਦੂਰ ਕਰ ਰਹੇ ਹਾਂ ਇਹ ਸਾਰੀਆਂ ਗੱਲਾਂ ਕਹਿਣ ਦੀਆਂ ਹਨ। ਜਿਥੋਂ ਤੱਕ ਉਨ੍ਹਾਂ ਦੀ ਇਕਤਸਾਦੀ ਹਾਲਤ ਅੱਛੀ ਕਰਨ ਦਾ ਸਵਾਲ ਹੈ ਉਹ ਤਦ ਹੀ ਅੱਛੀ ਹੋ ਸਕਦੀ ਹੈ ਜੇ ਉਨ੍ਹਾਂ ਨੂੰ ਪਿੰਡਾਂ ਵਿਚ ਜ਼ਮੀਨਾਂ ਤੇ ਆਬਾਦ ਕਰਕੇ ਬਰਾਬਰ ਦਾ ਜ਼ਿਮੀਂਦਾਰ ਬਣਾ ਕੇ ਰਖਿਆ ਜਾਵੇ। ਅੱਜ ਪਿੰਡਾਂ ਵਿਚ ਇਕ ਨਵੀਂ ਬਣੀਆ ਕਲਾਸ ਪੈਦਾ ਹੋ ਗਈ ਹੈ, ਜਿਨ੍ਹਾਂ ਨੇ ਪਿੰਡਾਂ ਵਿਚ ਹਲਾਂ ਦੀ ਥਾਂ Tractor ਰੱਖੇ ਹੋਏ ਹਨ, Tube-well ਲਗਵਾਏ ਹੋਏ ਹਨ, ਸ਼ਹਿਰਾਂ ਵਿਚ ਉਹ ਕੋਠੀਆਂ ਪਾਕੇ ਰਹਿੰਦੇ ਹਨ। ਏਥੇ ਉਨ੍ਹਾਂ ਦੀਆਂ Transport ਦੀਆਂ ਲਾਰੀਆਂ ਚਲਦੀਆਂ ਹਨ ਜਾਂ factories ਚਲਦੀਆਂ ਹਨ। ਇਹ ਹਰੀਜਨ ਬਤੌਰ ਮਜ਼ਦੂਰ ਦੇ ਉਨ੍ਹਾਂ ਦਾ ਕੰਮ ਕਰਦੇ ਰਹਿੰਦੇ ਹਨ। ਜੱਟਾਂ ਵਿਚ ਇਹ ਇਕ ਨਵੀਂ 'ਬਣੀਆ ਕਲਾਸ' ਪੈਦਾ ਹੋ ਗਈ ਹੈ ਜਿਹੜੇ ਕਿਸੇ ਤਰ੍ਹਾਂ ਵੀ ਇਨ੍ਹਾਂ ਜ਼ਮੀਨਾਂ ਨੂੰ ਆਪਣੇ ਹਥੋਂ ਨਹੀਂ ਨਿਕਲਣ ਦਿੰਦੇ ਅਤੇ ਇਹ ਬਣੀਆ ਕਲਾਸ......(ਆਵਾਜ਼ਾਂ)

**Mr. Deputy Speaker** : Order, order. Please try to be relevant.

**ਸ੍ਰੀ ਲਾਲ ਚੰਦ** : ਜਿਹੜੇ ਮੇਰੇ ਭਰਾ ਹਰੀਜਨ ਨਹੀਂ ਹਨ, ਹੋਰ ਜ਼ਾਤਾਂ ਵਿਚੋਂ ਹਨ, ਰਾਮਗੜ੍ਹੀਏ ਹਨ ਜਾਂ ਕਿਸੇ ਹੋਰ ਜ਼ਾਤ ਦੇ ਹਨ ਉਨ੍ਹਾਂ ਨੂੰ ਕੋਈ ਫ਼ਾਇਦਾ ਨਹੀਂ ਪਹੁੰਚਦਾ। ਮੈਂ ਸਮਝਦਾ ਹਾਂ ਕਿ 30 ਏਕੜ ਤੋਂ ਜਿਹੜੀ ਵਧ ਜ਼ਮੀਨ ਹੈ ਇਨ੍ਹਾਂ ਲੋਕਾਂ ਤੋਂ ਲੈ ਲਈ ਜਾਵੇ ਜਿਨ੍ਹਾਂ ਨੇ ਸ਼ਹਿਰਾਂ ਵਿੱਚ factories ਜਾਂ ਹੋਰ ਕੰਮ ਚਲਾਏ ਹੋਏ ਹਨ। ਇਨ੍ਹਾਂ ਤੋਂ ਇਹ ਜ਼ਮੀਨ ਲੈਕੇ ਹਰੀਜਨਾਂ ਨੂੰ ਦੇ ਦੇਣੀ ਚਾਹੀਦੀ ਹੈ। ਜਾਂ ਉਨ੍ਹਾਂ ਕਾਮਿਆਂ ਨੂੰ ਦੇ ਦੇਣੀ ਚਾਹੀਦੀ ਹੈ ਜਿਹੜੇ landless ਹਨ ਅਤੇ ਪਿੰਡਾਂ ਵਿਚ ਕੰਮ ਕਰਨ ਵਾਲੇ ਹਨ ਅੱਜ ਜਿਹੜੇ ਪਿੰਡਾਂ ਵਿਚ ਰੁਪਿਆ ਡੇਢ ਰੁਪਿਆ ਮਹੀਨੇ ਤੇ ਕੰਮ ਕਰਦੇ ਹਨ। ਉਨ੍ਹਾਂ ਦੀ ਹਾਲਤ ਬੜੀ ਬੁਰੀ ਹੁੰਦੀ ਜਾ ਰਹੀ ਹੈ। ਉਹ ਇਨ੍ਹਾਂ ਫੈਕਟਰੀਆਂ ਵਾਲਿਆਂ ਦੇ ਕਾਮੇ ਬਣੇ ਹੋਏ ਹਨ। ਮੇਰੇ ਭਰਾ ਕਹਿੰਦੇ ਹਨ ਕਿ ਤੁਸੀਂ ਸ਼ਹਿਰਾਂ ਵਾਲਿਆਂ ਨੂੰ ਕਿਉਂ ਨਹੀਂ ਕਹਿੰਦੇ ਪਿੰਡਾਂ ਵਾਲਿਆਂ ਦਾ ਕਿਉਂ ਜ਼ਿਕਰ ਕਰਦੇ ਹੋ। ਮੈਂ ਅਰਜ਼ ਕਰਾਂ ਕਿ ਮੇਰਾ ਮਤਲਬ ਕਿਸੇ ਇਕ ਥਾਂ ਦੇ ਲੋਕਾਂ ਨਾਲ ਪਿਆਰ ਨਹੀਂ, ਮੈਂ ਚਾਹੁੰਦਾ ਹਾਂ ਕਿ ਭਾਵੇਂ ਕੋਈ ਵੀ ਹੋਵੇ, ਇਹ ਬੇਇਨਸਾਫ਼ੀ ਭਾਵੇਂ ਪਿੰਡਾਂ ਵਾਲਿਆਂ ਨਾਲ ਹੋਵੇ ਭਾਵੇਂ ਕਿਸੇ ਸ਼ਹਿਰੀ ਨਾਲ ਹੋਵੇ ਇਸ ਨੂੰ ਦੂਰ ਕਰਨਾ ਚਾਹੀਦਾ ਹੈ। ਇਹ ਜਿਹੜਾ ਨਜ਼ਰੀਆ ਜੱਟ ਅਤੇ ਗ਼ੈਰ ਜੱਟ ਦਾ ਬਣਿਆ ਹੋਇਆ ਹੈ ਇਹ ਬਿਲਕੁਲ ਨਹੀਂ ਹੋਣਾ ਚਾਹੀਦਾ। ਇਸ

[ਸ਼੍ਰੀ ਲਾਲ ਚੰਦ]
ਨਜ਼ਰੀਏ ਨੂੰ ਛੱਡ ਦੇਣਾ ਚਾਹੀਦਾ ਹੈ। ਕਿਸੇ ਨੂੰ ਵੀ 30 ਏਕੜ ਤੋਂ ਵਧ ਜ਼ਮੀਨ ਰਖਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ।

ਇਕ ਮਾਨਯੋਗ ਮੈਂਬਰ : ਇਹ ਕਿਥੋਂ ਨਵੇਂ ਹਮਦਰਦ ਪੈਦਾ ਹੋਏ ਹਨ ? Mr. Deputy Speaker, he should be relevant.

उपाध्यक्ष महोदय : यह जो Resolution है इस का scope बहुत ही limited है और मैंबर साहिबान को irrelevancy avoid करने के लिये कई बार कहा गया है। मैं मैंबर साहिब से फिर request करूंगा कि वह जो Resolution का scope है उस के अंदर ही रहें और irrelevant न हों। (The scope of this resolution is very limited and therefore the hon. Members have been asked several times to avoid irrelevancy. I would again request the hon. Member to confine himself to the scope of the resolution and not be irrelevant.)

ਸ਼੍ਰੀ ਲਾਲ ਚੰਦ : ਮੁਝੇ ਆਪਕੀ ਕਾਬਲੀਅਤ ਪਰ ਨਾਜ਼ ਹੈ । Relevant ਜਾਂ irrelevant ਆਪ ਨੇ ਹੀ ਦੇਖਨਾ ਹੈ । ਮਗਰ Minister ਸਾਹਿਬ ਕੇ ਦਿਮਾਗ ਮੇਂ ਜੋ relevancy ਹੈ ਵੋਹ ਮੇਰੇ ਦਿਮਾਗ਼ ਮੇ ਨਹੀਂ ਹੈ । ਤੋ ਮੈਂ ਅਰਜ਼ ਕਰ ਰਹਾ ਥਾ ਕਿ ਹਾਊਸ ਕੇ ਸਾਹਮਨੇ ਯੇਹ ਜੋ ਕਹਾ ਜਾ ਰਹਾ ਹੈ....

ਇਕ ਮਾਨਯੋਗ ਮੈਂਬਰ : On a point of order, Sir. ਕੀ ਕੋਈ ਮੈਂਬਰ ਦੋਹਾਂ ਜ਼ਬਾਨਾਂ ਵਿਚ ਸਪੀਚ ਕਰ ਸਕਦਾ ਹੈ ?

ਸ਼੍ਰੀ ਲਾਲ ਚੰਦ : ਮੈਂ ਡਿਪਟੀ ਸਪੀਕਰ ਸਾਹਿਬ, ਇਹ ਕੋਸ਼ਿਸ਼ ਕਰਾਂਗਾ ਕਿ ਪੰਜਾਬੀ ਵਿਚ ਹੀ ਤਕਰੀਰ ਕਰਾਂ ਤਾਕਿ ਮੈਂਬਰ ਸਾਹਿਬ ਖੁਸ਼ ਰਹਿਣ ।

ਸਰਦਾਰ ਆਤਮਾ ਸਿੰਘ : ਤੁਸੀਂ ਖੁਸ਼ ਹੋ ?

ਸ਼੍ਰੀ ਲਾਲ ਚੰਦ : ਮੈਂ ਤਾਂ ਬੜਾ ਖੁਸ਼ ਹਾਂ । ਮੈਂ ਡਿਪਟੀ ਸਪੀਕਰ ਸਾਹਿਬ, ਇਹ ਅਰਜ਼ ਕਰ ਰਿਹਾ ਸੀ ਕਿ ਜੇਕਰ ਸਰਕਾਰ ਹਰੀਜਨਾਂ ਨੂੰ ਉੱਚਾ ਚੁਕਣਾ ਚਾਹੁੰਦੀ ਹੈ ਤਾਂ ਉਨ੍ਹਾਂ ਦਾ ਇਕਤਸਾਦੀ ਢਾਂਚਾ ਉੱਚਾ ਕਰਨ ਦੀ ਲੋੜ ਹੈ ।

Scheduled Caste ਦੀ ਆਬਾਦੀ ਪਿੰਡਾਂ ਵਿਚ ਬਹੁਤ ਜ਼ਿਆਦਾ ਹੈ । ਜੇਕਰ figures ਵੇਖੀਆਂ ਜਾਣ ਤਾਂ ਪਤਾ ਚਲੇਗਾ ਕਿ $\frac{3}{4}$ ਆਬਾਦੀ Scheduled Caste ਦੀ ਹੈ, ਬਾਕੀ ਉਹ ਲੋਗ ਹਨ ਜਿਹੜੇ ਕਿ ਇਨ੍ਹਾਂ landless ਭਰਾਵਾਂ ਨੂੰ ਹਕਾਰਤ ਦੀ ਨਜ਼ਰ ਨਾਲ ਵੇਖਦੇ ਹਨ ਔਰ ਜਿਹੜੇ ਕਿ ਲਾਲਾ ਜੀ ਆਖੇ ਜਾਂਦੇ ਹਨ । ਇਹ ਜਿਹੜੇ ਹਰੀਜਨ ਜਾਂ landless ਹਨ ਇਨ੍ਹਾਂ ਨੂੰ ਕਿਸਾਨ ਦੀ definition ਵਿਚ ਨਹੀਂ ਗਿਣਿਆ ਜਾਂਦਾ । ਇਹ ਕਿਸਾਨ ਉਨ੍ਹਾਂ ਨੂੰ ਸਮਝਦੇ ਹਨ ਜਿਨ੍ਹਾਂ ਕੋਲ 30 ਏਕੜ, 50 ਏਕੜ, 100 ਏਕੜ ਜਾਂ 200 ਏਕੜ ਜ਼ਮੀਨ ਹੁੰਦੀ ਹੈ ।

ਅੱਜ ਇਸ ਵਜ਼ਾਰਤ ਦੇ ਅੰਦਰ ਵੀ ਉਨ੍ਹਾਂ landless ਲੋਕਾਂ ਦਾ ਕੋਈ ਰਖਵਾਲਾ ਨਹੀਂ । ਅੱਜ ਇਸ ਵਜ਼ਾਰਤ ਦੇ ਅੰਦਰ ਯੂਨਿਯਨਿਸਟ ਵੀ ਹਨ, ਔਰ

ਮਾਝੇ ਦੇ ਜੱਟ ਵੀ ਹਨ । ਇਸ ਵਜ਼ਾਰਤ ਵਿੱਚ ਉਹ ਲੋਕ ਵੀ ਹਨ ਜਿਨ੍ਹਾਂ ਨੂੰ ਇਸ ਪਾਸੇ ਜਾਣ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ । ਜੇਕਰ ਇਹ ਸਰਕਾਰ ਕੋਈ ਟੈਕਸ ਲਗਾਂਦੀ ਹੈ ਤਾਂ ਕਿਹਾ ਜਾਂਦਾ ਹੈ ਕਿ ਇਹ ਚੰਗਾ ਕੰਮ ਕਰ ਰਹੀ ਹੈ...........

**उपाध्यक्ष महोदय** : टैकसेशन पर कोई डिसकशन नहीं होना चाहिये । (No discussion on taxes please.)

**ਸ਼੍ਰੀ ਲਾਲ ਚੰਦ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਕਾਂਗ੍ਰਸੀ ਭਰਾ ਪਿੰਡਾਂ ਵਿਚ ਜਾਕੇ ਹਰੀਜਨਾਂ ਦੀ ਅਤੇ ਬ੍ਰਾਹਮਣਾਂ ਦੀ ਵਖੋ ਵਖ class ਬਣਾਉਣ ਦੀ ਕੋਸ਼ਿਸ਼ ਕਰਦੇ ਹਨ, ਔਰ ਇਕ ਦੂਜੇ ਵਿਚ ਨਫ਼ਰਤ ਦਾ ਜਜ਼ਬਾ create ਕਰਦੇ ਹਨ । ਮੈਂ ਤਾਂ ਸਮਝਦਾ ਹਾਂ ਕਿ ਇਹ ਜਿਹੜਾ Resolution ਹੈ ਇਸ ਨੂੰ ਪਾਸ ਕਰਨਾ ਚਾਹੀਦਾ ਹੈ । ਇਸ ਗੱਲ ਦਾ ਖ਼ਿਆਲ ਨਹੀਂ ਹੋਣਾ ਚਾਹੀਦਾ ਕਿ ਇਸ Resolution ਦਾ credit ਪੰਡਤ ਰਾਮ ਕਿਸ਼ਨ ਨੂੰ ਜਾਂਦਾ ਹੈ, ਜਾਂ ਕਮਿਊਨਿਸਟ ਪਾਰਟੀ ਨੂੰ ਜਾਂ ਜਨ ਸੰਘ ਨੂੰ ਜਾਂਦਾ ਹੈ । ਇਹ ਰੈਜ਼ੋਲੀਊਸ਼ਨ ਸਰਵ-ਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ । (ਤਾਲੀਆਂ)

**ਸਰਦਾਰ ਨਰਾਇਣ ਸਿੰਘ** (ਪੱਟੀ) : ਇਹ ਜੋ ਬਿਲ ਸ੍ਰੀ ਰਾਮ ਕਿਸ਼ਨ ਨੇ ਇਸ ਹਾਊਸ ਵਿਚ ਲਿਆਂਦਾ ਹੈ.................

**उपाध्यक्ष महोदय** : बिल नहीं, रेज़ोल्लूशन ! ( Not the Bill but the Resolution. )

**ਸਰਦਾਰ ਨਰਾਇਣ ਸਿੰਘ** : ਰੈਜ਼ੋਲਿਊਸ਼ਨ, ਜਿਸ ਉਤੇ ਕਾਫ਼ੀ ਤਕਰੀਰਾਂ ਹਈਆਂ ਹਨ । ਮੈਂ ਸ਼੍ਰੀ ਸਭਰਵਾਲ ਦੀ ਤਕਰੀਰ ਵੀ ਸੁਣੀ ਹੈ । ਇਨ੍ਹਾਂ ਨੇ ਉਸੇ ਤਰ੍ਹਾਂ ਤਕਰੀਰ ਕੀਤੀ ਹੈ ਜਿਸ ਤਰ੍ਹਾਂ ਕਿ ਪੰਜਾਬੀ ਦੀ ਕਹਾਵਤ ਹੈ "ਮਾਂ ਨਾਲੋਂ ਹੇਜਲੀ ਫਫੇ ਕੁੱਟਣ" । ਇਨ੍ਹਾਂ ਨੂੰ ਗੁੱਸਾ ਤਾਂ ਹੋਰ ਗੱਲ ਦਾ ਹੈ ਪਰ ਗੁੱਸਾ ਕੱਢਿਆ ਇਸ ਤਰ੍ਹਾਂ ਕਿ ਹਰੀਜਨਾਂ ਨੂੰ ਜ਼ਮੀਨ ਕਿਉਂ ਨਹੀਂ ਦਿੱਤੀ ਜਾਂਦੀ । ਚੰਗੀ ਗੱਲ ਹੁੰਦੀ ਜੇ ਉਹ ਸਿਰਫ਼ ਇਹ ਨ ਆਖਕੇ ਕਿ ਉਨ੍ਹਾਂ ਜ਼ਿਮੀਂਦਾਰਾਂ ਦੀ ਜ਼ਮੀਨ ਖੋਹ ਲਉ, ਜਾਂ ਉਨ੍ਹਾਂ ਜਗੀਰਦਾਰਾਂ ਦੀ ਜ਼ਮੀਨ ਖੋਹ ਲਉ, ਇਹ ਆਖਦੇ ਕਿ ਕਾਰਖਾਨੇਦਾਰਾਂ ਦੀਆਂ ਮਿਲਾਂ ਨੂੰ ਵੀ ਖੋਹ ਕੇ ਹਰੀਜਨਾਂ ਨੂੰ ਵੰਡ ਦਿਉ । ( ਵਿਘਨ )

**Mr. Deputy Speaker** : Order please, Order ! No interruptions.

**ਸਰਦਾਰ ਨਰਾਇਣ ਸਿੰਘ** : ਮੈਂ ਇਕ ਹੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਲੋਕ ਬੜੇ ਸਿਆਣੇ ਹਨ ਲੇਕਿਨ ਉਨ੍ਹਾਂ ਨੂੰ ਕੋਈ ਕੰਮ ਦੀ ਗੱਲ ਕਰਨੀ ਚਾਹੀਦੀ ਹੈ ।

[ਸਰਦਾਰ ਨਾਰਾਇਣ ਸਿੰਘ]

ਸਾਡੀ ਸਰਕਾਰ ਦੀ ਨੀਅਤ ਬੜੀ ਚੰਗੀ ਹੈ, ਤੇ ਉਹ ਚਾਹੁੰਦੀ ਹੈ ਕਿ ਭਾਵੇਂ ਜ਼ਮੀਨਾਂ ਮੁੱਲ ਵੀ ਕਿਉਂ ਨਾਂ ਲੈਣੀਆਂ ਪੈਣ, ਲੇਕਿਨ ਹਰੀਜਨਾਂ ਨੂੰ ਅਸੀਂ ਜ਼ਮੀਨ ਜ਼ਰੂਰ ਦਿਆਂਗੇ ।

ਇਥੇ ਮੇਰੇ ਕੋਲ ਇਕ ਭੈਣ ਬੈਠੀ ਹੋਈ ਆਖਦੀ ਹੈ ਕਦੀ ਕਦੀ, ਕਿ ਹਰੀਜਨਾਂ ਨੂੰ ਜ਼ਮੀਨ ਦੇਣੀ ਜ਼ਰੂਰੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਹਰੀਜਨਾਂ ਨੂੰ ਕੁਝ ਦੇ ਕੇ ਵੀ ਆਈ ਹੈ ? ( ਵਿਘਨ )

**Mr. Deputy Speaker** : No interruption, please.

**ਸਰਦਾਰ ਨਾਰਾਇਣ ਸਿੰਘ** : ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਹ ਹਜ਼ਾਰ ਏਕੜ ਦੇ ਲਗ ਭਗ ਜਿੰਨੀ waste land ਹੈ, ਉਹ ਸਰਕਾਰ ਹਰੀਜਨਾਂ ਨੂੰ ਦੇ ਚੁਕੀ ਹੈ ।

**Kanwarani Jagdish Kaur** : Mr. Deputy Speaker, I would like to know whether a Member can speak from a seat other than his own seat ?

**Mr. Deputy Speaker** : No. please. (ਵਿਘਨ) Order please, Order !

**ਸਰਦਾਰ ਨਾਰਾਇਣ ਸਿੰਘ** : ਕੋਈ ਗੱਲ ਨਹੀਂ, ਡਿਪਟੀ ਸਪੀਕਰ ਸਾਹਿਬ, ਭੈਣ ਆਖੇਗੀ ਤਾਂ ਮੈਂ ਹੋਰ ਪਰੇ ਹੋ ਕੇ ਬੋਲ ਲਵਾਂਗਾ । ਮੈਂ ਅਰਜ਼ ਕਰ ਰਿਹਾ ਸਾਂ ਕਿ ਸਾਡੀ ਸਰਕਾਰ ਦੀ ਨੀਤ ਇਹ ਹੈ ਕਿ ਜ਼ਮੀਨ ਦੇਣੀ ਹੈ ਅਤੇ ਮੁੱਲ ਲੈ ਕੇ ਵੀ ਦੇਣੀ ਹੈ । ਸਰਕਾਰ ਹਰੀਜਨਾਂ ਦੀ ਇਕ ਕਾਲੋਨੀ ਵੀ ਬਣਾ ਰਹੀ ਹੈ । ( ਵਿਘਨ )

**Mr. Deputy Speaker** : Order, Order.

**ਸਰਦਾਰ ਨਾਰਾਇਣ ਸਿੰਘ** : ਮੈਂ ਆਪਣੇ ਦੋਸਤਾਂ ਨੂੰ ਇਹ ਗੱਲ ਆਖਾਂਗਾ ਕਿ ਜੇ ਉਹ ਕੋਈ ਚੰਗੀ suggestion ਦੇਣ ਤਾਂ ਅਸੀਂ ਉਸ ਨੂੰ ਮੰਨਣ ਲਈ ਤਿਆਰ ਹਾਂ । ਜੇ ਸੱਭਰਵਾਲ ਸਾਹਿਬ ਇਹ ਆਖਦੇ ਕਿ ਅਸੀਂ ਹਰੀਜਨਾਂ ਨੂੰ ਥੋੜ੍ਹੀ ਥੋੜ੍ਹੀ ਆਪਣੀ ਜ਼ਮੀਨ ਦਿਆਂਗੇ ਅਤੇ ਕਾਰਖਾਨਿਆਂ ਵਿਚ ਉਨ੍ਹਾਂ ਦਾ ਹਿੱਸਾ ਪਾਵਾਂਗੇ, ਜਾਂ ਮਕਾਨਾਂ ਲਈ ਥਾਂ ਦਿਆਂਗੇ ਤਾਂ ਇਹ ਬੜੀ ਚੰਗੀ ਗੱਲ ਹੁੰਦੀ । ਲੇਕਿਨ ਸਭਰਵਾਲ ਸਾਹਿਬ ਪਿੰਡਾਂ ਦੇ ਲੋਕਾਂ ਦੀ ਜ਼ਮੀਨ ਖੋਹ ਲੈਣ ਦੇ ਹੱਕ ਵਿਚ ਹਨ । ( ਵਿਘਨ ) ਮੈਂ ਉਨ੍ਹਾਂ ਦਾ ਸ਼ੁਕਰੀਆ ਅਦਾ ਕਰਦਾ ਜੇ ਉਹ ਹਰੀਜਨਾਂ ਨੂੰ ਆਪਣੇ ਪਲਿਉਂ ਕੁਛ ਦੇਣ ਲਈ ਤਿਆਰ ਹੁੰਦੇ । ਉਨ੍ਹਾਂ ਨੇ ਸਰਕਾਰ ਦੀ ਨੁਕਤਾਚੀਨੀ ਕਰਦਿਆਂ ਇਹ ਕਿਹਾ ਕਿ ਸਰਕਾਰ ਮਹਾਤਮਾ ਗਾਂਧੀ ਦੇ ਅਸੂਲਾਂ ਤੇ ਨਹੀਂ ਚਲ ਰਹੀ । ਸ਼ੁਕਰ ਹੈ ਕਿ ਉਨ੍ਹਾਂ ਨੇ ਹਾਉਸ ਵਿਚ ਤਾਂ ਇਹ ਗੱਲ ਮੰਨੀ ਕਿ ਗਾਂਧੀ ਦੇ ਅਸੂਲ ਬਹੁਤ ਚੰਗੇ ਹਨ ਕਿਉਂਕਿ ਉਹ ਬਾਹਰ ਕਿਸੇ ਸਟੇਜ ਤੇ ਤਾਂ ਇਹ ਗੱਲ ਕਹਿ ਹੀ ਨਹੀਂ ਸਕਦੇ ।

ਬਾਕੀ ਜਿਹੜੀ ਗੱਲ ਹੈ ਉਹ ਇਹ ਹੈ ਕਿ ਅਸਾਂ ਜ਼ਮੀਨ ਹਰੀਜਨਾਂ ਨੂੰ ਜਾਂ ਖੇਤ ਮਜ਼ਦੂਰਾਂ ਨੂੰ ਜਾਂ landless ਕਿਸਾਨਾਂ ਨੂੰ ਦੇਣੀ ਹੀ ਹੈ । ਜਿਨ੍ਹਾਂ ਦੇ ਕੋਲ

ਸਿਰਫ ਅੱਧਾ ਅੱਧਾ ਕਨਾਲ ਜਾਂ ਇਕ ਇਕ, ਦੋ ਦੋ, ਕਨਾਲ ਜ਼ਮੀਨ ਹੈ, ਉਨ੍ਹਾਂ ਨੂੰ ਵੀ ਜ਼ਮੀਨ ਦਿਆਂਗੇ ।

ਚੂੰਕਿ ਸਮਾਂ ਥੋੜ੍ਹਾ ਜਿਹਾ ਰਹਿ ਗਿਆ ਹੈ ਇਸ ਵਾਸਤੇ ਮੈਂ ਇਕ ਦੋ ਗੱਲਾਂ ਹੋਰ ਕਹਿ ਕੇ ਜਲਦੀ ਜਲਦੀ ਖ਼ਤਮ ਕਰਨ ਦੀ ਕੋਸ਼ਿਸ਼ ਕਰਾਂਗਾ । ਅੱਜ ਸਾਨੂੰ ਬੜੀ ਖੁਸ਼ੀ ਹੋਈ ਹੈ ਕਿ ਆਪੋਜ਼ੀਸ਼ਨ ਵਾਲਿਆਂ ਨੇ ਹਰੀਜਨਾਂ ਅਤੇ ਖੇਤ ਮਜ਼ਦੂਰਾਂ ਨੂੰ ਜ਼ਮੀਨਾਂ ਦੇਣ ਲਈ ਹਮਦਰਦੀ ਜ਼ਾਹਿਰ ਕੀਤੀ ਹੈ । ਸਭਰਵਾਲ ਹੋਰਾਂ ਨੇ ਤਫ਼ਰਕਾ ਪਾਉਣ ਵਾਸਤੇ ਇਹ ਗਲ ਕਹੀ ਕਿ ਫਲਾਣੇ ਪਾਸੇ ਮਾਝੇ ਦੇ ਜਟ ਬੈਠੇ ਹੋਏ ਹਨ ਔਰ ਫਲਾਣੇ ਪਾਸੇ ਕਿਸੇ ਹੋਰ ਹਲਕੇ ਦੇ ਜਟ ਬੈਠੇ ਹੋਏ ਹਨ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ ਸਾਰੇ ਹੀ ਇਕ team ਦੇ ਤੌਰ ਤੇ ਬੈਠੇ ਹੋਏ ਹਾਂ । ਸਾਡੀ ਸਾਰਿਆਂ ਦੀ ਇਹ ਨੀਅਤ ਹੈ ਕਿ ਦੇਸ਼ ਦੀ development ਕਰਨੀ ਹੈ ਔਰ ਜਿਹੜੀਆਂ ਪਛੜੀਆਂ ਜਾਤੀਆਂ ਹਨ ਉਨ੍ਹਾਂ ਨੂੰ ਅਗੇ ਲਿਆਉਣਾ ਹੈ । ਅਸੀਂ ਇਹ ਨਹੀਂ ਕਿਸੇ ਨੂੰ ਕਹਿਣਾ ਕਿ ਚਵਾਨੀ ਚਵਾਨੀ ਮੰਦਰਾਂ ਦੇ ਨਾਉਂ ਤੇ ਹਰੀਜਨਾਂ ਨੂੰ ਦੇਣ । ਅਸੀਂ ਉਨ੍ਹਾਂ ਨੂੰ ਮੰਦਰਾਂ ਦੇ ਵਿਚ ਚੜ੍ਹਨ ਦਾ ਅਧਿਕਾਰ ਦਿੱਤਾ ਹੈ । ਪਰ ਤੁਹਾਨੂੰ ਇਸ ਗਲ ਦੀ ਸਖ਼ਤ ਤਕਲੀਫ਼ ਮਹਿਸੂਸ ਹੋਈ ਹੈ ਔਰ ਤੁਸੀਂ ਉਨ੍ਹਾਂ ਨੂੰ ਵਿੰਗੇ ਟੇਢੇ ਤਰੀਕਿਆਂ ਨਾਲ ਤੰਗ ਕਰਦੇ ਹੋ । ਤੁਸੀਂ ਸਿਧੇ ਹੀ ਕਿਉਂ ਨਹੀਂ ਕਹਿ ਦਿੰਦੇ ਕਿ ਹਰੀਜਨਾਂ ਨੂੰ ਮੰਦਰਾਂ ਤੇ ਚੜ੍ਹਨ ਦੇ ਅਧਿਕਾਰ ਕਿਉਂ ਦਿੱਤੇ ਹਨ । ਇਸ ਵਾਸਤੇ ਮੈਂ ਕਹਾਂਗਾ ਕਿ ਤੁਸੀਂ ਅਮਲੀ ਤੌਰ ਤੇ ਕੰਮ ਕਰੋ ਜ਼ਬਾਨੀ ਗੱਲਾਂ ਨਾਲ ਤਾਂ ਗਲ ਨਹੀਂ ਬਣਦੀ ।

ਜਿੱਥੋਂ ਤਕ ਜ਼ਮੀਨਾਂ ਦੇਣ ਦਾ ਤਅੱਲੁਕ ਹੈ ਉਸ ਦੇ ਬਾਰੇ ਅਸੀਂ ਫ਼ੈਸਲਾ ਕੀਤਾ ਹੋਇਆ ਹੈ ਕਿ ਸਾਰੀ waste land ਔਰ ਸਰਕਾਰੀ ਜ਼ਮੀਨ ਹਰੀਜਨਾਂ ਨੂੰ ਦਿੱਤੀ ਜਾਵੇ । ਸੋ ਇਸ policy ਤੇ ਅਮਲ ਕਰਦੇ ਹੋਏ ਅਸੀਂ ਜਲਦੀ ਜਲਦੀ ਹਰੀਜਨਾਂ ਨੂੰ ਜ਼ਮੀਨਾਂ ਦੇ ਰਹੇ ਹਾਂ । ਤੁਹਾਨੂੰ ਇਸ ਚੀਜ਼ ਦਾ ਫ਼ਿਕਰ ਕਰਨ ਦੀ ਲੋੜ ਨਹੀਂ । ਤੁਸੀਂ ਸ਼ਹਿਰਾਂ ਦੇ ਸਿਨਮਿਆਂ ਅਤੇ ਕਾਰਖਾਨਿਆਂ ਵਲ ਵੀ ਧਿਆਨ ਕਰੋ ਔਰ ਜੇ ਸਭਰਵਾਲ ਸਾਹਿਬ ਦਿਲੋਂ ਹਮਦਰਦੀ ਰਖਦੇ ਹਨ ਤਾਂ ਉਹ ਸ਼ਹਿਰੀ ਜਾਇਦਾਦਾਂ ਦਾ ਹਿੱਸਾ ਵੀ ਹਰੀਜਨਾਂ ਨੂੰ ਦੇਣ ਦੀ ਕਿਰਪਾ ਕਿਉਂ ਨਹੀਂ ਕਰਦੇ ? ਤੁਸੀਂ ਕਦੀ ਇਸ ਗੱਲ ਦਾ ਖਿਆਲ ਕੀਤਾ ਜੇ ਕਿ ਹਰੀਜਨ ਤੁਹਾਡੇ ਘਰਾਂ ਦੇ ਵਿਚ ਜਾ ਕੇ ਤੁਹਾਡੀ ਗੰਦਗੀ ਚੁਕਦੇ ਹਨ ਔਰ ਤੁਹਾਨੂੰ ਪਾਕ ਸਾਫ਼ ਰਖਦੇ ਹਨ । ਤੁਸੀਂ ਇਨ੍ਹਾਂ ਗਰੀਬਾਂ ਨੂੰ ਵੀ ਅਗਰ ਚੰਗਾ ਬਣਾਉਣ ਵਲ ਧਿਆਨ ਦਿਉ ਤਾਂ ਅਸੀਂ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਜਲਦੀ ਹੀ ਉੱਚਾ ਚੁੱਕ ਸਕਾਂਗੇ । ਅਖ਼ੀਰ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਅਸੀਂ ਸਾਰਿਆਂ ਨੇ ਰਲ ਕੇ ਦੇਸ਼ ਦੀ ਹਾਲਤ ਨੂੰ ਚੰਗਾ ਬਣਾਉਣਾ ਹੈ । ਇਸ ਵਾਸਤੇ ਆਪੋਜ਼ੀਸ਼ਨ ਦੇ ਵੀਰਾਂ ਨੂੰ ਚਾਹੀਦਾ ਹੈ ਕਿ ਉਹ ਸਾਨੂੰ ਮਿਲਵਰਤਨ ਦੇਣ ਤਾਕਿ ਦੇਸ਼ ਦਾ ਭਲਾ ਹੋਵੇ । ਵੈਸੇ ਜ਼ਬਾਨੀ ਤਕਰੀਰਾਂ ਕਰਨ ਦੀ ਬਜਾਏ ਅਗਰ ਅਮਲੀ ਤੌਰ ਤੇ ਕੰਮ ਕੀਤਾ ਜਾਵੇ ਤਾਂ ਉਸ ਦਾ ਜ਼ਿਆਦਾ ਲਾਭ ਹੋ ਸਕਦਾ ਹੈ ।

**श्री लाल चन्द :** On a point of personal explanations, Sir मैं एक बात कहना चाहता हूं । अभी मेरे भाई ने कहा है कि सभरवाल साहिब ने स्पीच करते

[श्री लाल चन्द]
वक्त कारखानों का जिक्र नहीं किया। मैं उन को बताना चाहता हूं कि जिस वक्त labour पर बोलूंगा उस समय जन संघ की policy, factories वगैरह के मुतअल्लिक हाऊस के सामने रखूंगा और अब भी यह कहता हूं कि कारखानों में labourers को जरूर हिस्सा मिलना चाहिए।

**Mr. Deputy Speaker**: This is not a point of personal explanation, please.

**ਸਰਦਾਰ ਧੰਨਾ ਸਿੰਘ ਗੁਲਸ਼ਨ** (ਪੱਕਾ ਕਲਾਂ, ਰਿਜ਼ਰਵਡ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਪੇਸ਼ ਹੋਇਆ ਹੈ ਇਸ ਤੇ ਬੜੀਆਂ ਲੰਮੀਆਂ ਲੰਮੀਆਂ ਸਪੀਚਾਂ ਹੋਈਆਂ ਹਨ । ਮੈਂ ਸਾਰੀਆਂ ਸਪੀਚਾਂ ਸੁਣਨ ਤੋਂ ਬਾਅਦ ਏਸ ਨਤੀਜੇ ਤੇ ਪਹੁੰਚਿਆ ਹਾਂ ਕਿ ਇਹ ਮਤਾ ਇਸ ਤਰ੍ਹਾਂ ਮਾਲੂਮ ਹੁੰਦਾ ਹੈ ਜਿਸ ਤਰ੍ਹਾਂ ਕੋਈ ਸ਼ਰੀਰ ਬਣਾ ਦਿੱਤਾ ਜਾਵੇ, ਉਸ ਦੀਆਂ ਲੱਤਾਂ, ਬਾਹਵਾਂ ਅਤੇ ਸਿਰ ਨਾ ਹੋਵੇ ਔਰ ਉਹ ਲਾਉਣ ਵਾਸਤੇ ਕਿਸੇ ਹੋਰ ਤੇ ਛੱਡ ਦਿੱਤਾ ਜਾਵੇ । ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਇਹ ਬਿਲਕੁਲ ਅਧੂਰਾ ਮਤਾ ਹੈ । ਕਿਹਾ ਚੰਗਾ ਹੁੰਦਾ ਜੇ ਏਸ ਮਤੇ ਦੇ ਵਿਚ ਇਹ ਲਫਜ਼ ਨਾ ਪਾਏ ਜਾਂਦੇ ਕਿ ਕਿਸਾਨ ਮਜ਼ਦੂਰ ਨੂੰ ਜਾਂ ਭੋਂ-ਹੀਣ ਨੂੰ ਜ਼ਮੀਨ ਦੇਣੀ ਹੈ ਬਲਕਿ ਉਸ ਦੀ ਬਜਾਏ ਇਹ ਲਿਖਿਆ ਜਾਂਦਾ ਕਿ ਬੜੇ ਬੜੇ ਰਾਜਿਆਂ ਦੀ ਜਿਹੜੇ ਤੇਰਾਂ ਤੇਰਾਂ ਹਜ਼ਾਰ ਏਕੜ ਜ਼ਮੀਨ ਸਾਂਭੀ ਬੈਠੇ ਹਨ ਉਹ ਖੋਹ ਕੇ, ਮੁਸਲਮਾਨਾਂ ਦੀ ਨਿਕਾਸੀ ਜ਼ਮੀਨ ਜੋ unallotted ਪਈ ਹੋਈ ਹੈ ਉਹ ਲੈ ਕੇ ਅਤੇ ਹੋਰ ਜਿਹੜੀ ਸਰਕਾਰ ਕੋਲ ਵਾਧੂ ਜ਼ਮੀਨ ਪਈ ਹੋਈ ਹੈ ਉਹ ਸਾਰੀ ਦੀ ਸਾਰੀ ਕੇਵਲ ਹਰੀਜਨਾਂ ਨੂੰ ਜਿਹੜੇ ਖੇਤੀ ਬਾੜੀ ਦਾ ਕੰਮ ਕਰਦੇ ਹਨ ਦਿੱਤੀ ਜਾਂਦੀ । ਭਾਵੇਂ ਕੋਈ ਹਰੀਜਨ ਹਿੱਸੇ ਤੇ ਕੰਮ ਕਰਦਾ ਹੋਵੇ, ਭਾਵੇਂ ਖੇਤ ਮਜ਼ਦੂਰ ਹੋਵੇ ਅਤੇ ਹੋਰ ਜਿਹੜੇ ਬਿਨ-ਜ਼ਮੀਨੇ Scheduled Caste ਦੇ ਬੰਦੇ ਹਨ ਉਨ੍ਹਾਂ ਨੂੰ ਇਹ ਜ਼ਮੀਨ ਦਿੱਤੀ ਜਾਂਦੀ ਤਾਂ ਚੰਗਾ ਸੀ । ਪਰ ਏਸ ਮਤੇ ਨੂੰ ਲੰਗੜਾ ਰਖ ਕੇ ਪੇਸ਼ ਕੀਤਾ ਗਿਆ ਹੈ । ਇਸ ਕਰਕੇ ਸਰਕਾਰ ਨੂੰ ਇਸ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ ਕਿ ਇਸ ਚੀਜ਼ ਨੂੰ ਅਧੂਰੀ ਸ਼ਕਲ ਵਿਚ ਨਾ ਰਹਿਣ ਦਿੱਤਾ ਜਾਵੇ ਸਗੋਂ ਲੱਤਾਂ, ਬਾਹਵਾਂ ਅਤੇ ਸਿਰ ਲਾ ਦਿੱਤਾ ਜਾਵੇ ਔਰ ਇਨਸਾਨ ਦੀ ਸ਼ਕਲ ਦੇ ਦਿੱਤੀ ਜਾਵੇ । ਮੈਨੂੰ ਆਸ ਹੈ ਕਿ ਸਰਕਾਰ ਇਸ ਗੱਲ ਵਲ ਜ਼ਰੂਰ ਧਿਆਨ ਦੇਵੇਗੀ । ਬਾਕੀ ਇਸ ਮਹਿਕਮੇਂ ਦੇ ਜਿਹੜੇ ਵਜ਼ੀਰ ਹਨ ਉਹ ਸਾਰਿਆਂ ਤੋਂ ਵਧੇਰੇ ਹਰੀਜਨਾਂ ਦੇ ਹਮਦਰਦ ਹਨ ਅਤੇ ਉਨ੍ਹਾਂ ਨੂੰ ਇਕ ਸੱਚਾ ਫ਼ਕੀਰ ਵੀ ਕਿਹਾ ਜਾ ਸਕਦਾ ਹੈ । ਉਹ ਗੱਲਾਂ ਬਹੁਤੀਆਂ ਨਹੀਂ ਕਰਨ ਵਾਲੇ ਮਗਰ ਅਮਲੀ ਕੰਮ ਕਰਨ ਵਾਲੇ ਹਨ । ਇਹ ਜਿਹੜਾ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ ਇਸ ਦੇ ਵਿਚ ਦਿਖਾਵੇ ਦੀਆਂ ਹੀ ਗੱਲਾਂ ਹਨ ।

ਮੈਂ ਇਕ ਮਿਸਾਲ ਦਸਣੀ ਚਾਹੁੰਦਾ ਹਾਂ । ਇਕ ਵੇਰ ਇਕ ਜ਼ਿਮੀਂਦਾਰ ਦਾ ਬੈਲ ਮਰ ਗਿਆ । ਉਸ ਦੀ ਭੰਗੀ ਨੇ ਖੱਲ ਲਾਹ ਕੇ ਪੈਸੇ ਵਟਣੇ ਸੀ ਕਿਉਂਕਿ ਉਸ ਦੇ ਘਰ ਦਾਣੇ ਨਹੀਂ ਸੀ । ਉਸ ਭੰਗੀ ਦਾ ਉਹ ਜ਼ਿਮੀਂਦਾਰ ਲਿਹਾਜ਼ ਵਾਲਾ ਸੀ । ਭੰਗੀ ਨੂੰ ਦਿਲੋਂ ਖੁਸ਼ੀ ਸੀ ਕਿ ਖੱਲ ਲਾਹ ਕੇ ਪੈਸੇ ਵੱਟਾਂਗਾ ਅਤੇ ਨਾਲੇ ਉਹ ਅਫ਼ਸੋਸ ਵੀ ਉਤੋਂ ਉਤੋਂ ਜ਼ਾਹਿਰ ਕਰਨਾ ਚਾਹੁੰਦਾ ਸੀ । ਭੰਗੀ ਨੇ ਆਪਣੀ ਘਰ ਵਾਲੀ ਨਾਲ ਇਹ ਗੱਲ ਕੀਤੀ । ਘਰ ਵਾਲੀ ਨੇ ਕਿਹਾ ਕਿ ਜਾ ਤੂੰ ਜਾ ਕੇ ਖੱਲ ਲਾਹ ਤੇ ਮੈਂ ਚੀਕਾਂ ਮਾਰਨੀਆਂ ਸ਼ੁਰੂ ਕਰ

ਦਿੰਦੀ ਹਾਂ । ਦਿੱਸੋ ਉਸ ਨੇ ਉੱਚੀ ਉੱਚੀ ਚੀਕਾਂ ਮਾਰਨੀਆਂ ਸ਼ੁਰੂ ਕਰਤੀਆਂ । ਜੱਟ ਨੇ ਚੀਕਾਂ ਸੁਣ ਕੇ ਆਖਿਆ ਕਿ ਬੈਲ ਤਾਂ ਮੇਰਾ ਮਰ ਗਿਆ ਹੈ ਤੇ ਚੀਕਾਂ ਤੂੰ ਮਾਰ ਰਹੀ ਹੈਂ । ਚੂੜ੍ਹੀ ਨੇ ਉਸੇ ਵੇਲੇ ਚੀਕਾਂ ਬੰਦ ਕਰ ਦਿਤੀਆਂ ਔਰ ਅੱਖਾਂ ਵਿਚੋਂ ਇਕ ਬੂੰਦ ਵੀ ਪਾਣੀ ਨਹੀਂ ਸੀ ਨਿਕਲਿਆ ਕਿਉਂਕਿ ਦਿਲੋਂ ਉਹ ਖੁਸ਼ ਸੀ । ਸੋ ਸਪੀਕਰ ਸਾਹਿਬ, ਸਭਰਵਾਲ ਸਾਹਿਬ, ਨੇ ਵੀ ਸੁੱਕੀਆਂ ਚੀਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਹਨ । ਉਨ੍ਹਾਂ ਦੇ ਦਿਲ ਵਿਚ ਕੁਝ ਹੋਰ ਹੈ ਔਰ ਬਾਹਿਰ ਕੁਝ ਹੋਰ ਹੈ । ਮੈਂ ਸਭਰਵਾਲ ਸਾਹਿਬ ਨੂੰ, ਸਪੀਕਰ ਸਾਹਿਬ ਆਪ ਦੀ ਮਾਰਫ਼ਤ ਬੇਨਤੀ ਕਰਾਂਗਾ ਕਿ ਉਹ ਸ਼ਹਿਰਾਂ ਦੇ ਵਿਚ ਹਰੀਜਨਾਂ ਤੇ ਤਰਸ ਕਰਨ ਔਰ ਉਨ੍ਹਾਂ ਦੀ ਇਮਦਾਦ ਕਰਨ । ਤੁਸੀਂ ਇਹ ਗੱਲ ਕਰੋ ਕਿ ਜਿਹੜੀਆਂ ਮੇਰੀਆਂ ਹਰੀਜਨ ਭੈਣਾ ਛੋਟੇ ਛੋਟੇ ਬੱਚਿਆਂ ਨੂੰ ਨਾਲ ਲੈ ਕੇ ਪਾਟਿਆਂ ਹੋਇਆਂ ਕਪੜਿਆਂ ਨਾਲ ਤੁਹਾਡੀਆਂ ਟੱਟੀਆਂ ਚੁਕਣ ਜਾਂਦੀਆਂ ਹਨ, ਉਨ੍ਹਾਂ ਨੂੰ ਹਟਾ ਦਿਉ ਔਰ ਆਪਣੀ ਸਫ਼ਾਈ ਆਪ ਕਰੋ, ਤਦ ਅਸੀਂ ਕਹਾਂਗੇ ਕਿ ਹਰੀਜਨਾਂ ਦੇ ਤੁਸੀਂ ਸੱਚੇ ਹਮਦਰਦ ਹੋ । ਸਪੀਕਰ ਸਾਹਿਬ, ਜਿਥੋਂ ਤਕ ਜ਼ਮੀਨਾਂ ਦਾ ਮਸਲਾ ਹੈ ਮੈਂ ਸਮਝਦਾ ਹਾਂ ਪੰਜਾਬ ਦੇ ਅੰਦਰ ਸਿਰਫ਼ 9 ਹਜ਼ਾਰ ਏਕੜ ਜ਼ਮੀਨ ਹੈ ਜਿਹੜੀ ਕਿ ਬਹੁਤ ਥੋੜ੍ਹੀ ਹੈ । ਕਈ ਆਪੋਜ਼ੀਸ਼ਨ ਦੇ ਮੈਂਬਰ ਆਪਣੀਆਂ ਸਪੀਚਾਂ ਵਿਚ ਪੰਜਾਬ ਦੀ ਜ਼ਮੀਨ ਨੂੰ ਨਜ਼ੂਲ ਦੀ ਜ਼ਮੀਨ ਹੀ ਕਹੀ ਗਏ ਹਨ । ਉਨ੍ਹਾਂ ਨੂੰ ਸ਼ਾਇਦ ਇਹ ਨਹੀਂ ਪਤਾ ਕਿ ਨਜ਼ੂਲ ਜ਼ਮੀਨ ਕਹਿੰਦੇ ਕਿਸ ਨੂੰ ਹਨ । ਨਜ਼ੂਲ ਦੀ ਜ਼ਮੀਨ ਪੈਪਸੂ ਦੇ ਵਿਚ ਸੀ ਜਿਸਦਾ 45 ਹਜ਼ਾਰ ਏਕੜ ਰਕਬਾ ਸੀ । ਉਹ ਜ਼ਮੀਨ ਪੈਪਸੂ ਸਰਕਾਰ ਨੇ ਪਿਛਲੇ ਸਾਲ ਕੁਆਪਰੇਟਿਵ ਸੁਸਾਇਟੀਆਂ ਬਣਾ ਕੇ ਹਰੀਜਨਾਂ ਨੂੰ ਦੇ ਦਿੱਤੀ ਸੀ । ਇਸ ਰੈਜ਼ੋਲਿਊਸ਼ਨ ਦੇ ਵਿਚ ਜਿਹੜੀ ਉਨ੍ਹਾਂ ਨੇ ਜ਼ਮੀਨ ਮੰਗੀ ਹੈ ਉਹਦੀ ਇਹ detail ਨਹੀਂ ਦੱਸੀ ਕਿ ਉਹ ਪਹਾੜੀ ਹੋਵੇ, ਦਰਿਆ ਦੀ ਜ਼ਮੀਨ ਹੋਵੇ, ਟਿਬੇ ਹੋਣ ਜਾਂ ਕੀ ਹੋਵੇ । ਜਿਹੜੀਆਂ ਉੱਚੀਆਂ ਪਹਾੜੀਆਂ ਹਨ ਉਹ ਵੀ ਜ਼ਮੀਨ ਵਿਚ ਆਉਂਦੀਆਂ ਹਨ, ਦਰਿਆ ਵੀ ਜ਼ਮੀਨ ਵਿਚ ਹੀ ਆਉਂਦੇ ਹਨ । ਇਸ ਵਾਸਤੇ ਉਨ੍ਹਾਂ ਨੂੰ ਵੀ ਜ਼ਮੀਨ ਕਿਹਾ ਜਾ ਸਕਦਾ ਹੈ । ਪੰਜਾਬ ਦੇ ਵਿਚ ਵਾਹੀਯੋਗ ਜ਼ਮੀਨ ਸਿਰਫ਼ 9 ਹਜ਼ਾਰ ਏਕੜ ਹੈ । ਉਸ ਦੇ ਵੀ ਇਨ੍ਹਾਂ ਨੇ ਤਿੰਨ ਹਿੱਸੇ ਕਰ ਦਿੱਤੇ ਹਨ ਜਿਸ ਦੇ ਵਿਚੋਂ ਇਕ ਮਜ਼ਦੂਰਾਂ ਦਾ ਦਸਿਆ ਗਿਆ ਹੈ । ਮਜ਼ਦੂਰ ਦੀ ਕੋਈ definition ਨਹੀਂ ਦੱਸੀ ਗਈ । ਮਜ਼ਦੂਰ ਕਾਰਖਾਨੇ ਵਿਚ ਕੰਮ ਕਰਨ ਵਾਲਾ ਵੀ ਹੋ ਸਕਦਾ ਹੈ, ਦੁਕਾਨਾਂ ਤੇ ਵੀ ਮਜ਼ਦੂਰ ਹੁੰਦੇ ਹਨ ਔਰ ਜਿਹੜਾ ਵਡੀਆਂ ਵਡੀਆਂ ਮਿੱਲਾਂ ਦੇ ਵਿਚ 10, ਵੀਹ ਜਾਂ ਤੀਹ ਰੁਪਏ ਰੋਜ਼ ਕਮਾਉਂਦਾ ਹੈ ਉਸ ਨੂੰ ਵੀ ਮਜ਼ਦੂਰ ਕਿਹਾ ਜਾ ਸਕਦਾ ਹੈ । ਮੈਂ ਪੁੱਛਦਾ ਹਾਂ ਕਿ ਕੀ ਉਸ ਨੂੰ ਵੀ ਜ਼ਮੀਨ ਦਿੱਤੀ ਜਾਵੇ ? ਖੇਤ ਮਜ਼ਦੂਰੀ ਕਰਨ ਵਾਲਾ ਜਿਸ ਦੇ ਪੰਜ ਮੁੰਡੇ ਤੇ ਤਿੰਨ ਕੁੜੀਆਂ ਹੋਣ ਉਹ ਵੀ ਮਜ਼ਦੂਰ ਹੁੰਦਾ ਹੈ । ਸੋ, ਸਪੀਕਰ ਸਾਹਿਬ, ਅਗਰ ਸਾਰੇ ਮਜ਼ਦੂਰਾਂ ਨੂੰ ਜ਼ਮੀਨ ਦੇ ਦਿੱਤੀ ਜਾਵੇ ਤਾਂ ਉਸ ਸੂਰਤ ਵਿਚ ਹਰੀਜਨਾਂ ਨੂੰ ਕੀ ਮਿਲਿਆ । ਅਗਰ ਇਸ ਰੈਜ਼ੋਲਿਊਸ਼ਨ ਦੇ ਵਿਚ ਇਹ ਲਫ਼ਜ਼ ਪਾਏ ਜਾਂਦੇ ਕਿ ਰਾਜਿਆਂ ਦੀ ਅਤੇ ਬੜੇ ਬੜੇ ਬਿਸਵੇਦਾਰਾਂ ਦੀ ਵਾਧੂ ਜ਼ਮੀਨ ਲਈ ਜਾਵੇ ਔਰ ਹਰੀਜਨਾਂ ਨੂੰ ਦਿੱਤੀ ਜਾਵੇ ਕਾਨੂੰਨ ਦੇ ਤਹਿਤ ਥੋੜ੍ਹੀ ਜਿਹੀ ਕੀਮਤ ਵਸੂਲ ਕਰਕੇ ਤਾਂ ਗੱਲ ਬਣ ਸਕਦੀ ਸੀ । ਉਨ੍ਹਾਂ ਨੇ ਤਾਂ ਉਹ ਗੱਲ ਕੀਤੀ ਹੈ ਜਿਸ ਤਰ੍ਹਾਂ ਇਕ ਕਾਲੀ ਕੁੜੀ ਸੀ । ਕਿਸੇ ਨੂੰ ਮਖੌਲ ਠੱਠਾ ਕਰਨ, ਵਾਸਤੇ ਉਸ ਤੇ ਲਾਲ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਚੁੰਨੀ ਪਾ ਦਿੱਤੀ ਗਈ ਔਰ ਉਸ ਨੂੰ ਲੈ ਕੇ ਤੁਰ ਪਏ । ਜਿਸ ਵੇਲੇ ਉਸ ਦੀ ਲਾਲ ਚੁਨੀ ਦੂਰੋਂ ਮੁੰਡਿਆਂ ਨੂੰ ਨਜ਼ਰ ਆਈ ਤਾਂ ਉਹ ਦੌੜ ਕੇ ਉਸ ਦੇ ਲਾਗੇ ਗਏ । ਉਹ ਗਏ ਤਾਂ ਇਸ ਕਰਕੇ ਸੀ ਭਈ ਸੋਹਣਾ ਡੋਲਾ ਮਾਲੂਮ ਹੁੰਦਾ ਹੈ ਚਲਕੇ ਵੇਖਾਂਗੇ ਪਰ ਅਗੇ ਜਾਕੇ ਦਿੱਸੀ ਕਾਲੇ ਰੰਗ ਦੀ ਕੁੜੀ । ਇਸ ਕਰਕੇ ਸਪੀਕਰ ਸਾਹਿਬ, ਇਨ੍ਹਾਂ ਨੇ ਵੀ ਉਸ ਤਰ੍ਹਾਂ ਦੀ ਗੱਲ ਕੀਤੀ ਹੈ । ਇਨ੍ਹਾਂ ਦੇ ਦਿਲਾਂ ਵਿਚ ਕੋਈ ਹਮਦਰਦੀ ਨਹੀਂ ਹਰੀਜਨਾਂ ਲਈ ਪਰ ਇਹ ਸੁੱਕੀਆਂ ਚੀਕਾਂ ਮਾਰ ਰਹੇ ਹਨ । ਅਸੀਂ ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨ ਦੇਣਾ । ਸਾਡੀ ਸਰਕਾਰ ਇਹ ਫ਼ੈਸਲਾ ਕਰਨ ਵਾਲੀ ਹੈ ਕਿ ਜਿਹੜੀ ਵੀ ਵਧ ਤੋਂ ਵਧ ਜ਼ਮੀਨ ਨਿਕਲੇਗੀ ਉਹ ਹਰੀਜਨਾਂ ਨੂੰ ਦਿੱਤੀ ਜਾਵੇਗੀ । ਅਸੀਂ ਚਾਹੁੰਦੇ ਹਾਂ ਕਿ ਸਰਕਾਰ ਜਲਦੀ ਪੜਤਾਲ ਕਰਕੇ ਜ਼ਮੀਨ ਦਾ ਪਤਾ ਕਰੇ । ਮੈਂ ਤਾਂ amendment ਵੀ ਦਿੱਤੀ ਸੀ ਕਿ ਪੜਤਾਲ ਕਰਕੇ ਪਤਾ ਕੀਤਾ ਜਾਵੇ ਕਿ ਕਿਤਨੀ ਜ਼ਮੀਨ ਕਾਬਲੇ ਕਾਸ਼ਤ ਹੈ ਔਰ ਕਿੰਨੇ ਹਰੀਜਨ ਹਨ ਜਿਹੜੇ ਖੇਤੀ ਬਾੜੀ ਦਾ ਕੰਮ ਕਰਦੇ ਹਨ । ਉਹ ਜਿਹੜੇ ਹਰੀਜਨ ਸਾਂਝੀ ਕਰਦੇ ਹਨ, ਜਾਂ ਠੇਕੇ ਤੇ ਲੈ ਕੇ ਜ਼ਮੀਨ ਵਾਹੁੰਦੇ ਹਨ ਜਾਂ ਮਜ਼ਦੂਰੀ ਕਰਦੇ ਹਨ ਉਨ੍ਹਾਂ ਸਾਰਿਆਂ ਦੀ ਫਰਿਸਤ ਤਿਆਰ ਕੀਤੀ ਜਾਵੇ । ਇਕ ਕਮੇਟੀ ਬਣਾ ਕੇ ਅਜਿਹੇ ਹਰੀਜਨਾਂ ਦੀ ਫਰਿਸਤ ਤਿਆਰ ਕੀਤੀ ਜਾਵੇ ਜਿਨ੍ਹਾਂ ਦੇ ਬਾਰੇ ਮੈਂ ਹੁਣੇ ਹੀ ਦਸਿਆ ਹੈ ਔਰ ਸੈਸ਼ਨ ਵਿਚ ਇਕ ਬਿਲ ਦੀ ਸ਼ਕਲ ਵਿਚ ਪਾਸ ਕਰਕੇ ਉਨ੍ਹਾਂ ਸਾਰਿਆਂ ਨੂੰ ਜ਼ਮੀਨਾਂ ਦਿੱਤੀਆਂ ਜਾਣ । ਅਗਰ ਏਸ ਤਰ੍ਹਾਂ ਨਹੀਂ ਕਰਨਾ ਤਾਂ ਹੋਰ ਜਿਸ ਤਰ੍ਹਾਂ ਗੌਰਮੈਂਟ ਮੁਨਾਸਬ ਸਮਝਦੀ ਹੈ ਫ਼ੈਸਲਾ ਕਰੇ ।

ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ ਜੋ ਆਪੋਜ਼ੀਸ਼ਨ ਵਲੋਂ ਗੱਲਾਂ ਕਹੀਆਂ ਗਈਆਂ ਹਨ ਇਹ ਇਸ ਲਈ ਨਹੀਂ ਕਹੀਆਂ ਗਈਆਂ ਕਿ ਇਨ੍ਹਾਂ ਨੂੰ ਕੋਈ ਹਰੀਜਨਾਂ ਦੇ ਨਾਲ ਹਮਦਰਦੀ ਹੈ ਬਲਕਿ ਇਹ ਸਿਰਫ਼ ਦਖਾਵੇ ਦੇ ਤੌਰ ਤੇ ਕਹੀਆਂ ਗਈਆਂ ਹਨ ਕਿ ਅਸੀਂ ਤੁਹਾਡੇ ਲਈ ਬਹੁਤ ਕੁਝ ਕਰ ਰਹੇ ਹਾਂ ਅਤੇ ਅਸੀਂ ਬੜੀਆਂ ਤੁਹਾਡੇ ਹੱਕ ਵਿਚ ਤਕਰੀਰਾਂ ਕੀਤੀਆਂ ਹਨ । ਜਿਥੋਂ ਤਕ ਇਸ ਹਮਦਰਦੀ ਦਾ ਤੁਅੱਲਕ ਹੈ ਮੇਰੇ ਦੋਸਤ ਸਰਦਾਰ ਜੰਗੀਰ ਸਿੰਘ ਹੋਰੀਂ ਵੀ ਬੋਲੇ ਹਨ । ਇਹ ਧੂਰੀ ਦੇ ਇਲਾਕੇ ਤੋਂ ਆਏ ਹਨ ਅਤੇ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉੱਥੇ ਵੀ ਇਕ ਕਾਮਰੇਡ ਰਹਿੰਦਾ ਹੈ ਜਿਸਨੂੰ ਹਰੀਜਨਾਂ ਨਾਲ ਬੜੀ ਹਮਦਰਦੀ ਹੈ ਅਤੇ ਉਹ ਉਨ੍ਹਾਂ ਦੀ ਬਹੁਤ ਸੇਵਾ ਕਰ ਰਿਹਾ ਹੈ । ਜੇਕਰ ਉਨ੍ਹਾਂ ਨੂੰ ਨਹੀਂ ਪਤਾ ਤਾਂ ਮੈਂ ਦਸਦਾ ਹਾਂ । ਉਥੇ ਧਨੌਲੇ ਪਿੰਡ ਦੇ ਕੋਲ ਇਕ ਪਿੰਡ ਉਪਲੀ ਹੈ ਉੱਥੇ ਇਕ ਵਡਾ ਕਾਮਰੇਡ ਰਹਿੰਦਾ ਹੈ । ਉਸਦਾ ਖੇਤ ਹਰੀਜਨਾਂ ਦੇ ਖੇਤ ਨਾਲ ਲਗਦਾ ਹੈ । ਉਸਦੇ ਖੇਤ ਦੀ ਵੱਟ ਦੇ ਲਾਗੇ ਹੀ ਇਕ ਹਰੀਜਨਾਂ ਦਾ ਨਿੰਮ ਦਾ ਬੂਟਾ ਸੀ । ਪਹਿਲਾਂ ਤਾਂ ਉਹ ਕਹਿੰਦਾ ਰਿਹਾ ਕਿ ਤੁਸੀਂ ਇਸ ਨਿੰਮ ਨੂੰ ਵਢ ਲਉ ਪਰ ਬਾਅਦ ਵਿਚ ਉਸ ਉਤੇ ਆਪਣਾ ਕਬਜ਼ਾ ਹੀ ਕਰ ਲਿਆ ਕਿ ਇਹ ਤਾਂ ਮੇਰੀ ਹੈ । ਮੈਂ ਅਤੇ ਗਿਆਨੀ ਕੁੰਦਨ ਸਿੰਘ ਪਤੰਗ ਉਸ ਦੇ ਪਿੰਡ ਵਿਚ ਉਸ ਕੋਲ ਗਏ ਅਤੇ ਕਿਹਾ ਕਿ ਤੂੰ ਇਸ ਨੂੰ ਹਰੀਜਨਾਂ ਨੂੰ ਦੇ ਦੇ ਕਿਉਂਕਿ ਇਹ ਉਨ੍ਹਾਂ ਦੀ ਹੈ । ਪਰ ਉਸ ਕਾਮਰੇਡ ਦੀ ਹਿੰਮਤ ਨਾਂ ਪਈ ਕਿ ਉਹ ਉਸ ਨਿੰਮ ਨੂੰ ਹਰੀਜਨਾਂ ਦੇ ਹਵਾਲੇ ਕਰ ਦੇਵੇ । (*Interruptions*)

**Mr. Deputy Speaker** : Order, Order. The hon. member is not relevant.

ਸਰਦਾਰ ਧੰਨਾ ਸਿੰਘ ਗੁਲਸ਼ਨ : ਸੋ ਮੈਂ ਅਰਜ਼ ਕਰ ਰਿਹਾ ਸੀ ਕਿ ਤੁਸੀਂ ਵੀ ਸੁਕੀਆਂ ਚੀਕਾਂ ਹੀ ਨਾ ਮਾਰੋ । ਉਸ ਕਾਮਰੇਡ ਨੇ ਵੀ ਸੁਕੀਆਂ ਚੀਕਾਂ ਮਾਰ ਮਾਰ ਕੇ ਹਰੀਜਨਾਂ ਦੀ ਨਿੰਮ ਉਤੇ ਕਬਜ਼ਾ ਕਰ ਰਖਿਆ ਹੋਇਆ ਹੈ । ਅਸੀਂ ਤਿੰਨ ਵਾਰ ਉਸ ਕੋਲ ਜਾ ਆਏ ਹਾਂ ਪਰ ਉਹ ਦੇਣ ਲਈ ਤਿਆਰ ਨਹੀਂ ਹੋਇਆ..........

**Mr. Deputy Speaker**: The hon. member has repeated the word ਚੀਕਾਂ several times. Please avoid it and be relevant.

ਸਰਦਾਰ ਧੰਨਾ ਸਿੰਘ ਗੁਲਸ਼ਨ : ਚੰਗਾ ਜੀ । ਮੈਂ ਜਨਾਬ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਕਮੇਟੀ ਬਣਾਈ ਜਾਵੇ ਅਤੇ ਉਹ ਜ਼ਮੀਨ ਦੀ ਪੜਤਾਲ ਕਰੇ । ਇਸ ਤੋਂ ਬਾਅਦ ਇਹ ਜੋ ਜ਼ਮੀਨ ਹੈ ਕੇਵਲ ਉਨ੍ਹਾਂ landless ਲੋਕਾਂ ਨੂੰ ਦਿੱਤੀ ਜਾਵੇ ਜੋ ਹਰੀਜਨ ਹਨ, scheduled castes ਹਨ ਅਤੇ ਜਿਹੜੇ ਖੇਤੀ-ਬਾੜੀ ਉਤੇ ਹੀ ਗੁਜ਼ਾਰਾ ਕਰਦੇ ਹਨ । ਇਹ ਜੋ ਕਿਸਾਨ ਅਤੇ ਮਜ਼ਦੂਰ ਦਾ ਨਾਂ ਇਸ ਵਿਚ ਹੈ ਉਸ ਨੂੰ ਕਟਿਆ ਜਾਵੇ ਅਤੇ ਕੇਵਲ scheduled castes ਨੂੰ ਇਹ ਜ਼ਮੀਨ ਦਿੱਤੀ ਜਾਣੀ ਚਾਹੀਦੀ ਹੈ ।

ਜ਼ਰਾਇਤ ਅਤੇ ਜੰਗਲਾਤ ਮੰਤ੍ਰੀ (ਸਰਦਾਰ ਗੁਰਬੰਤਾ ਸਿੰਘ): ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੀਆਂ ਗੱਲਾਂ ਜ਼ਮੀਨ ਦੇ ਮੁਤੱਲਿਕ ਤਾਂ ਗਿਆਨੀ ਜੀ ਹੀ ਦਸਣਗੇ ਪਰ ਮੈਂ ਵੀ ਕੁਝ ਇਸ ਬਾਰੇ ਕਹਿਣਾ ਚਾਹੁੰਦਾ ਹਾਂ । ਇਸ Resolution ਦੇ mover ਸਾਹਿਬ, ਨੇ ਵੀ ਅਤੇ ਹੋਰਨਾਂ ਵੀ ਜ਼ਮੀਨ ਬਾਰੇ ਬਹੁਤ ਕੁਝ ਕਿਹਾ ਹੈ ਅਤੇ ਬੜਾ ਢੋਲ ਪਿਟਿਆ ਜਾਂਦਾ ਹੈ ਕਿ ਇੰਨੀ ਜ਼ਮੀਨ ਖਾਲੀ ਪਈ ਹੈ । ਇਨ੍ਹਾਂ ਨੇ ਹਜ਼ਾਰਾਂ ਨਹੀਂ ਲੱਖਾਂ ਏਕੜ ਦੀ ਤਾਦਾਦ ਵਿਚ ਜ਼ਮੀਨ ਦੱਸੀ ਹੈ ਜਿਹੜੀ ਖਾਲੀ ਪਈ ਹੈ । ਕੋਈ ਕਹਿਣ ਲਗਾ ਕਿ ਪੰਜਾਬ ਵਿਚ 5 ਲਖ ਏਕੜ ਜ਼ਮੀਨ ਹੈ ਅਤੇ ਕਿਸੇ ਨੇ 8 ਲਖ ਏਕੜ ਦਾ ਜ਼ਿਕਰ ਕੀਤਾ ਹੈ । ਇਸੇ ਤਰ੍ਹਾਂ ਲੱਖਾਂ ਏਕੜ ਅਜਿਹੀ ਜ਼ਮੀਨ ਦੱਸੀ ਹੈ । ਅਜ ਤੋਂ ਦੋ ਤਿੰਨ ਮਹੀਨੇ ਪਹਿਲਾਂ ਵੀ ਪਿੰਡਾਂ ਵਿਚ ਇਹ ਜ਼ਿਕਰ ਹੁੰਦਾ ਸੀ ਕਿ ਸਰਕਾਰ ਕੋਲ ਲੱਖਾਂ ਏਕੜ ਜ਼ਮੀਨ ਹੈ ਜਿਸ ਨੂੰ ਕਿ ਇਹ ਵੰਡਦੀ ਨਹੀਂ ਹੈ । ਮੈਨੂੰ ਇਨ੍ਹਾਂ ਦੀ ਲੱਖਾਂ ਦੀ ਗਿਣਤੀ ਸੁਣਕੇ ਇਕ ਗਲ ਯਾਦ ਆ ਗਈ ਹੈ । ਇਕ ਮਰਾਸਣ ਨੂੰ ਰਾਤ ਸੁਤੀ ਪਈ ਨੂੰ ਸੁਫਨਾ ਆਇਆ (*Interruptions*) ਮੈਂ ਸਿਰਫ਼ ਮਿਸਾਲ ਹੀ ਦੇਣੀ ਚਾਹੁੰਦਾ ਹਾਂ । ਤਾਂ ਡਿਪਟੀ ਸਪੀਕਰ ਸਾਹਿਬ, ਉਸਨੂੰ ਸੁਫਨਾ ਆਇਆ ਕਿ ਉਸਦੇ ਮੁੰਡਾ ਜੰਮਿਆ ਅਤੇ ਫਿਰ ਮਰ ਗਿਆ । ਉਸ ਨੇ ਰੋਣਾ ਪਿਟਣਾ ਸ਼ੁਰੂ ਕਰ ਦਿੱਤਾ । ਮੀਰ ਜੀ ਵੀ ਹੁੱਕਾ ਭਰ ਕੇ ਕੋਲ ਆ ਬੈਠਾ । ਪੜੋਸ ਮਹੱਲੇ ਦੇ ਲੋਕ ਵੀ ਇਕੱਠੇ ਹੋ ਕੇ ਆ ਗਏ ਕਿ ਮੁੰਡਾ ਮਰ ਗਿਆ ਬਹੁਤ ਬੁਰੀ ਗੱਲ ਹੋਈ । ਇ ਛੀਨਾ ਸਾਹਿਬ ਵਰਗਾ ਕਾਮਰੇਡ ਅਗੇ ਹੋਇਆ ਅਤੇ ਉਸ ਨੇ ਪੁਛਿਆ ਕਿ ਮੀਰ ਜੀ ਕੀ ਹੋਈ । ਮੀਰ ਜੀ ਨੇ ਕਿਹਾ ਕਿ ਭਾਈ ਮੈਨੂੰ ਤਾਂ ਪਤਾ ਨਹੀਂ ਬੀਬੀ ਜੀ ਨੂੰ ਹੀ ਪੁੱਛ ਲੈ । ਨੂੰ ਪੁੱਛਿਆ ਤਾਂ ਉਹ ਕਹਿਣ ਲਗੀ ਕਿ ਰਾਤ ਮੈਨੂੰ ਸੁਫਨਾ ਆਇਆ ਕਿ ਮੇਰੇ ਮੁੰਡਾ ਹੋਇ ਅਤੇ ਫਿਰ ਉਹ ਮਰ ਗਿਆ (ਹਾਸਾ) । ਇਹੋ ਗਲ ਇਨ੍ਹਾਂ ਦੀ ਹੈ । ਇਨ੍ਹਾਂ ਨੂੰ ਵੀ ਏਕੜ ਦੇ ਸੁਫਨੇ ਹੀ ਆਉਂਦੇ ਹਨ ਅਤੇ ਇਸਦਾ ਬੜਾ ਢੋਲ ਪਿਟਿਆ ਜਾਂਦਾ ਹੈ । ਜਦੋਂ ਗਿਆਨੀ ਜੀ ਨੂੰ ਪੁੱਛਿਆ ਕਿ ਕਿਤਨੀ ਅਜਿਹੀ ਜ਼ਮੀਨ ਹੈ ਤਾਂ ਉਨ੍ਹਾਂ ਨੇ 9 ਏਕੜ ਦਸੀ । ਕਿਥੇ ਲੱਖਾਂ ਏਕੜ ਅਤੇ ਕਿਥੇ ਲੱਖਾਂ ਏਕੜਾਂ ਦੀ ਗਿਣਤੀ ! ਖ਼ੈਰ

[ਜ਼ਰਾਇਤ ਅਤੇ ਜੰਗਲਾਤ ਮੰਤਰੀ]

ਅਸੀਂ ਕੋਸ਼ਿਸ਼ ਕਰਦੇ ਹਾਂ ਅਤੇ ਇਕ ਸਕੀਮ ਵੀ ਬਣਾਈ ਹੈ ਕਿ ਇਹ ਜੋ waste land ਹੈ ਇਹ ਹਰੀਜਨਾਂ ਨੂੰ ਦਿੱਤੀ ਜਾਵੇ । ਇਹੋ ਨਹੀਂ ਅਸੀਂ ਹੋਰ ਵੀ ਕੁਛ ਯਤਨ ਕੀਤੇ ਹਨ ਕਿ waste land ਤੋਂ ਇਲਾਵਾ ਵੀ ਕੁਛ ਜ਼ਮੀਨ ਹਰੀਜਨਾਂ ਨੂੰ ਦਿੱਤੀ ਜਾਵੇ । ਅਸੀਂ ਇਕ land Utilisation Act ਬਣਾਇਆ ਸੀ ਪਰ ਉਸ ਵਿਚ ਕੁਛ ਖਾਮੀਆਂ ਰਹਿ ਗਈਆਂ ਸਨ । ਉਹ ਖਾਮੀਆਂ ਅਸੀਂ ਪਿਛਲੇ ਸੈਸ਼ਨ ਵਿਚ ਦੂਰ ਕਰ ਦਿਤੀਆਂ ਹਨ ਕਿ ਕਿਸੇ ਨ ਕਿਸੇ ਤਰੀਕੇ ਨਾਲ ਕੁਛ ਜ਼ਮੀਨ ਉਨ੍ਹਾਂ ਤੋਂ ਜਿਨ੍ਹਾਂ ਕੋਲ ਬਹੁਤ ਹੈ ਜਾਂ ਜੋ ਜ਼ਮੀਨ ਕਾਸ਼ਤ ਨਹੀਂ ਕਰਦੇ ਹਾਸਲ ਕੀਤੀ ਜਾਵੇ । ਅਸੀਂ ਇਹ ਫੈਸਲਾ ਕੀਤਾ ਹੈ ਕਿ ਉਹ ਜ਼ਮੀਨ ਜਿਹੜੀ land Utilisation Act ਦੇ ਮਾਤਹਿਤ ਹੈ ਉਹ ਅਸੀਂ ਹਰੀਜਨਾਂ ਨੂੰ ਦੇਣੀ ਹੈ । ਪਿਛਲੇ ਦੋ ਸਾਲਾਂ ਵਿਚ ਉਸ Act ਦੇ ਮਤਹਿਤ 46,315 ਏਕੜ ਵਿਚੋਂ ਸਾਰੀ ਦੀ ਸਾਰੀ ਜ਼ਮੀਨ ਹਰੀਜਨਾਂ ਵਿਚ ਵੰਡੀ ਹੈ । ਇਸ ਵਕਤ ਇਸ Act ਦੇ ਮਤਹਿਤ ਸਾਡੇ ਕੋਲ 4,890 ਏਕੜ ਜ਼ਮੀਨ ਹੈ । ਇਸਦੇ ਦੇਣ ਦਾ ਵੀ ਅਸੀਂ ਯਤਨ ਕੀਤਾ ਹੈ ਅਤੇ ਡਿਪਟੀ ਕਮਿਸ਼ਨਰਾਂ ਨੂੰ ਲਿਖ ਦਿੱਤਾ ਹੈ ਕਿ ਉਹ ਸਾਰੀ ਦੀ ਸਾਰੀ ਜ਼ਮੀਨ ਹਰੀਜਨਾਂ ਨੂੰ ਦੇ ਦਿਉ ਅਤੇ ਉਹ ਦਿੱਤੀ ਜਾਵੇਗੀ । ਇਸ ਤੋਂ ਇਲਾਵਾ ਜੋ waste land ਹੈ ਉਹ ਵੀ 5 ਹਜ਼ਾਰ ਏਕੜ ਦੇ ਚੁਕੇ ਹਾਂ । ਫਿਰ ਜੋ ਨਜ਼ੂਲ ਲੈਂਡ ਹੈ ਉਹ ਪੈਪਸੂ ਵਿਚ ਹੀ ਹੈ ਇਥੇ ਨਹੀਂ । ਉਹ ਜਿਹੜੀ ਨਜ਼ੂਲ ਲੈਂਡ ਹੈ ਉਹ ਪੈਪਸੂ ਵਿਚ co-operative societies ਬਣਾਕੇ ਦਿੰਦੇ ਹਨ । ਫਿਰ ਵੀ ਅਸੀਂ ਇਕ ਸਕੀਮ ਬਣਾਈ ਹੈ ਅਤੇ ਉਸਦੇ ਮੁਤਾਬਿਕ 49,969 ਏਕੜ ਨਜ਼ੂਲ ਲੈਂਡ ਜੋ reserve ਕੀਤੀ ਗਈ ਹੈ, ਹਰੀਜਨਾਂ ਨੂੰ ਦੇਣੀ ਹੈ । ਫਿਰ ਡਿਪਟੀ ਸਪੀਕਰ ਸਾਹਿਬ, ਮੈਨੂੰ ਵੀ ਪਤਾ ਹੈ ਅਤੇ ਸਾਡੀ ਕਾਂਗਰਸ ਸਰਕਾਰ ਵੀ ਇਸ ਗੱਲ ਨੂੰ ਜਾਣਦੀ ਹੈ ਕਿ ਹਰੀਜਨਾਂ ਨੂੰ ਜ਼ਮੀਨ ਦੀ ਬੜੀ ਲਾਲਸਾ ਅਤੇ ਤਰਿਸ਼ਨਾ ਹੈ । ਹੋਵੇ ਵੀ ਕਿਉਂ ਨ ? ਪਿੰਡਾਂ ਦੇ ਵਿਚ ਜ਼ਮੀਨ ਤੋਂ ਬਗੈਰ ਗੁਜ਼ਾਰਾ ਨਹੀਂ । ਬਹੁਤ ਸਾਰੇ ਹਰੀਜਨ ਪਿੰਡਾਂ ਵਿਚ ਜ਼ਮੀਨ ਨ ਹੋਣ ਕਰਕੇ ਹੀ ਸ਼ਹਿਰਾਂ ਵਿਚ ਮਜ਼ਦੂਰੀ ਕਰਨ ਲਈ ਆਉਂਦੇ ਹਨ । ਸੋ ਅਸੀਂ ਇਸ ਕਮੀ ਨੂੰ ਅਨੁਭਵ ਕਰਕੇ ਹੀ ਸਕੀਮ ਬਣਾਈ ਹੈ ਕਿ ਜਿਥੇ ਅਸੀਂ ਸਰਕਾਰੀ ਨਜ਼ੂਲ ਲੈਂਡ ਅਤੇ waste land ਹਰੀਜਨਾਂ ਨੂੰ ਦਿੰਦੇ ਹਾਂ ਉਥੇ Land Utilisation Act ਦੇ ਮਤਹਿਤ ਵੀ ਜ਼ਮੀਨ ਹਾਸਲ ਕਰਕੇ ਹਰੀਜਨਾਂ ਨੂੰ ਦੇਣੀ ਹੈ । ਫਿਰ ਵੀ ਸਾਡੇ ਕੋਲ ਜ਼ਮੀਨ ਇਤਨੀ ਥੋੜ੍ਹੀ ਹੈ ਕਿ ਅਸੀਂ ਸਾਰੇ ਹਰੀਜਨਾਂ ਨੂੰ ਸੰਤੁਸ਼ਟ ਨਹੀਂ ਕਰ ਸਕਦੇ ਹਾਂ । ਇਸੇ ਲਈ ਅਸੀਂ ਇਕ ਹੋਰ ਸਕੀਮ ਬਣਾਈ ਹੈ ਕਿ ਹਰੀਜਨਾਂ ਨੂੰ ਜ਼ਮੀਨ ਮੁਲ ਖਰੀਦ ਕਰਕੇ ਵੀ ਦਿੱਤੀ ਜਾਵੇਗੀ । ਤੁਸੀਂ ਇਹ ਸੁਣਕੇ ਖੁਸ਼ ਹੋਵੋਗੇ ਅਤੇ ਤੁਹਾਡੀ ਮਾਰਫ਼ਤ ਮੈਂ ਆਪਣੇ ਭਰਾਵਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਸ ਸਾਲ ਅਸੀਂ 400 ਹਰੀਜਨਾਂ ਨੂੰ ਜ਼ਮੀਨ ਮੁਲ ਲੈਕੇ ਦੇਣ ਲਗੇ ਹਾਂ । ਅਗਲੇ ਸਾਲ ਫਿਰ 400 ਆਦਮੀਆਂ ਨੂੰ ਦੇਵਾਂਗੇ । ਇਸ ਤਰ੍ਹਾਂ ਆਉਣ ਵਾਲੇ ਪੰਜ ਸਾਲਾਂ ਵਿਚ ਹਰ ਸਾਲ 400 ਹਰੀਜਨਾਂ ਨੂੰ ਜ਼ਮੀਨ ਮੁੱਲ ਲੈਕੇ ਦੇਵਾਂਗੇ............

**श्री लाल चंद :** कितनी सदियों में यह काम पूरा हो जाएगा ? (हंसी)

**श्री जगत नारायण चोपड़ा :** कितने एकड़ ज़मीन देनी है ? (*Interruptions*)

**ਜ਼ਰਾਇਤ ਅਤੇ ਜੰਗਲਾਤ ਮੰਤਰੀ :** ਇਹ ਪੁਛਦੇ ਹਨ ਕਿ ਕਿਤਨੇ ਏਕੜ ਦੇਣੀ ਹੈ ? ਉਹ ਵੀ ਦਸ ਦਿੰਦਾ ਹਾਂ । ਹਰੇਕ ਹਰੀਜਨ ਨੂੰ ਅਸੀਂ ਸਭ ਤੋਂ ਪਹਿਲਾਂ 2,750 ਰੁਪਏ

ਦੇਣ ਲਗੇ ਹਾਂ ਜ਼ਮੀਨ ਖਰੀਦ ਕੇ ਦੇਣ ਲਈ ਅਤੇ ਇਸ ਵਿਚ ਹਰੀਜਨ ਵੀ ਕੁਝ ਹਿੱਸਾ ਪਾਣਗੇ । ਇਸ ਤਰ੍ਹਾਂ ਅੰਦਾਜ਼ਾ ਹੈ ਕਿ ਹਰੇਕ ਹਰੀਜਨ ਨੂੰ ਘਟੋ ਘਟ ਚਾਹੀ ਜਾਂ ਨਹਿਰੀ ਜ਼ਮੀਨ 5 ਏਕੜ ਜ਼ਰੂਰ ਮਿਲੇਗੀ । ਜ਼ਮੀਨ ਹੀ ਨਹੀਂ ਦੇਵਾਂਗੇ ਬਲਕਿ 500 ਰੁਪਏ ਦਾ ਘਰ ਵੀ ਬਣਾ ਕੇ ਦੇਵਾਂਗੇ । ਇਸ ਤੋਂ ਇਲਾਵਾ ਢਾਈ ਸੌ ਰੁਪਏ ਮੁੰਨਾ, ਪੰਜਾਲੀ ਅਤੇ ਬੈਲ ਖਰੀਦਣ ਲਈ ਵੀ ਦੇਵਾਂਗੇ...........

चौधरी धर्म सिंह राठी : क्या बैल हल चलाने के लिए देने हैं या मिट्टी के देने हैं । (हंसी)

ਜ਼ਰਾਇਤ ਅਤੇ ਜੰਗਲਾਤ ਮੰਤ੍ਰੀ : ਮੈਨੂੰ ਪਤਾ ਹੈ ਕਿ ਮੇਰੇ ਦੋਸਤ ਰਾਠੀ ਸਾਹਿਬ ਨੂੰ ਬੜਾ ਦੁਖ ਹੁੰਦਾ ਹੈ ਕਿ ਇਹ ਹਰੀਜਨ ਉਨ੍ਹਾਂ ਦੇ ਪੰਜੇ ਵਿਚੋਂ ਕਿਉਂ ਨਿਕਲ ਗਏ ਹਨ । ਅਸੀਂ ਹਰੀਜਨ colonies ਵੀ ਬਣਾਉਣਾ ਚਾਹੁੰਦੇ ਹਾਂ ਜਿਥੇ ਉਨ੍ਹਾਂ ਦੇ ਆਪਣੇ ਮਕਾਨ ਹੋਣਗੇ ਅਤੇ ਗੌਰਮੈਂਟ ਨੇ ਉਥੇ ਉਨ੍ਹਾਂ ਨੂੰ ਖੂਹ ਲਾਕੇ ਦੇਣੇ ਹਨ । ਇਸ ਤਰੀਕੇ ਨਾਲ......

श्री जगत नारायण चोपड़ा : इस 2,750 रुपए की कितनी जमीन आएगी और क्या खूह इसी में से लगना है ?

ਜ਼ਰਾਇਤ ਅਤੇ ਜੰਗਲਾਤ ਮੰਤ੍ਰੀ : ਲਾਲਾ ਜੀ, ਹੁਣ ਤੁਸੀਂ ਗੱਲਾਂ ਕਰਦੇ ਹੋ । ਤੁਸੀਂ 5 ਸਾਲ ਇਧਰ ਬੈਠੇ ਰਹੇ ਪਰ ਕੌਡੀ ਭਰ ਹਰੀਜਨਾਂ ਦਾ ਕੰਮ ਨਹੀਂ ਕੀਤਾ । (*cheers*) । ਲਾਲਾ ਜੀ ਮੈਨੂੰ ਦੁਖ ਹੁੰਦਾ ਹੈ ਕਿ ਆਪ ਦੇ ਪਾਸ transport ਦਾ ਮਹਿਕਮਾ ਸੀ ਅਤੇ ਮੈਂ examine ਕੀਤਾ ਹੈ................. (*Shouts of order, order and loud noise*)

श्री लाल चंद : On a point of order, Sir. आनरेबल मिनिस्टर साहिब, लाला जी को पुरानी बातें कह रहे हैं । मैं यह पूछना चाहता हूं कि क्या वह जो बातें कह रहे हैं इन का रैज़ोल्यूशन के साथ कोई सम्बन्ध है ?

उपाध्यक्ष महोदय : मुश्किल तो यह है कि लाला जी पहले छेड़ देते हैं । No personal reference please. (The difficulty is that Lala Ji himself sets the ball rolling. No personal reference please.)

ਜ਼ਰਾਇਤ ਅਤੇ ਜੰਗਲਾਤ ਮੰਤ੍ਰੀ : ਮੈਂ ਇਹ ਕਹਿਣਾ ਚਾਹੁੰਦਾ ਸੀ ਕਿ ਕੀ ਇਨ੍ਹਾਂ ਚਾਰ ਸਾਲਾਂ ਵਿਚ ਉਨ੍ਹਾਂ ਨੇ ਇਕ ਫੀ ਸਦੀ ਹਰੀਜਨਾਂ ਨੂੰ ਵੀ ਲਾਇਆ ?

**Deputy Speaker** : The hon. Minister should be relevant to the resolution.

ਜ਼ਰਾਇਤ ਅਤੇ ਜੰਗਲਾਤ ਮੰਤ੍ਰੀ : ਮੈਂ ਇਹ ਕਹਿ ਰਿਹਾ ਸੀ ਕਿ ਲਾਲਾ ਜੀ ਚਾਰ ਸਾਲ ਟਰਾਂਸਪੋਰਟ ਦੇ ਮਹਿਕਮੇ ਦੇ ਇੰਚਾਰਜ ਰਹੇ । ਇਨ੍ਹਾਂ ਨੇ..............

**Shri Lal Chand** : On a point of Order, Sir.

**Minister for Agriculture and Forests** : I don't give way.

**Mr. Deputy Speaker** : When a Point of Order is raised you should please give way.

**ਜ਼ਰਾਇਤ ਅਤੇ ਜੰਗਲਾਤ ਮੰਤ੍ਰੀ** : ਡਿਪਟੀ ਸਪੀਕਰ ਸਾਹਿਬ, ਅਸੀਂ ਇਹ ਫ਼ੈਸਲਾ ਕੀਤਾ ਹੈ ਕਿ ਅਸੀਂ ਹਰ ਸਾਲ ਕਰੀਬਨ ਚਾਰ ਸੌ ਆਦਮੀਆਂ ਨੂੰ ਜ਼ਮੀਨ ਮੁੱਲ ਲੈਕੇ ਦਿਆਂਗੇ। ਹਰ ਇਕ ਆਦਮੀ ਨੂੰ 2,750 ਰੁਪਏ ਜ਼ਮੀਨ ਖਰੀਦਣ ਲਈ ਦੇਣੇ ਹਨ। ਇਹੀ ਨਹੀਂ। ਸਾਡੇ ਪਾਸ ਇਕ ਸਕੀਮ land reclamation ਦੀ ਹੈ ਜਿਸ ਦੇ ਅਨੁਸਾਰ ਅਸੀਂ ਹਜ਼ਾਰਾਂ ਏਕੜ ਜ਼ਮੀਨ reclaim ਕਰਨੀ ਹੈ। ਇਹ ਸਾਰੀ ਦੀ ਸਾਰੀ ਜ਼ਮੀਨ ਹਰੀਜਨਾਂ ਨੂੰ ਦੇਣੀ ਹੈ। ਇਸ ਲਈ ਮੈਂ ਕਹਾਂਗਾ ਕਿ ਸਾਡੇ ਆਪੋਜ਼ੀਸ਼ਨ ਦੇ ਦੋਸਤਾਂ ਨੂੰ ਇਹ ਸ਼ੱਕ ਕਢ ਦੇਣਾ ਚਾਹੀਦਾ ਹੈ ਕਿ ਅਸੀਂ ਹਰੀਜਨਾਂ ਦਾ ਕੋਈ ਫ਼ਾਇਦਾ ਨਹੀਂ ਕਰਦੇ, ਹਰੀਜਨਾਂ ਲਈ ਕੋਈ ਜ਼ਮੀਨ ਨਹੀਂ ਰਖਦੇ। ਇਹੀ ਨਹੀਂ ਡਿਪਟੀ ਸਪੀਕਰ ਸਾਹਿਬ, ..................।

**श्री लाल चन्द** : On a Point of Order, Sir. क्या मिनिस्टर साहिब जब तकरीर करते हों तो टांगें ऊपर रख सकते हैं? (*Laughter*) (*Noise*)

**ਜ਼ਰਾਇਤ ਅਤੇ ਜੰਗਲਾਤ ਮੰਤ੍ਰੀ** : ਹਾਂ ਰਖ ਸਕਦੇ ਹਨ।

**Shri Harbhagwan Maudgil** : On a Point of Order, Sir. May I know whether Opposition Members can make noise while raising points of order.

**उपाध्यक्ष महोदय** : नहीं। (No.)

**ਜ਼ਰਾਇਤ ਅਤੇ ਜੰਗਲਾਤ ਮੰਤ੍ਰੀ** : ਮਹਿਕਮਾ ਜੰਗਲਾਤ ਪਾਸ ਕੁਝ ਜ਼ਮੀਨ ਹੈ ਜਿਸ ਵਿਚ ਜੰਗਲ ਵੀ ਲਾਏ ਜਾਂਦੇ ਹਨ ਔਰ ਕਾਸ਼ਤ ਵੀ ਕੀਤੀ ਜਾਂਦੀ ਹੈ। ਪਹਿਲੇ ਇਹ ਜ਼ਮੀਨ ਅਸੀਂ ਬਾਕੀਆਂ ਨੂੰ lease ਤੇ ਦਿੰਦੇ ਸਾਂ ਲੇਕਿਨ ਪਿਛਲੇ ਸਾਲ ਤੋਂ ਹਜ਼ਾਰਾਂ ਏਕੜ ਜ਼ਮੀਨ ਜਿਹੜੀ ਗੌਰਮੈਂਟ ਡੀਪਾਰਟਮੈਂਟਸ ਪਾਸ ਹੈ ਉਹ ਸਾਰੀ ਦੀ ਸਾਰੀ ਹਰੀਜਨਾਂ ਨੂੰ ਦਿੰਦੇ ਹਾਂ ਤਾਕਿ ਜਿਹੜੇ ਪਛੜੇ ਹੋਏ ਇਨਸਾਨ ਹਨ ਉਨ੍ਹਾਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਅੱਗੇ ਲਿਆਇਆ ਜਾ ਸਕੇ। ਮੇਰੇ ਦੋਸਤਾਂ ਨੇ ਇਸ ਗੱਲ ਤੇ ਇਤਰਾਜ਼ ਕੀਤਾ ਕਿ ਸਿਰਫ਼ ਹਰੀਜਨਾਂ ਨੂੰ ਹੀ ਸਾਰੀ ਜ਼ਮੀਨ ਕਿਉਂ ਦਿੱਤੀ ਜਾਏ। ਮੈਂ ਉਨ੍ਹਾਂ ਦੀ ਸੇਵਾ ਵਿਚ ਅਰਜ਼ ਕਰਨਾ ਚਾਹੁੰਦਾ ਹਾਂ ਕਿ ਹਰੀਜਨ ਬਹੁਤ ਜ਼ਿਆਦਾ ਪਸਮਾਂਦਾ ਹਨ। ਹਰੀਜਨਾਂ ਨੂੰ ਹਿੰਦੁਸਤਾਨ ਦੀ ਸਮਾਜ ਨੇ ਪਾਮਾਲ ਕੀਤਾ। ਇਸ ਲਈ ਜਦੋਂ ਕਾਂਗਰਸ ਹਕੂਮਤ ਆਈ ਤਾਂ ਇਸ ਨੇ ਹਰੀਜਨਾਂ ਨੂੰ ਪੂਰੀਆਂ ਸਹੂਲਤਾਂ ਦਿੱਤੀਆਂ। ਹਰੀਜਨ ਵਿਦਿਆਰਥੀਆਂ ਦੀਆਂ ਫ਼ੀਸਾਂ ਮਾਫ਼ ਕੀਤੀਆਂ। 30 ਲੱਖ ਰੁਪਿਆ ਅਸੀਂ ਇਸ ਸਾਲ ਹਰੀਜਨ ਲੜਕਿਆਂ ਦੀ ਐਜੂਕੇਸ਼ਨ ਵਾਸਤੇ ਰਖਿਆ ਹੈ। ਨੌਕਰੀਆਂ ਵਿਚ ਹਰੀਜਨਾਂ ਵਾਸਤੇ 30 ਫ਼ੀਸਦੀ ਰਿਜ਼ਰਵੇਸ਼ਨ ਕੀਤੀ ਹੈ। ਇਹ ਸਭ ਕੁਝ ਇਸੇ ਵਾਸਤੇ ਕੀਤਾ ਗਿਆ ਹੈ ਕਿ ਇਹ ਪਸਮਾਂਦਾ ਅਤੇ ਪਛੜੀਆਂ ਹੋਈਆਂ ਜਾਤੀਆਂ ਹਨ। ਮੇਰੇ ਇਕ ਦੋਸਤ ਨੇ ਕਿਹਾ ਕਿ ਪਿੰਡਾਂ ਵਿਚ ਉਨ੍ਹਾਂ ਦੀ ਹਾਲਤ ਖ਼ਰਾਬ ਹੈ। ਮੈਂ ਅਰਜ਼ ਕਰ ਦਿਆਂ ਕਿ ਜਿਸ ਤਰ੍ਹਾਂ ਅਸੀਂ ਉਨ੍ਹਾਂ ਨੂੰ ਬਾਕੀ ਸਹੂਲਤਾਂ ਔਰ ਰਿਆਇਤਾਂ ਦਿੱਤੀਆਂ ਹਨ ਉਸੇ ਤਰ੍ਹਾਂ ਅਸੀਂ ਇਹ ਵੀ ਫ਼ੈਸਲਾ ਕੀਤਾ ਹੈ (ਘੰਟੀ ਦੀ ਆਵਾਜ਼) ਕਿ ਜਿੰਨੀ ਵੀ ਵੇਸਟ ਲੈਂਡ ਹੈ ਭਾਵੇਂ ਇਹ ਗਿਣਤੀ ਵਿਚ ਥੋੜ੍ਹੀ ਹੀ ਹੈ, ਹਰੀਜਨਾਂ ਵਾਸਤੇ ਰਿਜ਼ਰਵ ਕਰ ਦਿੱਤੀ ਹੈ ਤਾਕਿ ਉਨ੍ਹਾਂ ਨੂੰ ਰਿਆਇਤ ਮਿਲ ਸਕੇ।

ਮੇਰਾ ਖਿਆਲ ਹੈ ਇਨ੍ਹਾਂ ਨੇ ਸਾਡੇ ਮੂੰਹ ਵਿਚੋਂ ਇਹ ਗੱਲ ਸੁਣ ਲਈ ਹੋਣੀ ਹੈ ਇਸ ਵਾਸਤੇ ਇਹ ਰੈਜ਼ੋਲਿਊਸ਼ਨ ਲੈ ਆਏ । ਅਸਲ ਵਿਚ ਗਲ ਹੈ "ਰੋਣਾ ਨਾਂ ਲੈ ਲੈ"........, ਕਹਿੰਦੇ ਇਹ ਹਨ ਕਿ ਜ਼ਮੀਨਾਂ ਹਰੀਜਨਾਂ ਨੂੰ ਦਿਉ ਪਰ ਅਸਲ ਵਿਚ ਦਿਵਾਉਣਾ ਕਿਸੇ ਹੋਰ ਨੂੰ ਚਾਹੁੰਦੇ ਹਨ । ਜੇਕਰ ਇਹ ਰੈਜ਼ੋਲਿਊਸ਼ਨ ਸਹੀ ਤਰੀਕੇ ਨਾਲ ਆਇਆ ਹੁੰਦਾ ਔਰ ਜੇਕਰ ਸੱਚ ਮੁਚ ਇਸ ਦਾ ਮਕਸਦ ਹਰੀਜਨਾਂ ਦੀ ਬਿਹਤਰੀ ਕਰਨਾ ਹੁੰਦਾ ਤਾਂ ਬੇਸ਼ਕ ਇਹ ਰੈਜ਼ੋਲਿਊਸ਼ਨ ਉਨ੍ਹਾਂ ਵੱਲੋਂ ਆਇਆ ਹੁੰਦਾ ਅਸੀਂ ਇਸ ਨੂੰ ਜ਼ਰੂਰ ਪਾਸ ਕਰਦੇ, ਲੇਕਿਨ ਅਸੀਂ ਵੇਖਦੇ ਹਾਂ ਕਿ ਇਸ ਰੈਜ਼ੋਲਿਊਸ਼ਨ ਦਾ ਮਕਸਦ ਠੀਕ ਨਹੀਂ । (ਘੰਟੀ ਦੀ ਆਵਾਜ਼) ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਕੋਈ ਨੌਕਰੀਆਂ ਹਰੀਜਨਾਂ ਵਾਸਤੇ ਰਿਜ਼ਰਵ ਕਰਦੇ ਹਾਂ ਤਾਂ ਇਸ ਦਾ ਲੋਗਾਂ ਨੂੰ ਕਿਉਂ ਪਤਾ ਨਹੀਂ ਹੁੰਦਾ ਇਸ ਵਾਸਤੇ ਅਸੀਂ ਪਬਲਿਸਿਟੀ ਦੇ ਮਹਿਕਮੇਂ ਰਾਹੀਂ ਪਬਲਿਸਿਟੀ ਕਰਦੇ ਹਾਂ ਤਾਕਿ ਜੇਕਰ ਹਰੀਜਨਾਂ ਨੂੰ ਪਤਾ ਲਗ ਸਕੇ ਔਰ ਜੇ ਕੋਈ ਵੀ ਹਰੀਜਨ ਨਾ ਮਿਲੇ ਤਾਂ ਕਿਸੇ ਹੋਰ ਨੂੰ ਲਾਂਦੇ ਹਾਂ । ਜ਼ਮੀਨ ਦੇ ਬਾਰੇ ਬਾਕੀ ਦੀਆਂ ਹੋਰ ਰਿਆਇਤਾਂ ਦਿੱਤੀਆਂ ਗਈਆਂ ਹਨ, ਉਨ੍ਹਾਂ ਬਾਰੇ ਮੇਰੇ ਬਜ਼ੁਰਗ ਦੋਸਤ ਗਿਆਨੀ ਜੀ ਦੱਸਣਗੇ । ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ । ਮੇਰੇ ਦੋਸਤਾਂ ਨੇ ਕਿਹਾ ਕਿ ਇਹ ਹਰੀਜਨਾਂ ਨੂੰ ਜ਼ਮੀਨਾਂ ਨਹੀਂ ਦਿੰਦੇ । ਊਨਾ ਤਹਿਸੀਲ ਵਿਚ ਇਕ ਸਥਾਨ ਬਡਸਰ ਹੈ ਓਥੇ ਮੁਜ਼ਾਰਿਆਂ ਦੀਆਂ ਬੇਦਖਲੀਆਂ ਹੋਈਆਂ । ਮੈਂ ਓਥੇ ਗਿਆ ਹਰੀਜਨਾਂ ਨੂੰ ਇਕਠੇ ਕੀਤਾ ਔਰ ਕਿਹਾ ਕਿ ਹਿਸਾਰ ਵਿਚ ਜ਼ਮੀਨ ਹੈ ਮੈਂ ਤੁਹਾਨੂੰ ਦੇ ਸਕਦਾ ਹਾਂ ਲੇਕਿਨ ਮੇਰੇ ਸੱਜਨ ਮੁਜ਼ਾਰਿਆਂ ਪਾਸ ਗਏ ਔਰ ਉਨ੍ਹਾਂ ਨੂੰ ਆਉਣ ਨਹੀਂ ਦਿੱਤਾ । ਦਰਅਸਲ ਮੇਰੇ ਦੋਸਤਾਂ ਕੋਲੋਂ ਇਹ ਬਰਦਾਸ਼ਤ ਨਹੀਂ ਸੀ ਹੁੰਦਾ ਕਿ ਹਰੀਜਨ ਉਨ੍ਹਾਂ ਦੇ ਪੰਜੇ ਚੋਂ ਨਿਕਲ ਜਾਣ। (ਘੰਟੀ ਦੀ ਆਵਾਜ਼) ਮੇਰੇ ਦੋਸਤ ਨੇ ਕਿਹਾ ਕਿ ਖੱਦਰ ਦੀ ਇੰਡਸਟਰੀ ਬੰਦ ਹੋ ਗਈ ਹੈ । ਮੈਨੂੰ ਅਫ਼ਸੋਸ ਹੁੰਦਾ ਹੈ ਜਦੋਂ ਕਮਿਊਨਿਸਟ ਪਾਰਟੀ ਕਹਿੰਦੀ ਹੈ ਕਿ ਖੱਦਰ ਖ਼ਤਮ ਹੋ ਗਿਆ ਹੈ ।

**Mr. Deputy Speaker** : This is not relevant please.

**ਜ਼ਰਾਇਤ ਅਤੇ ਜੰਗਲਾਤ ਮੰਤ੍ਰੀ** : ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦਾ ਬਸ ਚਲੇ ਤਾਂ ਇਹ ਖੱਦਰ ਦੀ ਇੰਡਸਟਰੀ ਬੰਦ ਕਰ ਦੇਣ । (ਘੰਟੀ ਦੀ ਆਵਾਜ਼)

**Mr. Deputy Speaker** : Please wind up. क्या आप को घंटी की आवाज़ सुनाई नहीं देती ? [Please wind up. Does not the Minister listen to the bell?]

**ਜ਼ਰਾਇਤ ਅਤੇ ਜੰਗਲਾਤ ਮੰਤ੍ਰੀ** : ਇਹ ਠੀਕ ਹੈ ਕਿ ਜਲੰਧਰ ਦੇ ਡਿਪਟੀ ਕਮਿਸ਼ਨਰ ਨੇ ਕਿਹਾ ਕਿ 2,7000 ਏਕੜ evacuee land ਪਈ ਹੈ । ਪਰ ਇਹ ਜ਼ਮੀਨ low level ਤੇ ਸੀ । ਓਥੇ ਹਰੀਜਨਾਂ ਨੂੰ ਭੇਜ ਕੇ ਅਸੀਂ ਉਨ੍ਹਾਂ ਨੂੰ ਡੋਬਣਾ ਨਹੀਂ ਸੀ । ਇਹ ਤਾਂ ਚਾਹੁੰਦੇ ਹਨ ਕਿ ਹਰੀਜਨਾਂ ਨੂੰ ਇਹੋ ਜਿਹੀ ਜ਼ਮੀਨ ਦਿੱਤੀ ਜਾਏ ਜਿੱਥੇ ਕਿ ਕੋਈ ਕਾਸ਼ਤ ਨਾ ਹੋ ਸਕੇ । ਅੰਤ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਔਰ ਇਕ ਵਾਰੀ ਫੇਰ ਪੂਰੇ ਜ਼ੋਰ ਨਾਲ ਕਹਿੰਦਾ ਹਾਂ ਕਿ ਇਹ ਸਾਰੀ ਜ਼ਮੀਨ ਹਰੀਜਨਾਂ ਨੂੰ ਦਿੱਤੀ ਜਾਏਗੀ ਹੋਰ ਕਿਸੇ ਨੂੰ ਨਹੀਂ ਦਿੱਤੀ ਜਾਏਗੀ ਕਿਉਂਕਿ ਸਿਰਫ਼ ਹਰੀਜਨ ਹੀ deserve ਕਰਦੇ ਹਨ ।

**ਸਰਦਾਰ ਕਰਤਾਰ ਸਿੰਘ ਦੀਵਾਨਾ** (ਬਰਨਾਲਾ) : ਸ਼੍ਰੀਮਾਨ ਡਿਪਟੀ ਸਪੀਕਰ ਸਾਹਿਬ, ਜਿਹੜਾ ਮਤਾ ਸਾਡੇ ਕਮਿਊਨਿਸਟ ਭਰਾ ਨੇ ਪੇਸ਼ ਕੀਤਾ ਹੈ ਉਸ ਤੋਂ ਉਹ ਆਪਣੇ propaganda ਦਾ ਲਾਭ ਉਠਾਉਣਾ ਚਾਹੁੰਦੇ ਹਨ । ਉਨ੍ਹਾਂ ਦਾ ਅਸਲੀ ਮਤਲਬ ਇਹ ਨਹੀਂ ਕਿ ਇਹ ਜ਼ਮੀਨਾਂ ਪਿਛੇ ਰਹੀਆਂ ਸ਼੍ਰੇਣੀਆਂ ਨੂੰ ਦਿੱਤੀਆਂ ਜਾਣ । ਇਹ ਲੋਕ ਜਦੋਂ ਪਿੰਡਾਂ ਵਿਚ ਜਾਣਗੇ ਤੇ ਜਿਹਦੇ ਕੋਲ ਥੋੜ੍ਹੀ ਜ਼ਮੀਨ ਹੋਵੇਗੀ ਉਸ ਨੂੰ ਕਹਿਣਗੇ ਕਿ ਅਸੀਂ ਤੈਨੂੰ ਜ਼ਮੀਨ ਦੁਆਉਣ ਲਈ ਅਸੈਂਬਲੀ ਵਿਚ ਮਤਾ ਪੇਸ਼ ਕੀਤਾ ਹੈ । ਜਿਹੜੇ ਮਜ਼ਦੂਰ ਹਨ ਉਨ੍ਹਾਂ ਨੂੰ ਵਖਰਾ ਲੈ ਜਾ ਕੇ ਕਹਿਣਗੇ ਕਿ ਤੁਹਾਨੂੰ ਅਸੀਂ ਜ਼ਮੀਨਾਂ ਦੁਆਉਣਾ ਚਾਹੁੰਦੇ ਹਾਂ । ਹਰੀਜਨ ਭਰਾ ਨੂੰ ਕਹਿਣਗੇ ਕਿ ਸਾਨੂੰ ਤੇਰੇ ਨਾਲ ਬੜੀ ਹਮਦਰਦੀ ਹੈ ਤੇ ਅਸੀਂ ਤੁਹਾਨੂੰ ਜ਼ਮੀਨਾਂ ਦੁਆਉਣਾ ਚਾਹੁੰਦੇ ਹਾਂ । ਇਹ resolution ਇਥੇ ਲਿਆ ਕੇ ਉਨ੍ਹਾਂ ਦਾ ਮਤਲਬ ਆਪਣਾ propaganda ਕਰਨਾ ਹੈ। ਪੈਪਸੂ ਵਿਚ ਅਸੀਂ ਹਰੀਜਨ ਭਰਾਵਾਂ ਨੂੰ 45,000 ਬਿਘੇ ਜ਼ਮੀਨ ਦਿੱਤੀ ਹੈ ਤੇ ਇਹੋ ਜਿਹੀਆਂ ਸਕੀਮਾਂ ਬਣਾਈਆਂ ਜਿਨ੍ਹਾਂ ਨਾਲ ਜ਼ਮੀਨਾਂ ਕੇਵਲ ਹਰੀਜਨਾਂ ਨੂੰ ਹੀ ਦਿੱਤੀਆਂ ਜਾਣ । Co-operative societies ਦੀ ਰਾਹੀਂ ਉਹ ਜ਼ਮੀਨਾਂ ਦੇ ਮਾਲਕ ਬਣਾਏ ਜਾ ਰਹੇ ਹਨ । ਸੋਚਣਾ ਇਹ ਹੈ ਕਿ ਕੀ ਉਹ ਇਹੋ ਜਿਹੀਆਂ ਜ਼ਮੀਨਾਂ ਪਿਛੇ ਰਹੀਆਂ ਸ਼੍ਰੇਣੀਆਂ ਨੂੰ ਦੇਣੀਆਂ ਚਾਹੁੰਦੇ ਹਨ । ਇਸ ਖਿਆਲ ਨੂੰ ਦਿਲੋਂ ਕੱਢ ਦਿਉ । ਕਾਂਗਰਸ ਹਕੂਮਤ ਇਸ ਗੱਲ ਦਾ ਇਲਾਨ ਕਰ ਚੁਕੀ ਹੈ ਕਿ ਪਿਛੇ ਰਹੀਆਂ ਸ਼੍ਰੇਣੀਆਂ ਨੂੰ ਜ਼ਮੀਨ ਦੇਣੀ ਹੈ ਤੇ ਇਸ ਦੀ ਪਰੋੜ੍ਹਤਾ ਕਰਨੀ ਹੈ ।' ਮੇਰੇ ਮਾਨਯੋਗ ਮਿਤਰ opposition benches ਤੇ ਬੈਠ ਕੇ credit ਲੈਣਾ ਚਾਹੁੰਦੇ ਹਨ ਤੇ ਅਸਲ ਵਿਚ ਉਹ ਇਨ੍ਹਾਂ ਨੂੰ ਜ਼ਮੀਨਾਂ ਦੇਣਾ ਨਹੀਂ ਚਾਹੁੰਦੇ । ਜਨਾਬੇਵਾਲਾ, ਹੁਣੇ ਮੇਰੇ ਰੋਹਤਕ ਦੇ ਭਰਾ ਨੇ ਬੇਨਤੀ ਕੀਤੀ ਸੀ ਕਿ ਜ਼ਮੀਨਾਂ ਦੇ ਮਾਲਕ ਹਰੀਜਨਾਂ ਨੂੰ ਜ਼ਮੀਨਾਂ ਤੇ ਬੈਠਣ ਨਹੀਂ ਦੇਂਦੇ । ਮੈਂ ਉਨ੍ਹਾਂ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਹਰੀਜਨ ਸ਼ਹਿਰਾਂ ਵਿਚ ਕੰਮ ਕਰਦੇ ਹਨ ਉਨ੍ਹਾਂ ਨਾਲ ਤੁਸੀਂ ਕੀ ਸਲੂਕ ਕਰਦੇ ਹੋ ? ਹੁਣ ਵੀ ਤੁਸੀਂ ਉਨ੍ਹਾਂ ਨਾਲ ਬੈਠ ਕੇ ਖਾਣਾ ਪਸੰਦ ਨਹੀਂ ਕਰਦੇ । ਹਾਲੇ ਵੀ ਤੁਸੀਂ ਉਨ੍ਹਾਂ ਨੂੰ ਆਪਣਿਆਂ ਭਾਂਡਿਆਂ ਵਿਚ ਪਾਣੀ ਨਹੀਂ ਪੀਣ ਦੇਂਦੇ । ਕਿਸੇ ਪਿਛੇ ਰਹੀ ਸ਼੍ਰੇਣੀ ਦੇ ਲੋਕਾਂ ਨੂੰ ਤੁਸੀਂ ਇਜਾਜ਼ਤ ਨਹੀਂ ਦੇਂਦੇ ਕਿ ਉਹ ਤੁਹਾਡੇ ਨਾਲ ਖਾਣਾ ਖਾਏ । ਉਹ ਸਾਡੇ ਭਰਾ ਹਨ, ਸਾਡੇ ਨਾਲ ਕੰਮ ਕਰਦੇ ਹਨ। ਸਾਨੂੰ ਉਨ੍ਹਾਂ ਨਾਲ ਕੋਈ ਨਫਰਤ ਨਹੀਂ । ਸ਼ਹਿਰਾਂ ਦੇ ਲੋਕ ਉਨ੍ਹਾਂ ਨੂੰ ਹਿਕਾਰਤ ਦੀ ਨਜ਼ਰ ਨਾਲ ਵੇਖਦੇ ਹਨ । ਅਸੀਂ ਉਨ੍ਹਾਂ ਨੂੰ ਜ਼ਮੀਨਾਂ ਦਿਆਂਗੇ ਜ਼ਰੂਰ ਦਿਆਂਗੇ । ਮੈਂ ਉਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਜਿਨ੍ਹਾਂ ਕੋਲ ਰੁਪਿਆ, ਸੋਨਾ, ਮਕਾਨ ਤੇ ਵੱਡੇ ਵੱਡੇ ਕਾਰਖਾਨੇ ਹਨ ਉਨ੍ਹਾਂ ਨੂੰ ਦੇਣ ਲਈ ਤਿਆਰ ਹਨ ? ਕੀ ਤੁਹਾਨੂੰ ਉਨ੍ਹਾਂ ਨਾਲ ਸੱਚੀ ਹਮਦਰਦੀ ਹੈ ? ਤੁਸੀਂ ਉਨ੍ਹਾਂ ਨੂੰ ਮਕਾਨ ਦਿਉ–ਅਸੀਂ ਜ਼ਮੀਨ ਦੇਣ ਲਈ ਤਿਆਰ ਹਾਂ । ਡਿਪਟੀ ਸਪੀਕਰ ਸਾਹਿਬ, ਤੁਸੀਂ ਦਸੋ ਕਿ ਸ਼ਹਿਰਾਂ ਵਿਚ ਕਿੰਨੇ ਕੁ ਆਦਮੀ ਹੋਣਗੇ ਜਿਹੜੇ ਬਾਵਜੂਦ ਦਸ ਦਸ, ਵੀਹ ਵੀਹ ਮਕਾਨਾਂ ਦੇ ਮਾਲਕ ਹੋਣ ਦੇ ਉਨ੍ਹਾਂ ਨੂੰ ਆਪਣੇ ਮਕਾਨ ਦਾ ਇਕ ਇੰਚ ਹਿੱਸਾ ਦੇਣ ਲਈ ਤਿਆਰ ਹਨ ਪਰ ਉਪਰੋਂ ਉੱਪਰ ਗੱਲਾਂ ਇਸਤਰ੍ਹਾਂ ਕਰਦੇ ਹਨ ਜਿਵੇਂ ਉਹ ਹਰੀਜਨਾਂ ਦੇ ਬੜੇ ਹਮਦਰਦ ਤੇ ਖੈਰਖਾਹ ਹਨ। ਇਨ੍ਹਾਂ ਦਾ ਤੇ ਕੰਮ ਮੁਨਾਫ਼ਾ ਕਮਾਉਣਾ ਹੈ। ਜਦੋਂ ਪਿਛੇ ਰਹਿ ਗਈਆਂ ਸ਼ਰੇਣੀਆਂ ਦੇ ਲੋਕ ਆਪਣੀ ਕਣਕ ਮੰਡੀਆਂ ਵਿਚ ਲਿਆਉਂਦੇ ਹਨ ਤਾਂ ਸ਼ਹਿਰਾਂ ਦੇ ਆੜ੍ਹਤੀ ਇਨ੍ਹਾਂ ਤੋਂ 12/- ਰੁਪਏ ਮਣ ਖਰੀਦ ਕੇ 18/- ਰੁਪਏ ਮਣ ਵੇਚਦੇ ਹਨ । ਅਸੀਂ ਚਾਹੁੰਦੇ ਹਾਂ ਕਿ ਜਿਥੇ ਅਸੀਂ ਇਨ੍ਹਾਂ ਨੂੰ ਜ਼ਮੀਨਾਂ ਦਈਏ ਉਥੇ

ਨਾਲ ਨਾਲ ਚੰਗੇ seeds ਵੀ supply ਕਰੀਏ, ਰੁਪਿਆ ਵੀ ਦਈਏ ਤਾਂ ਜੋ ਇਹ ਉਨ੍ਹਾਂ ਜ਼ਮੀਨਾਂ ਨੂੰ ਚੰਗੀ ਤਰ੍ਹਾਂ ਆਬਾਦ ਕਰ ਸਕਣ । ਸ਼ਹਿਰੀ ਇਨ੍ਹਾਂ ਗਰੀਬਾਂ ਨਾਲ ਫੋਕੀ ਹਮਦਰਦੀ ਕਰਦੇ ਹਨ । ਜੇ ਉਨ੍ਹਾਂ ਕੋਲੋਂ ਪੁਛੀਏ ਕਿ ਕੀ ਤੁਸੀਂ ਇਨ੍ਹਾਂ ਗ਼ਰੀਬਾਂ ਨੂੰ ਮਕਾਨ ਦੇਣ ਲਈ ਤਿਆਰ ਹੋ ਤਾਂ ਕਹਿੰਦੇ ਹਨ 'ਨਹੀਂ' । ਜੇ ਇਨ੍ਹਾਂ ਕੋਲੋਂ ਪੁਛੀਏ ਕਿ ਕੀ ਤੁਸੀਂ ਇਨ੍ਹਾਂ ਨੂੰ ਮਾਲੀ ਇਮਦਾਦ ਦੇਣ ਲਈ ਤਿਆਰ ਹੋ ਫੇਰ ਵੀ ਇਹ ਕਹਿੰਦੇ ਨੇ 'ਨਹੀਂ' । ਇਹ ਉਨ੍ਹਾਂ ਗਰੀਬਾਂ ਨੂੰ ਕੋਈ ਫਾਇਦਾ practical ਤੌਰ ਤੇ ਪਹੁੰਚਾਉਣ ਲਈ ਤਿਆਰ ਨਹੀਂ ਹਨ । ਅਸੀਂ ਇਹ ਸਾਰੀ Nazul land ਪਿਛੇ ਰਹੀਆਂ ਸ਼ਰੇਣੀਆਂ ਦੇ ਲੋਕਾਂ ਨੂੰ ਦੇਣਾ ਚਾਹੁੰਦੇ ਹਾਂ । ਮੈਂ ਗਵਰਨਮੈਂਟ ਅੱਗੇ ਬਿਨੇ ਕਰਾਂਗਾ ਕਿ ਜਿਨ੍ਹਾਂ ਹਰੀਜਨ ਕਿਸਾਨਾਂ ਦੀ ਫ਼ਸਲ ਜ਼ਾਲਾਬਾਰੀ ਨਾਲ ਤਬਾਹ ਹੋ ਗਈ ਹੈ ਉਨ੍ਹਾਂ ਦਾ ਮਾਮਲਾ ਮੁਆਫ਼ ਕਰ ਦਿੱਤਾ ਜਾਏ ਤੇ Crops Insurance Scheme ਨੂੰ ਲਾਗੂ ਕੀਤਾ ਜਾਏ । ਅਸੀਂ ਚਾਹੁੰਦੇ ਹਾਂ ਕਿ ਸਾਡੇ ਭਰਾ ਜ਼ਮੀਨਾਂ ਤੇ ਚੰਗੀ ਤਰ੍ਹਾਂ ਆਬਾਦ ਹੋ ਜਾਣ । ਅਸੀਂ ਸ਼ਹਿਰੀਆਂ ਦੀਆਂ ਚਾਲਾਕੀਆਂ ਤੋਂ ਚੰਗੀ ਤਰ੍ਹਾਂ ਜਾਣੂ ਹਾਂ ਕਿ ਕਿਸ ਤਰ੍ਹਾਂ ਨਾਲ ਉਹ ਆਪਣੀ ਮੋਟਰ ਨੂੰ ਝੂਠ ਮੂਠ ਅੱਗ ਲਾ ਕੇ insurance ਦਾ ਰੁਪਿਆ ਵਸੂਲ ਕਰ ਲੈਂਦੇ ਹਨ । ਇਹ ਸਿਰਫ਼ ਦੀਵਾਨਾ ਹੀ ਨਹੀਂ ਕਹਿੰਦਾ ਕਿ Crop Insurance ਹੋਣੀ ਚਾਹੀਦੀ ਹੈ ਬਲਕਿ ਕੌਂਸਲ ਦੇ ਇਕ ਸਿਆਣੇ ਮੈਂਬਰ Mr. Bali ਨੇ ਵੀ ਇਸ ਗਲ ਦੀ ਹਿਮਾਇਤ ਕੀਤੀ ਹੈ । ਇਸ ਦੇ ਅਲਾਵਾ ਇਨ੍ਹਾ ਗਰੀਬ ਲੋਕਾਂ ਨੂੰ ਸ਼ਿਕਸ਼ਾ ਪ੍ਰਾਪਤ ਕਰਨ ਲਈ ਰੁਪਿਆ ਵੀ ਦੇਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਸਰਕਾਰ ਇਸ ਪਾਸੇ ਧਿਆਨ ਦੇ ਰਹੀ ਹੈ ਤੇ ਇਸ ਕਿਸਮ ਦਾ ਬਿੱਲ ਹਾਊਸ ਦੇ ਸਾਹਮਣੇ ਲਿਆਉਣ ਦਾ ਵਿਚਾਰ ਕਰ ਰਹੀ ਹੈ । ਇਹ ਕਰਜ਼ਾ ਉਨ੍ਹਾਂ ਨੂੰ ਬਿਨਾ ਸੂਦ ਦੇ ਦਿੱਤਾ ਜਾਏਗਾ । ਜਿਥੋਂ ਤਕ ਇਸ Resolution ਦਾ ਤਅੱਲੁਕ ਹੈ, ਮੈਂ ਸਮਝਦਾ ਹਾਂ ਕਿ ਪਿੰਡਾਂ ਵਿਚ ਜਾ ਕੇ ਮੇਰੇ ਕਮਿਊਨਿਸਟ ਭਰਾ propaganda ਕਰਕੇ ਫਾਇਦਾ ਉਠਾਉਣਾ ਚਾਹੁੰਦੇ ਹਨ ਤੇ ਫੋਕੀ ਹਮਦਰਦੀ ਜ਼ਾਹਿਰ ਕਰਕੇ ਉਨ੍ਹਾਂ ਨੂੰ ਖੁਸ਼ ਕਰਨਾ ਚਾਹੁੰਦੇ ਹਨ । ਪਰ ਮੈਂ ਉਨ੍ਹਾਂ ਨੂੰ ਦਸ ਦਿਆਂ ਕਿ ਸਾਡੇ ਹਰੀਜਨ ਭਰਾ ਉਨ੍ਹਾਂ ਦੇ ਹਥਕੰਡਿਆਂ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਤੇ ਜਾਣਦੇ ਹਨ ਕਿ ਕਾਂਗਰਸ ਸਰਕਾਰ ਹੀ practical ਤੌਰ ਤੇ ਉਨ੍ਹਾਂ ਦੀ ਭਲਾਈ ਵਾਸਤੇ ਜਤਨ ਕਰੇਗੀ । ਜਿਹੜੇ ਸ਼ਖਸ ਛੂਤ ਛਾਤ ਕਰਦੇ ਹਨ ਉਨ੍ਹਾਂ ਲਈ ਵੀ ਇਕ ਕਾਨੂੰਨ ਬਣਨਾ ਚਾਹੀਦਾ ਹੈ....।

**Mr. Deputy Speaker.** The hon. Member should be relevant and should confine the discussion to the Resolution before the House.

**Shri Inder Singh :** Sir, I beg to move—

That the question be now put.

**Mr. Deputy Speaker :** Question is—

That the question be now put.

*After ascertaining the votes of the House by voices Mr. Deputy Speaker said 'I think the Noes have it'. This opinion was challenged and division was*

[Mr. Deputy Speaker]

*claimed. Mr. Deputy Speaker, after calling upon those Members who challenged the decision and supported the claim for a division to rise in their places, declared that the division was unnecessarily claimed.*

*The motion was declared lost.*

**Shri Inder Singh :** Sir, we want numerical strength of the Division. Sir, we want counting.

**Mr. Deputy Speaker :** This is not the stage for that please. I have already declared the motion lost.

ਮਾਲ ਮੰਤ੍ਰੀ (ਗਿਆਨੀ ਕਰਤਾਰ ਸਿੰਘ) : ਡਿਪਟੀ ਸਪੀਕਰ ਸਾਹਿਬ, ਇਹ ਮਤਾ ਜਿਹੜਾ ਕਮਿਊਨਿਸਟ ਪਾਰਟੀ ਦੇ ਇਕ ਮੈਂਬਰ ਵਲੋਂ ਪੇਸ਼ ਕੀਤਾ ਗਿਆ ਹੈ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ । ਇਸ ਮਤੇ ਵਿਚ ਬਹੁਤ ਸਾਰੇ ਨੁਕਸ ਹਨ । ਮੈਂ ਇਸ ਦੀ ਵਿਰੋਧਤਾ ਕੇਵਲ ਇਸ ਲਈ ਨਹੀਂ ਕਰਦਾ ਕਿ ਇਹ ਅਪੋਜ਼ੀਸ਼ਨ ਵਲੋਂ ਆਇਆ ਹੈ ਬਲਕਿ ਇਸ ਲਈ ਕਰਦਾ ਹਾਂ ਕਿ ਇਸ ਵਿਚ ਬਹੁਤ ਸਾਰੇ ਘਾਟੇ ਹਨ । ਪਹਿਲਾਂ ਤਾਂ ਇਸ ਮਤੇ ਵਿਚ ਇਹ ਕਿਹਾ ਗਿਆ ਹੈ ਕਿ ਜ਼ਮੀਨ ਹਰੀਜਨਾਂ, ਮੁਜ਼ਾਰਿਆਂ ਅਤੇ ਖੇਤੀ ਕਰਨ ਵਾਲਿਆਂ ਵਿਚ ਮੁਫ਼ਤ ਵੰਡ ਦਿੱਤੀ ਜਾਵੇ । ਕਿਸ ਲਈ ਵੰਡੀ ਜਾਵੇ, ਇਹ ਨਿਰਨਾ ਨਹੀਂ ਕੀਤਾ ਗਿਆ । ਜੂਏ ਵਿਚ ਇਹ ਜ਼ਮੀਨ ਲਾ ਦੇਣ ਉਹ ਜਿਨ੍ਹਾਂ ਨੂੰ ਇਹ ਜ਼ਮੀਨ ਦੇਣੀ ਹੈ, ਜਾਂ ਕਿ ਇਸ ਜ਼ਮੀਨ ਤੋਂ ਕੋਈ ਕੰਮ ਲੈਣਾ ਹੈ? ਇਸ ਗੱਲ ਦਾ ਉਨ੍ਹਾਂ ਨੇ ਕੋਈ ਜ਼ਿਕਰ ਨਹੀਂ ਕੀਤਾ । ਉਨ੍ਹਾਂ ਨੇ ਕੇਵਲ ਹਰੀਜਨਾਂ ਨੂੰ ਰਾਜ਼ੀ ਕਰਨ ਵਾਲੀ ਗੱਲ ਕੀਤੀ ਹੈ । ਹੋ ਸਕਦਾ ਹੈ, ਕਿ ਜ਼ਮੀਨ ਦੇ ਇਸਤੇਮਾਲ ਬਾਰੇ ਮੂਵਰ ਸਾਹਿਬ ਦੇ ਮਨ ਵਿਚ ਕੁਝ ਗੱਲਾਂ ਹੋਣ । ਪਰ ਇਸ ਮਤੇ ਵਿਚ ਮਨੋਰਥ ਬਾਰੇ ਕੋਈ ਜ਼ਿਕਰ ਨਹੀਂ ਹੈ ।

6-00 p.m.

ਅਸੀਂ ਹਰੀਜਨਾਂ ਨੂੰ ਜ਼ਮੀਨ ਦੇਣਾ ਚਾਹੁੰਦੇ ਹਾਂ ਅਤੇ ਇਸ ਸਿਲਸਲੇ ਵਿਚ ਇਹ ਵੀ ਚਾਹੁੰਦੇ ਹਾਂ ਕਿ ਇਹ ਗੱਲ ਸਪਸ਼ਟ ਕਰ ਕੇ ਜ਼ਮੀਨ ਦਿੱਤੀ ਜਾਵੇ ਕਿ ਇਹ ਕੇਵਲ ਵਾਹੀ ਲਈ ਦਿੱਤੀ ਜਾਵੇਗੀ ।

ਇਸ ਤੋਂ ਅਲਾਵਾ ਇਸ ਮਤੇ ਵਿਚ ਜ਼ਮੀਨ ਮੁਫਤ ਦੇਣ ਬਾਰੇ ਜ਼ਿਕਰ ਹੈ । ਪਰਜਾ ਦੇ ਅੰਦਰ ਸੁਭਾ ਵਧਾ ਦਿੱਤਾ ਜਾਵੇ ਅਤੇ ਸੁਭਾ ਨਿਕੀਆਂ ਨਿਕੀਆਂ ਗੱਲਾਂ ਤੋਂ ਬਣਦੇ ਹਨ । ਜੋ ਸੁਭਾ ਬਣ ਜਾਵੇ ਉਸ ਨੂੰ ਫਿਰ ਰੋਕਣਾ ਮੁਸ਼ਕਲ ਹੋ ਜਾਂਦਾ ਹੈ । ਮੁਫਤ ਜ਼ਮੀਨ ਦੇਣ ਦਾ ਸਵਾਲ ਪਹਿਲੀ ਵਾਰ ਆਇਆ ਹੈ । ਇਸ ਤੋਂ ਪਹਿਲਾਂ ਇਸ ਸ਼ਕਲ ਸੂਰਤ ਵਿਚ ਸਰਕਾਰ ਨੇ ਕਦੇ ਇਹ ਚੀਜ਼ ਮੰਜ਼ੂਰ ਨਹੀਂ ਕੀਤੀ । ਜਿਹੜੀ ਵੀ ਚੀਜ਼ ਮਿਲਦੀ ਹੈ ਉਸ ਦੇ ਸਿਲਸਿਲੇ ਵਿਚ ਕੁਝ ਮੁਆਵਜ਼ਾ ਉਨ੍ਹਾਂ ਨੂੰ ਦੇਣ ਲਈ ਤਿਆਰ ਹੋਣਾ ਚਾਹੀਦਾ ਹੈ । ਇਹ ਜ਼ਮੀਨ ਜਿਹੜੀ 9,000 ਏਕੜ ਤੋਂ ਥੋੜ੍ਹੀ ਜਿਹੀ ਜ਼ਿਆਦਾ ਹੈ ਇਹ ਪੰਜਾਬ ਦੀ ਪਰਜਾ ਦੀ ਸਾਂਝੀ ਮਲਕੀਅਤ ਹੈ । ਜੇਕਰ ਇਹ ਜ਼ਮੀਨ ਕਿਸੇ ਇਕ ਤਬਕੇ ਨੂੰ ਦੇ ਦਿੱਤੀ ਜਾਵੇ ਤਾਂ ਉਸ ਦੇ ਸਿਲਸਿਲੇ ਵਿਚ ਕੁਝ ਰੁਪਏ, ਚਾਹੇ ਉਹ ਨਾਮ ਮਾਤ੍ਰ ਹੀ ਹੋਣ, ਸਰਕਾਰ ਦੇ ਖਜ਼ਾਨੇ ਵਿਚ ਆਉਣੇ ਚਾਹੀਦੇ ਹਨ । ਇਨ੍ਹਾਂ ਰੁਪਿਆਂ ਨੂੰ ਪਰਜਾ ਦੀ ਅਤੇ ਇਨ੍ਹਾਂ ਹਰੀਜਨਾਂ ਦੀ ਭਲਾਈ ਤੇ ਲਾਇਆ ਜਾ ਸਕਦਾ ਹੈ । ਇਸ ਲਈ ਮੁਫਤ ਜ਼ਮੀਨ ਦੇਣ ਦਾ 'ਵਿਚਾਰ ਚੰਗਾ ਨਹੀਂ ।

ਤੀਸਰਾ ਨੁਕਸ ਇਸ ਮਤੇ ਵਿਚ ਇਹ ਹੈ ਕਿ ਆਬਾਦੀ ਦੇ ਤਿੰਨ ਤਬਕਿਆਂ ਲਈ ਇਸ ਵਿਚ ਸਿਫਾਰਸ਼ ਕੀਤੀ ਗਈ ਹੈ । ਆਬਾਦੀ ਦੇ ਇਨ੍ਹਾਂ ਤਿੰਨਾਂ ਤਬਕਿਆਂ ਦੀ ਗਿਣਤੀ ਦਾ ਜੋੜ ਕੀਤਾ ਜਾਵੇ ਤਾਂ ਉਨ੍ਹਾਂ ਦੀ ਗਿਣਤੀ ਲੱਖਾਂ ਵਿਚ ਬਣ ਜਾਵੇਗੀ । ਇਨ੍ਹਾਂ ਸਾਰੇ ਲੋਕਾਂ ਵਿਚ ਇਹ ਮਤਾ ਉਮੀਦ ਵਧਾ ਦੇਵੇਗਾ ਜਿਹੜੀ ਕਿ ਪੂਰੀ ਕਰਨੀ ਮੁਸ਼ਕਲ ਹੋਵੇਗੀ । ਹਾਂ ਇਸ ਨਾਲ ਸਾਹਮਣੇ ਬੈਠੇ ਮਿਤ੍ਰਾਂ ਨੂੰ ਸਾਰੇ ਤਬਕਿਆਂ ਨੂੰ ਇਹ ਦੱਸਣ ਦਾ ਮੌਕਾ ਮਿਲੇਗਾ ਕਿ ਤੁਹਾਡੇ ਲਈ ਜ਼ਮੀਨ ਦਾ ਸਾਮਾਨ ਕਰ ਆਏ ਹਾਂ । ਜ਼ਮੀਨ ਥੋੜ੍ਹੀ ਹੈ ਅਤੇ ਇਸ ਨਾਲ ਗ਼ਲਤ ਉਮੀਦਾਂ ਕਾਇਮ ਹੋ ਜਾਣਗੀਆਂ, ਜਿਹੜੀਆਂ ਜ਼ਮੀਨਾਂ ਥੋੜ੍ਹੀਆਂ ਹੋਣ ਦੀ ਵਜ੍ਹਾ ਨਾਲ ਪੂਰੀਆਂ ਨਹੀਂ ਹੋ ਸਕਦੀਆਂ । ਇਸ ਨਾਲ ਲੋਕਾਂ ਵਿਚ ਮਾਯੂਸੀ ਹੋਵੇਗੀ, ਜਿਹੜੀ ਕਿ ਪਸੰਦੀਦਾ ਗੱਲ ਨਹੀਂ ।

ਇਸ ਤੋਂ ਅਲਾਵਾ ਆਬਾਦੀ ਵਿਚ ਜੋ agricultural labourers ਹਨ, ਜੋ ਥੋੜ੍ਹੀ ਜ਼ਮੀਨ ਵਾਲੇ peasants ਅਤੇ ਮੁਜ਼ਾਰੇ ਹਨ ਉਨ੍ਹਾਂ ਲਈ ਜ਼ਮੀਨ ਦਾ ਉਪਾ ਪੈਪਸੂ ਦੇ Land Reforms Act ਵਿਚ ਕੀਤਾ ਗਿਆ ਹੈ । ਪੰਜਾਬ ਵਿਚ ਜੋ ਕਾਨੂੰਨ ਬਣਿਆ ਹੈ ਉਸ ਵਿਚ ਵੀ ਇਹ ਸੁਝਾਵ ਹੈ । ਇਹ ਵੀ ਸਾਫ਼ ਹੈ ਕਿ ਪੰਜਾਬ ਵਿਚ peasants ਦੇ ਪਾਸ ਹਰੀਜਨਾਂ ਦੇ ਮੁਕਾਬਲੇ ਜ਼ਮੀਨ ਵਧੇਰੇ ਹੈ । ਜੇਕਰ ਤਿੰਨਾਂ ਧਿਰਾਂ ਨੂੰ ਰਾਜ਼ੀ ਕਰਨ ਦਾ ਉਪਾ ਕੀਤਾ ਜਾਵੇ ਤਾਂ 9,000 ਏਕੜ ਜ਼ਮੀਨ ਨਾਲ ਕੁਝ ਨਹੀਂ ਬਣੇਗਾ । ਇਨ੍ਹਾਂ ਬੈਂਚਾਂ ਤੋਂ ਜੋ ਹਰੀਜਨ ਮੈਂਬਰ ਬੋਲੇ ਹਨ ਔਤੇ ਇਸ ਮਤੇ ਦੀ ਵਿਰੋਧਤਾ ਕੀਤੀ ਹੈ, ਉਨ੍ਹਾਂ ਨੇ ਸਹੀ ਗੱਲ ਕੀਤੀ ਹੈ । ਉਨ੍ਹਾਂ ਨੇ ਠੀਕ ਕਿਹਾ ਹੈ ਕਿ ਇਹ ਮਦਦ ਕੇਵਲ ਹਰੀਜਨਾਂ ਨੂੰ ਦਿੱਤੀ ਜਾਵੇ ਅਤੇ ਆਬਾਦੀ ਦੇ ਬਾਕੀ ਤਬ-ਕਿਆਂ ਨਾਲ ਉਨ੍ਹਾਂ ਨੂੰ ਨਾ ਜੋੜਿਆ ਜਾਵੇ । ਇਹ ਬੜੀ ਸੁਹਣੀ ਅਤੇ ਪਸੰਦ ਕਰਨ ਵਾਲੀ ਗੱਲ ਹੈ । ਇਹ ਕਹਿ ਕੇ ਉਨ੍ਹਾਂ ਨੇ ਆਪਣੇ ਭਰਾਵਾਂ ਦੇ ਮੁਫ਼ਾਦ ਦੀ ਰਾਖੀ ਕੀਤੀ ਹੈ ਅਤੇ ਇਹ ਜੋ ਝਮੇਲਾ ਜ਼ਮੀਨ ਵੰਡਣ ਦਾ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ, ਇਸ ਨੂੰ ਰੋਕਣ ਲਈ ਉਨ੍ਹਾਂ ਨੇ ਸਰਕਾਰ ਨੂੰ ਦਸਿਆ ਹੈ ਕਿ ਇਹ ਨੁਕਸ ਭਰਪੂਰ ਮਤਾ ਮੰਜ਼ੂਰ ਨਹੀਂ ਕੀਤਾ ਜਾਣਾ ਚਾਹੀਦਾ ਅਤੇ ਇਹ ਜ਼ਮੀਨ ਹਰੀਜਨਾਂ ਨੂੰ ਹੀ ਮਿਲਣੀ ਚਾਹੀਦੀ ਹੈ । ਫੇਰ ਇਸ ਮਤੇ ਵਿਚ ਕੋਈ ਤਜਵੀਜ਼ਾਂ ਨਹੀਂ ਕਿ ਇਹ ਜ਼ਮੀਨ ਇਕੱਲੇ ਇਕੱਲੇ ਹਰੀਜਨ ਨੂੰ ਦਿੱਤੀ ਜਾਵੇ ਜਾਂ ਉਨ੍ਹਾਂ ਦੀਆਂ ਸੁਸਾਇਟੀਆਂ ਬਣਾ ਕੇ ਦਿੱਤੀ ਜਾਵੇ ।

ਜ਼ਮੀਨ ਥੋੜ੍ਹੀ ਹੈ । ਖੇਤੀ ਕਰਨ ਵਿਚ ਉਨ੍ਹਾਂ ਨੂੰ ਔਖ ਹੋਣੀ ਹੈ । ਜੇ ਇਹ ਜੁੜ ਮਿਲ ਕੇ ਕੰਮ ਕਰਨ ਤਦੇ ਹੀ, ਮੈਂ ਸਮਝਦਾ ਹਾਂ, ਇਸ ਸਿਲਸਿਲੇ ਵਿਚ ਕਾਮਯਾਬ ਹੋ ਸਕਦੇ ਨੇ । ਔਰ ਇਸ ਸਿਲਸਿਲੇ ਵਿਚ ਪੈਪਸੂ ਦਾ ਇਕ ਹੱਦ ਤੱਕ ਤਜਰਬਾ ਵੀ ਮੌਜੂਦ ਹੈ । ਪੰਜਾਬ ਵਿਚ ਵੀ, ਮੈਂ ਸਮਝਦਾ ਹਾਂ, ਸ਼ਖਸੀ ਤੌਰ ਤੇ ਜ਼ਮੀਨ ਦੇਣ ਨਾਲੋਂ ਕੁਆਪਰੇਟਿਵ ਸੁਸਾਇਟੀਆਂ ਰਾਹੀਂ ਜ਼ਮੀਨ ਦੇਣੀ ਥੋੜ੍ਹੀ ਬਹੁਤ ਲਾਭਦਾਇਕ ਹੋ ਸਕਦੀ ਹੈ । ਪਰ ਇਸ ਮਤੇ ਵਿਚ ਕਿ ਕਿਸ manner ਨਾਲ, ਕਿਸ ਢੰਗ ਨਾਲ ਜ਼ਮੀਨ ਦਿੱਤੀ ਜਾਏ, ਤਕਸੀਮ ਕੀਤੀ ਜਾਏ, ਇਸ ਦਾ ਵੀ ਕੋਈ ਜ਼ਿਕਰ ਨਹੀਂ । ਔਰ ਅਖੀਰ ਵਿਚ ਕਰਜ਼ਿਆਂ ਦਾ ਜ਼ਿਕਰ ਕੀਤਾ ਹੈ । ਇਕ ਮੈਂਬਰ ਸਾਹਿਬ Communist Party ਦੇ ਨੇ ਇਹ ਆਖਿਆ ਕਿ ਕਰਜ਼ੇ ਤੇ ਸਹਾਇਤਾ ਦਿੱਤੀ ਜਾਏ । ਉਨ੍ਹਾਂ ਦੇ ਇਕ ਦੂਜੇ ਮੈਂਬਰ ਦਾ ਇਸ ਨਾਲ ਇਖ਼ਤਲਾਫ਼ ਸੀ । ਉਸ ਨੇ ਕਿਹਾ ਕਿ ਕਰਜ਼ੇ ਨਹੀਂ, ਸਹਾਇਤਾ ਦਿਤੀ ਜਾਏ । ਕੀ ਹੁਣ ਇਹ ਮਤਾ ਪਾਸ ਕਰੀਏ, ਜਿਸ ਵਿਚ ਕਿ ਇਹ ਨਹੀਂ ਦਸਿਆ ਗਿਆ ਕਿ ਕਿੰਨਾ ਕੁ ਰੁਪਿਆ ਉਸ ਜ਼ਮੀਨ ਨੂੰ ਵਾਹੁਣ ਲਈ ਖਰਚ ਕਰਨ ਦੀ ਲੋੜ ਹੈ ? ਔਰ ਬਿਨਾਂ

[ਮਾਲ ਮੰਤਰੀ]

ਇਹ ਢੂੰਡਣ ਤੋਂ ਕਿ ਐਨੇ ਰੁਪਏ ਦਾ ਪ੍ਰਬੰਧ ਵੀ ਹੋ ਸਕਦਾ ਹੈ ਕਿ ਨਹੀਂ, ਇਸ ਦੇ ਲਈ ਕਿੰਨਾ ਕੁ ਹੋਰ ਪ੍ਰਬੰਧ ਵੀ ਕਰਨਾ ਪਏਗਾ, ਇਸ ਸਾਰੀ ਗੱਲ ਨੂੰ ਝਮੇਲੇ ਵਿਚ ਪਾਉਣਾ, ਲੰਮਾ ਕਰਨਾ, ਉਨ੍ਹਾਂ ਦੇ ਮਸਲੇ ਨੂੰ ਹੱਲ ਨਾ ਹੋਣ ਦੇਣਾ ਹੈ। ਔਰ ਉਨ੍ਹਾਂ ਲਈ ਇਹ ਵੀ ਆਸਾਨ ਹੈ ਕਿ ਬਿਨਾਂ ਹਿਸਾਬ ਵੇਖੇ, ਬਿਨਾਂ ਹਿਸਾਬ ਲਾਏ ਕਰਜ਼ੇ ਔਰ ਸਹਾਇਤਾ ਦੀ ਅਪੀਲ ਕਰ ਦਿੱਤੀ ਜਾਏ, ਸਿਫਾਰਸ਼ ਕਰ ਦਿੱਤੀ ਜਾਏ। ਇਸ ਦੇ ਵਿਚ, ਮੈਂ ਸਮਝਦਾ ਹਾਂ ਕਿ Opposition ਦੇ ਜਿਹੜੇ ਮੈਂਬਰ ਸਾਹਿਬਾਨ ਨੇ ਉਨ੍ਹਾਂ ਨੂੰ ਕੋਈ ਖਰਚ ਨਹੀਂ ਕਰਨਾ ਪੈਂਦਾ। ਇਹ ਤਾਂ ਗੰਗਾ ਜੀ ਤੋਂ ਪਾਣੀ ਮੰਗਣ ਵਾਲੀ ਗੱਲ ਹੈ। ਦੂਜੇ funds ਦੇ ਬਾਰੇ ਕੋਈ ਗੱਲ ਨਹੀਂ ਕਹੀ। ਨਾ ਪੈਸਾ ਪਾਸ, ਨਾ ਹਿਸਾਬ ਪਾਸ, ਨਾ ਅੰਦਾਜ਼ਾ ਪਾਸ। ਔਰ ਇਸ ਦੇ ਬਾਵਜੂਦ ਇਨ੍ਹਾਂ ਨੇ ਸਾਰੀਆਂ ਸਿਫਾਰਸ਼ਾਂ ਕਰ ਦਿੱਤੀਆਂ ਨੇ ਕਿ ਅਗਰ ਹਰੀਜਨਾਂ ਨੂੰ ਕਾਮਯਾਬ ਕਰਨਾ ਹੈ ਤਾਂ ਇਹ ਮਤਾ ਪਾਸ ਕਰੋ। ਉਸ ਵਾਹੀ ਲਈ ਕਿਤਨੀ ਕੁ ਔਰ ਮਿਹਨਤ ਕਰਨੀ ਪਏਗੀ ਉਸ ਦਾ ਕੋਈ ਅੰਦਾਜ਼ਾ ਨਹੀਂ ਲਾਇਆ। ਮੈਂ ਸਮਝਦਾ ਹਾਂ ਕਿ ਇਸ ਤਰੀਕੇ ਨਾਲ ਸਿਫਾਰਸ਼ਾਂ ਕਰਕੇ ਮਤਾ ਪਾਸ ਕਰਨ ਦਾ ਕੋਈ ਫਾਇਦਾ ਨਹੀਂ ਔਰ ਇਸ ਨਾਲ ਹਰੀਜਨਾਂ ਦਾ ਕੋਈ ਫ਼ਾਇਦਾ ਨਹੀਂ ਹੋ ਸਕੇਗਾ ਔਰ ਬਾਕੀ ਤਬਕਿਆਂ ਦਾ ਕੋਈ ਫਾਇਦਾ ਨਹੀਂ ਹੋ ਸਕਦਾ।

ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਦੇ ਅੰਦਰ ਇਸ ਮਸਲੇ ਤੇ ਬਹਿਸ ਕਰਦਿਆਂ, ਜੋ ਕਾਂਗਰਸ ਨੇ ਹਰੀਜਨਾਂ ਦੀ ਸੇਵਾ ਕੀਤੀ ਹੈ ਉਸ ਨੂੰ, ਕਾਂਗਰਸ ਸਰਕਾਰ ਦੀ ਖਿਦਮਤ ਨੂੰ, ਸੇਵਾ ਨੂੰ ਘੱਟ ਕਰਕੇ ਦੇਖਣ ਦੀ ਕੋਸ਼ਿਸ਼ ਕੀਤੀ ਗਈ ਹੈ। ਹਰੀਜਨਾਂ ਦੀ ਮੰਦਰਾਂ ਵਿਚ entry, ਮੰਦਰਾਂ ਵਿਚ ਦਾਖਲਾ, ਹਰੀਜਨਾਂ ਦੇ ਮੁਆਮਲੇ ਵਿਚ ਇਹ ਚੀਜ਼ਾਂ ਹੋ ਗਈਆਂ ਹਨ। ਭਾਵੇਂ ਅੱਜ ਇਹ ਛੋਟੀ ਜਿਹੀ ਚੀਜ਼ ਹੈ, ਪਰ ਜਿਸ ਜ਼ਮਾਨੇ ਵਿਚ ਇਹ ਚੀਜ਼ਾਂ ਮੌਜੂਦ ਰਹੀਆਂ ਨੇ, ਉਸ ਜ਼ਮਾਨੇ ਵਿਚ ਇਨ੍ਹਾਂ ਮਸਲਿਆਂ ਦੀ ਬੜੀ ਭਾਰੀ ਅਹਿਮੀਅਤ ਸੀ ਅਤੇ ਇਹ ਮਸਲੇ ਹਲ ਕਰਨੇ ਹਿੰਮਤ ਦਾ ਕੰਮ ਸੀ। Education ਤੇ ਰੁਪਿਆ ਲਾਉਣਾ ਅਤੇ ਉਸ ਨੂੰ ਵੀ ਪਸੰਦ ਨਾ ਕਰਨਾ ਕਿ ਇਹ ਵੀ ਬੇਕਾਰੀ ਪੈਦਾ ਕਰਦੀ ਹੈ, ਤਾਂ ਕੀ ਸਿਰਫ ਇਹ ਰੋਜ਼ਗਾਰ ਦੀ ਸਬੀਲ ਬਣਾਈ ਹੋਈ ਹੈ? ਮੈਂ ਸਮਝਦਾ ਹਾਂ ਇਹੋ ਜਿਹੀ ਚੀਜ਼ ਪਾਸ ਕਰਨ ਦਾ ਕੋਈ ਫਾਇਦਾ ਨਹੀਂ। ਹਰੀਜਨਾਂ ਨੂੰ ਇਸ ਅਪੀਲ ਦਾ ਸਦਕਾ ਨੌਕਰੀਆਂ ਮਿਲਣੀਆਂ ਤਾਂ ਉਨ੍ਹਾਂ ਦੀ ਆਸ ਨੂੰ ਘਟਾਉਣਾ ਹੈ। ਇਹ ਤਾਂ ਉਹ ਗਲ ਹੈ। ਵਿਆਹ ਸ਼ਾਦੀਆਂ ਦੇ ਸਮੇਂ ਜੇ ਤਾਂ ਵਿਆਹ ਵਾਲੇ ਘਰ ਦਿਆਂ ਦੇ ਨਾਲ ਉਨ੍ਹਾਂ ਦਾ ਸ਼ਰੀਕਾ ਰਾਜ਼ੀ ਹੋਵੇ ਤਾਂ ਕਹਿੰਦੇ ਹਨ ਕਿ ਉਨ੍ਹਾਂ ਨੇ ਵਿਆਹ ਵਿਚ ਬੜੀ ਮਠਿਆਈ ਪਾਈ। ਜੇ ਉਹ ਨਾਰਾਜ਼ ਹੋਣ ਤਾਂ ਜਿਹੜੇ ਲੱਡੂ ਨੇ ਉਨ੍ਹਾਂ ਨੂੰ ਵੀ ਕਹਿੰਦੇ ਨੇ ਕਿ ਛੋਲਿਆਂ ਦਾ ਆਟਾ ਲਿਆ ਕੇ ਸਾਡੇ ਸਾਹਮਣੇ ਰਖ ਦਿੱਤਾ। ਇਸੇ ਤਰ੍ਹਾਂ ਉਨ੍ਹਾਂ ਨੇ ਜਿਹੜੇ ਲੱਡੂ ਨੇ ਛੋਲਿਆਂ ਦਾ ਆਟਾ ਕਰਕੇ ਵੇਖਣ ਦੀ ਕੋਸ਼ਿਸ਼ ਕੀਤੀ ਹੈ। ਇਹ ਕਾਂਗਰਸ ਦੀ ਕੀਤੀ ਹੋਈ ਖਿਦਮਤ ਨੂੰ ਘਟਾ ਕੇ ਦੇਖਣ ਦੀ ਚੀਜ਼ ਕੀਤੀ ਹੈ। ਜਿਸ ਵੇਲੇ ਉਹ ਮਨਿਸਟਰ ਸਨ ਅਤੇ ਇਨ੍ਹਾਂ ਬੈਂਚਾਂ ਤੇ ਬੈਠੇ ਸਨ ਉਦੋਂ ਵੀ ਹਰੀਜਨਾਂ ਦੀ ਖਿਦਮਤ ਹੋਈ। ਉਨ੍ਹਾਂ ਨੂੰ ਫਖਰ ਹੋਣਾ ਚਾਹੀਦਾ ਹੈ। ਹੈਰਾਨੀ ਇਸ ਗਲ ਦੀ ਹੈ ਕਿ ਉਹ ਆਪਣੀ ਕੀਤੀ ਹੋਈ ਖਿਦਮਤ ਨੂੰ ਘਟਾ ਕੇ ਦੇਖਣ ਦੀ ਕੋਸ਼ਿਸ਼ ਕਰਦੇ ਨੇ। ਵਡਿਆਈ ਦੀ ਗਲ ਨਹੀਂ; ਜਿਹੜੀ ਹੋਈ ਸੁਹਣੀ ਹੋਈ। ਉਨ੍ਹਾਂ ਦੇ ਮਨ ਵਿਚ ਹਰੀਜਨਾਂ ਲਈ ਹਮਦਰਦੀ ਨਹੀਂ ਹੋਣੀ। ਉਨ੍ਹਾਂ ਤੋਂ ਬਦੋ ਬਦੀ ਹੋ ਗਈ ਹੋਣੀ ਹੈ। ਇਸ ਕਰਕੇ ਕਹਿੰਦੇ ਨੇ, ਵਰਨਾ ਆਪਣੀ ਕੀਤੀ ਹੋਈ ਖਿਦਮਤ ਨੂੰ ਕੌਣ ਨਿੰਦਦਾ ਹੈ.......... (*Interruption*)

**श्री जगत नारायण चोपड़ा :** Point of order. Ministers साहिबान पर यह आयद होता है, इस लिये कहते हैं ।

**ਮਾਲ ਮੰਤ੍ਰੀ :** ਡਿਪਟੀ ਸਪੀਕਰ ਸਾਹਿਬ, ਜੇ ਇਹ unparliamentary ਲਫਜ਼ ਨਹੀਂ ਹੁੰਦੇ ਤਾਂ ਮੈਂ ਕਹਾਂਗਾ ਕਿ 'ਚੋਰ ਦੀ ਦਾੜ੍ਹੀ ਵਿਚ ਤਿਨਕਾ' । ਪਰ ਉਨ੍ਹਾਂ ਦੇ ਤਾਂ ਦਾੜ੍ਹੀ ਵੀ ਨਹੀਂ । ਇਕ ਸਾਬਕਾ ਮਨਿਸਟਰ ਸਾਹਿਬ ਇਨ੍ਹਾਂ ਬੈਂਚਾਂ ਤੋਂ ਬੋਲੇ ਨੇ, ਸ਼ਾਇਦ ਮੈਂ ਉਨ੍ਹਾਂ ਦੇ ਮੁਤੱਲਿਕ ਕਹਿੰਦਾ ਹੋਵਾਂ ਅਤੇ ਸ਼ਾਇਦ ਉਹ ਗ਼ਲਤੀ ਨਾਲ ਆਪਣੇ ਹੀ ਮੁਤੱਲਿਕ ਕਹਿੰਦਾ ਸਮਝਦੇ ਨੇ ।

ਜਨਾਬ ਡਿਪਟੀ ਸਪੀਕਰ ਸਾਹਿਬ, ਇਸ ਤੋਂ ਅਲਾਵਾ ਸਾਡੇ ਰਾਠੀ ਸਾਹਿਬ ਬੜੇ ਜੋਸ਼ ਨਾਲ ਹਰੀਜਨਾਂ ਦੀ ਹਮਦਰਦੀ ਕਰਦੇ ਨੇ । ਮੈਂ ਉਨ੍ਹਾਂ ਨੂੰ ਥੋੜ੍ਹੀ ਜਿਹੀ ਗੱਲ ਯਾਦ ਕਰਾਉਣੀ ਚਾਹੁੰਦਾ ਹਾਂ । ਉਨ੍ਹਾਂ ਦਾ ਸੰਬੰਧ ਉਸ Unionist Party ਨਾਲ ਰਿਹਾ ਹੈ ਜਿਹੜੀ Unionist Party Land Reforms Acts ਵਿਚ ਤਰਮੀਮ ਕਰ ਕੇ ਹਰੀਜਨਾਂ ਨੂੰ ਜ਼ਮੀਨ ਦੇ ਮਾਲਕ ਬਣਨ ਦਾ ਅਧਿਕਾਰ ਨਹੀਂ ਦਿਵਾਉਂਦੀ ਸੀ... (*Interruption*)

**Mr. Deputy Speaker** : Order, please.

**ਮਾਲ ਮੰਤ੍ਰੀ :** ਜਨਾਬ ਡਿਪਟੀ ਸਪੀਕਰ ਸਾਹਿਬ, ਰਾਠੀ ਜੀ ਕੁਝ ਦਿਨਾਂ ਲਈ ਕਾਂਗਰਸ ਨੂੰ ਪਸੰਦ ਕਰ ਕੇ ਕਾਂਗਰਸ ਦੇ ਮੈਂਬਰ ਵੀ ਬਣੇ ਸਨ ਅਤੇ ਕਾਂਗਰਸ ਦਾ ਟਿਕਟ ਵੀ ਮੰਗਦੇ ਸਨ । ਮੈਂ ਕਹਿੰਦਾ ਹਾਂ...... (*interruptions*) ਜਨਾਬ ਡਿਪਟੀ ਸਕੀਕਰ ਸਾਹਿਬ, ਸਿਰਫ ਟਿਕਟ ਨਾ ਮਿਲਣ ਕਰਕੇ ਕਾਂਗਰਸ ਨੂੰ ਐਨਾ ਘਟੀਆ ਸਮਝ ਲੈਣਾ, ਇਹ ਵਾਜਬ ਗੱਲ ਨਹੀਂ...... (*Interruptions*)

**Mr. Deputy Speaker** ; No interruptions, please.

**ਮਾਲ ਮੰਤ੍ਰੀ :** ਜਨਾਬ ਡਿਪਟੀ ਸਪੀਕਰ ਸਾਹਿਬ, ਮੈਂ ਇਸ ਤੋਂ ਵਧੇਰੇ ਗੱਲ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਜਿਸ ਤੋਂ ਭਾਵੇਂ ਬੇ-ਵਜ੍ਹਾ ਤਲਖ਼ੀ ਭਾਸਦੀ ਹੈ, ਬੇ-ਵਜ੍ਹਾ ਤਲਖ਼ੀ ਭਾਸਣ ਵਾਲੀ ਗੱਲ ਨਹੀਂ ਕਹਾਂਗਾ । ਲੇਕਿਨ ਮੈਂ ਇਸ ਮਤੇ ਸੰਬੰਧੀ ਕਹਿਣਾ ਚਾਹੁੰਦਾ ਹਾਂ ਕਿ ਇਸ ਮਤੇ ਦੇ ਸਿਲਸਿਲੇ ਵਿਚ ਗੌਰਮੈਂਟ ਨੂੰ ਅਪੀਲਾਂ ਕੀਤੀਆਂ ਗਈਆਂ ਨੇ । ਇਸ ਸਿਲਸਿਲੇ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਸਰਕਾਰ ਨੂੰ ਹਰੀਜਨਾਂ ਨਾਲ ਪੂਰੀ ਹਮਦਰਦੀ ਹੈ । ਇਹ ਜਿਹੜੀ ਜ਼ਮੀਨ 9,000 ਏਕੜ ਬਣਦੀ ਹੈ, ਇਹ ਜ਼ਮੀਨ ਬਹੁਤ ਥੋੜ੍ਹੀ ਜਿਹੀ ਹੈ । ਜੇ ਕੋਸ਼ਿਸ਼ ਕੀਤੀ ਵੀ ਗਈ ਤਾਂ ਕੋਈ ਗੱਲ ਨਹੀਂ ਬਣੇਗੀ । ਇਹ ਵੀ ਮੈਂ ਸਮਝਦਾ ਹਾਂ ਏਨੀ ਜ਼ਮੀਨ ਨਾਲ ਹਰੀਜਨਾਂ ਦਾ ਮਸਲਾ ਹੱਲ ਵੀ ਨਹੀਂ ਹੋਣਾ ; ਹੋਰ ਬਹੁਤ ਕੁਛ ਕਰਨਾ ਪੈਣਾ ਹੈ ਇਸ ਸਿਲਸਿਲੇ ਵਿਚ...........

**चौधरी धंम सिंह राठी :** On a point of order, Sir. छाज तो बोले, छलनी क्या बोले ।

**Mr. Deputy Speaker** ; This is no point of order.

ਮਾਲ ਮੰਤ੍ਰੀ : ਜਨਾਬ, ਇਸ ਸਿਲਸਿਲੇ ਵਿਚ ਛੱਜ ਔਰ ਛਲਨੀ ਜੋ ਕਿਹਾ ਗਿਆ ਹੈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਦੋ ਪੁਸ਼ਤਾਂ ਤੋਂ Unionist ਰਹੇ ਨੇ ਤੇ ਮੈਂ ਇਕ ਪੁਸ਼ਤ ਤੋਂ ਵੀ ਨਹੀਂ ਹਾਂ......(*interruptions*) ਜਨਾਬ ਡਿਪਟੀ ਸਪੀਕਰ ਸਾਹਿਬ, ਇਸ ਸਿਲਸਿਲੇ ਵਿਚ ਮੈਂ ਸਿਰਫ ਇਤਨੀ ਗੱਲ ਕਹਿਣੀ ਹੈ ਕਿ ਇਹ ਜ਼ਮੀਨ ਜਿਹੜੀ ਹੈ ਹਰੀਜਨਾਂ ਨੂੰ ਦਿੱਤੀ ਜਾਏਗੀ। ਹਰੀਜਨਾਂ ਨੂੰ ਇਸ ਜ਼ਮੀਨ ਲਈ ਪੈਸੇ ਵੀ ਦਿੱਤੇ ਜਾਣਗੇ। (*Cheers*) ਔਰ ਇਸ ਤੋਂ ਅਲਾਵਾ ਕਾਂਗਰਸ ਦੀ ਹਰੀਜਨਾਂ ਨਾਲ ਕਿਤਨੀ ਹਮਦਰਦੀ ਹੈ, ਤੁਹਾਡੇ ਸਾਹਮਣੇ ਇਹ ਨੋਟਿਸ ਆਇਆ ਹੋਇਆ ਹੈ ਜਿਸ ਵਿਚ ਕਿ ਇਕ ਬਿਲ ਪੇਸ਼ ਹੋਣਾ ਹੈ backward classes ਨੂੰ loan ਦੇਣ ਦਾ। ਪਹਿਲੀ ਵਾਰੀ ਹਿੰਦੁਸਤਾਨ ਵਿਚ ਅਤੇ ਪੰਜਾਬ ਵਿਚ ਐਸਾ ਬਿਲ ਪੇਸ਼ ਹੋਇਆ ਹੋਏਗਾ ਜਿਸ ਵਿਚ ਕਰਜ਼ਿਆਂ ਦਾ ਸੂਦ ਲੈਣ ਦਾ ਖਿਆਲ ਤਰਕ ਕਰ ਦਿੱਤਾ ਗਿਆ ਹੈ। (*Cheers*) ਇਹ ਪਹਿਲੀ ਵਾਰੀ ਹੈ। ਇਸ ਤੋਂ ਵਧੇਰੇ ਹਰੀਜਨਾਂ ਦੀ ਕੀ ਹਮਦਰਦੀ ਹੋ ਸਕਦੀ ਹੈ? ਇਸ ਬਾਰੇ 7,20,000 ਦੇ ਕਰੀਬ ਰੁਪਿਆ ਹਿੰਦ ਸਰਕਾਰ ਨੇ ਏਸ ਗੱਲ ਲਈ ਦਿੱਤਾ ਜਿਸ ਨਾਲ ਕਿ backward classes, ਹਰੀਜਨਾਂ ਨੂੰ ਦੇ ਕੇ ਉਨ੍ਹਾਂ ਨੂੰ ਆਬਾਦ ਕੀਤਾ ਜਾਏਗਾ......

ਅਤੇ ਇਹ ਫ਼ੈਸਲਾ ਅਸੀਂ ਵਰ੍ਹਿਆਂ ਬੱਧੀ ਨਹੀਂ, ਸਗੋਂ ਚਾਰ ਜਾਂ ਛੇ ਮਹੀਨੇ ਵੀ ਨਹੀਂ ਲੱਗਣ ਦੇਣੇ ਅਤੇ ਕਰ ਦੇਣਾ ਹੈ। ਮੈਂ ਤਵੱਕੋ ਕਰਦਾ ਹਾਂ ਕਿ ਸਾਨੂੰ ਇਨ੍ਹਾਂ recommendations ਦੀ ਵੀ ਲੋੜ ਨਹੀਂ ਹੈ ਅਤੇ ਅਸੀਂ ਇਹ ਫੈਸਲਾ ਐਸ Session ਵਿਚ ਹੀ ਕਰ ਦੇਵਾਂਗੇ। ਚੂੰਕਿ ਕਾਂਗਰਸ ਹਰੀਜਨਾਂ ਦੀ ਹਮਦਰਦ ਹੈ, ਉਨ੍ਹਾਂ ਨੂੰ ਉਪਰ ਚੁਕਣਾ ਚਾਹੁੰਦੀ ਹੈ ਇਸ ਕਰਕੇ ਉਹ ਆਪਣੇ ਆਪ ਹੀ ਫੈਸਲਾ ਲੈ ਸਕਦੀ ਹੈ ਅਤੇ ਫੈਸਲਾ ਲੈ ਲਵੇਗੀ। ਇਹ ਜਿਹੜੀ ਮੈਂ ਤਸੱਲੀ ਦਿੱਤੀ ਹੈ ਇਸ ਦੇ ਪੇਸ਼ੇਨਜ਼ਰ ਇਹ ਮੋਹਮਲ, ਨਿਕੰਮਾ ਅਤੇ ਬੋਸੀਦਾ resolution ਜਿਸ ਦਾ ਨਾ ਕੋਈ ਸਿਰ ਹੈ, ਨਾ ਪੈਰ ਹੈ, ਨਾ ਪਤਾ ਲਗਦਾ ਹੈ ਕਿ ਕਿਸ ਮੁੱਦੇ ਲਈ ਜ਼ਮੀਨ ਦੇਣੀ ਹੈ, ਕਿਸ ਢੰਗ ਨਾਲ ਜ਼ਮੀਨ ਦੇਣੀ ਹੈ ਕੋਈ ਬਾਤ ਵਾਜ਼ਿਹ ਨਹੀਂ ਹੁੰਦੀ, ਵਾਪਸ ਲਿਆ ਜਾਣਾ ਚਾਹੀਦਾ ਹੈ। ਇਹ ਸਾਰੀਆਂ ਗਲਾਂ ਸਾਫ ਕਰ ਕੇ ਅਸੀਂ ਫੈਸਲਾ ਦਿਆਂਗੇ ਅਤੇ ਜਲਦੀ ਫੈਸਲਾ ਕਰਾਂਗੇ ਕਿ ਹਰੀਜਨਾਂ ਨੂੰ ਜ਼ਮੀਨ ਦਿੱਤੀ ਜਾਵੇ। ਇਸ ਗੱਲ ਦੇ ਪੇਸ਼ੇਨਜ਼ਰ ਮੈਂ ਹਾਊਸ ਨੂੰ ਕਹਿੰਦਾ ਹਾਂ ਕਿ ਇਹ resolution ਕਤਈ ਤੌਰ ਤੇ reject ਕਰ ਦੇਣਾ ਚਾਹੀਦਾ ਹੈ। ਮੇਰੇ ਦੁਆਰਾ ਦਿੱਤੀ ਗਈ assurance ਦੇ ਪੇਸ਼ੇਨਜ਼ਰ ਮਤਾ ਪੇਸ਼ ਕਰਨ ਵਾਲੇ ਨੂੰ ਅਤੇ amendment ਦੇਣ ਵਾਲੇ ਨੂੰ ਇਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ।

**Mr. Deputy Speaker :** Question is—

This Assembly recommends to the Government to distribute *gratis* all Government owned culturable waste land in the State among Harijans, landless peasants and agricultural labourers, and to help them by advancing loans and other facilities for cultivating it.

*The House then divided :*

*Ayes* : 27

*Noes* : 65

*The motion was declared lost.*

Ayes (Total No. 27)

1. Achhar Singh Chhina, Sardar
2. Attar Singh, Shri.
3. Balbir Singh, Chaudhri.
4. Balram Das Tandon, Shri.
5. Baru Ram, Chaudhri.
6. Bhag Singh, Chaudhri.
7. Bhag Singh, Dr.
8. Bhala Ram, Shri.
9. Bharat Singh, Shri.
10. Chander Bhan, Chaudhri.
11. Chhaju Ram, Chaudhri.
12. Dharam Singh Rathi, Chaudhri.
13. Hukam Singh, Shri.
14. Inder Singh, Shri.
15. Jagat Narain Chopra, Shri.
16. Jagdish Kaur, Kanwarani.
17. Jangir Singh, Comrade.
18. Karam Chand, Shri.
19. Lajpat Rai, Shri.
20. Lal Chand, Shri.
21. Mangal Sain, Shri.
22. Phul Singh "Kataria", Shri.
23. Ram Dayal Vaid, Shri.
24. Ram Kishan Bharolian, Pandit.
25. Rup Singh "Phul", Shri.
26. Sis Ram, Shri.
27. Suraj Bhan, Shri.

Noes (Total No. 65)

1. Abdul Ghaffar Khan, Khan.
2. Abhai Singh, Shri.
3. Atma Singh, Sardar.
4. Balwant Singh, Sardar.
5. Bhag Singh, Sardar.
6. Bhagirath Lall Shastri, Pandit.
7. Bhule Ram, Chaudhri.
8. Chambel Singh, Chaudhri.
9. Chanda Singh, Sardar.
10. Charan Singh, Sardar.
11. Darbara Singh, Sardar.
12. Dasondha Singh, Chaudhri.
13. Dev Raj Anand, Shri.
14. Dhanna Singh Gulshan, Sardar.
15. Gurbachan Singh Bajwa, Sardar.
16. Gurbanta Singh, Sardar.
17. Gurdatt Singh, Shri.
18. Gurdit Singh, Sardar.

[Mr. Deputy Speaker]

19. Gurmit Singh 'Mit', Sardar.
20. Hans Raj Sharma, Shri.
21. Harbans Lal, Shri.
22. Harbans Singh, Sardar.
23. Harbhagwan Maudgil, Shri.
24. Harchand Singh, Sardar.
25. Harcharan Singh, Sardar.
26. Harcharan Singh, Sardar (Muktsar).
27. Harguranad Singh, Sardar
28. Hari Ram, Shri.
29. Harnam Singh, Sardar.
30. Harparkash Kaur, Bibi.
31. Inder Singh, Sardar.
32. Jagat Ram, Shri.
33. Jagdish Chand, Shri.
34. Jagraj Singh Gill, Sardar.
35. Jasdev Singh Sandhu, Sardar.
36. Karam Singh "Kirti", Sardar.
37. Kartar Singh Dewana, Sardar.
38. Kartar Singh, Gyani.
39. Kirpal Singh, Sardar.
40. Kundan Lal, Shri.
41. Lahri Singh, Chaudhri.
42. Mohan Lal, Shri.
43. Nanhu Ram, Shri.
44. Narain Singh, Sardar.
45. Naranjan Singh, Sardar.
46. Naranjan Singh Talib, Sardar.
47. Nihal Singh, Shri.
48. Om Prabha Jain, Shrimati.
49. Parkash Kaur, Shrimati.
50. Parma Nand, Dr.
51. Partap Singh, Bakshi.
52. Partap Singh, Master.
53. Rajinder Singh, Sardar.
54. Ram Dayal Singh, Sardar.
55. Ram Piara, Shri.
56. Ran Singh, Shri.
57. Sadhu Ram, Chaudhri.
58. Sarla Devi Sharma, Shrimati.
59. Shri Krishan Shastri, Shri.
60. Sohan Singh, Sardar.
61. Sohan Singh Jalal-Usman, Jathedar.
62. Sumer Singh, Shri.
63. Suraj Mal, Chaudhri.
64. Udham Singh, Sardar.
65. Umrao Singh, Sardar

*The Sabha then adjourned till* 9 *a.m. on Friday, the* 17*th May*, 1957.

2739 PVS—339—22-11-58—C.,P. & S, Punjab, Chandigarh

# Punjab Vidhan Sabha Debates

17th May, 1957

Vol. I—No. 14

## OFFICIAL REPORT

CONTENTS

*Friday, the 17th May, 1957*



CHANDIGARH :

Printed by the Controller of Printing and Stationery, Punjab
1958

Price: Rs. 3.35 nP.

# *ERRATA*

PUNJAB VIDHAN SABHA DEBATE, VOL. I, No. 14

DATED 17TH MAY, 1957

| *Read* | *For* | *Page* | *Line* |
|---|---|---|---|
| ਵਿਚ | ਵਿਕ | (14)11 | 3rd from below |
| authentic | aunthentic | (14) 13, (14) 14 | Last, 3 |
| Anti-corruption | Anti-corrupt on | (14)14 | 17 |
| की | फी | (14)16 | 23 |
| Subsidies | Subsid es | (14)19 | 8 |
| Administration | Admin stration | (14)20 | 11 |
| Government | Governmen | (14)21 | 29 |
| बोसीदा | बोा ेदा | (14)26 | 29 |
| Comparison | Comparision | (14)31 | 3 |
| Magisterial | Magiste ial | (14)31 | 14 |
| ਉਸ | ਉਟ | (14)33 | 5 |
| ਕਿਰਤਘਣ | ਅਕਿਰਤਘਣ | (14)36 | 5th from below |
| Sorry | Sory | (14)37 | 9th from below |
| ਕਾਰ *after* | ਸਰਕਾਰੀ | (14)40 | Last |
| ਚਾਹੀਦਾ | ਚੀਹੀਦਾ | (14)42 | 6th from below |
| ਸੋਂ | | | |

## PUNJAB VIDHAN SABHA

*Friday, 17th May, 1957*

*The Vidhan Sabha met in the Assembly Hall, Sector 10, Chandigarh Capital at 9 A. M. of the Clock. Mr. Speaker (Sardar Gurdial Singh Dhillon) in the chair.*

### QUESTION HOUR (Dispensed with)

**Shri Jagat Narain Chopra :** Sir, I propose that the Question hour may be dispensed with to-day.

**Mr. Speaker :** Is it the sense of the House ? If it is the sense of the House, the question hour may be dispensed with. (*Voices*: Yes, yes). What has the Finance Minister to say in this connection ?

**Minister for Finance** (Shri Mohan Lal) : If it is the sense of the House, it may be dispensed with.

**Mr. Speaker :** Question hour is dispensed with.

### PAPERS LAID ON THE TABLE

**Minister for Finance** (Shri Mohan Lal) : Sir, I beg to lay on the Table the Annual Report of the working of the Pepsu Public Service Commission for the period from the 1st April, 1955 to the 31st March, 1956, as presented to the Governor under Article 323(2) of the Constitution, together with the memorandum explaining the reasons for the non-acceptance of the advice of the Commission.

### BILLS (INTRODUCED)

### THE PUNJAB ABOLITION OF WHIPPING BILL, 1957

**Minister for Finance** (Shri Mohan Lal) : Sir, I beg to move for leave to introduce the Punjab Abolition of Whipping Bill.

**Mr. Speaker :** Motion moved—

That leave be granted to introduce the Punjab Abolition of Whipping Bill.

*The leave was granted.*

**Minister for Finance :** Sir, I introduce the Punjab Abolition of Whipping Bill.

### THE PUNJAB URBAN RENT RESTRICTION (AMENDMENT) BILL, 1957

**Minister for Finance** (Shri Mohan Lal) : Sir, I beg to move for leave to introduce the Punjab Urban Rent Restriction (Amendment) Bill, 1957.

**Mr. Speaker :** Motion moved—

That leave be granted to introduce the Punjab Urban Rent Restriction (Amendment Bill, 1957.

*The leave was granted.*

**Minister for Finance** : Sir, I beg to introduce the Punjab Urban Rent Restriction (Amendment) Bill, 1957.

## THE PUNJAB BACKWARD CLASSES (GRANT OF LOANS) BILL, 1957

**Minister for Finance** (Shri Mohan Lal) : Sir, I beg to move for leave to introduce the Punjab Backward Classes (Grant of Loans) Bill, 1957.

**Mr. Speaker** : Motion moved—

That leave be granted to introduce the Punjab Backward Classes (Grant of Loans) Bill, 1957.

*The leave was granted.*

**Minister for Finance** : Sir, I beg to introduce the Punjab Backward Classes (Grant of Loans) Bill, 1957.

## DEMAND FOR GRANT—GENERAL ADMINISTRATION

**Minister for Finance** (Shri Mohan Lal) : Sir, I beg to move—

That a sum not exceeding Rs. 2,78,63,200 be granted to the Governor to defray the charges that will come in the course of payment for the year 1957-58, in respect of charges under head 25—General Administration.

**Mr. Speaker** : Motion moved—

That a sum not exceeding Rs. 2,78,63,200 be granted to the Governor to defray the charges that will come in the course of payment for the year 1957-58, in respect of charges under head 25—General Administration.

The following cut-motions which have been received in respect of this Demand may be taken as read and moved with the permission of the House (*Voices*: Yes, yes).

**Sardar Achhar Singh Chhina** :

**Shri Phul Singh** :

**Shri Hukam Singh** :

**Dr. Bhag Singh** :

That the demand be reduced by Rs. 100.

**Sardar Achhar Singh Chhina** :

**Shri Hukam Singh** :

**Shri Inder Singh** :

**Shri Ram Kishan Bharolian** :

**Dr. Bhag Singh** :

That the demand be reduced by Rs. 100.

**Rao Gajraj Singh :**

That the demand be reduced by Rs. 100.

**Shri Harbans Lal :**

That the demand be reduced by Rs. 100.

**Sardar Atma Singh :**

That the demand be reduced by Rs. 100.

**Shri Mohan Lal Gupta :**

That the demand be reduced by Rs. 10.

**Shri Sumer Singh :**

That the demand be reduced by Re. 1.

**Sardar Kirpal Singh Shant :**

That item of Rs. 13,62,190 on account of N-6—Anti-Corruption Department be omitted.

**Sardar Kirpal Singh Shant :**

That item of Rs. 8,02,080 on account of N-7—Language Department be reduced by Re. 1.

**Sardar Kirpal Singh Shant :**

That item of Rs. 2,15,970 on account of (N)—2—Legal Remembrancer and Secretary, Legislative Department be reduced by Re. 1.

**Sardar Kirpal Singh Shant :**

That the demand be reduced by Rs. 100.

**Shri Chander Bhan :**

That the demand be reduced by Rs. 100.

**Sardar Gurmit Singh :**

That the demand be reduced by Rs. 100.

**Sardar Gurwaryam Singh :**

That the demand be reduced by Rs, 100.

**Col. Rajadhiraj Maheshinder Singh :**

That the demand be reduced by Rs. 100.

**Sardar Rajinder Singh :**

That the demand be reduced by Rs. 100.

**Sardar Harguranad Singh :**

That the demand be reduced by Rs. 100.

[Mr. Speaker]

**Sardar Umrao Singh :**

That the demand be reduced by Rs. 100.

**Bawa Harnam Singh :**

That the demand be reduced by Rs. 100.

**Sardar Ajmer Singh :**

That the demand be reduced by Rs. 100.

**Shri Harbhagwan Moudgil :**

That the demand be reduced by Rs. 100.

**Shri Hans Raj Sharma :**

That the demand be reduced by Rs. 100.

**Sardar Kartar Singh Diwana :**

That the demand be reduced by Rs. 100.

**Shri Nihal Singh :**

That the demand be reduced by Rs. 100.

**Sardar Ramdayal Singh :**

That the demand be reduced by Rs. 100.

**Sardar Dhanna Singh Gulshan :**

**Sardar Inder Singh Lehri :**

That the demand be reduced by Rs. 5.

**Shri Jagat Narain :**

That the demand be reduced by Re. 1.

**Shri Muni Lal :**

That the demand be reduced by Re. 1.

**Shri Dharam Singh Rathi :**

That the demand be reduced by Re. 1.

**Maulvi Abdul Ghani Dar :**

That the demand be reduced by one naya paise.

**Shri Hari Ram :**

That the demand be reduced by Rs. 100.

**Sardar Naranjan Singh Talib :**

That the demand be reduced by Rs. 100.

ਸਰਦਾਰ ਆਤਮਾ ਸਿੰਘ (ਸੁਲਤਾਨਪੁਰ) : ਸਪੀਕਰ ਸਾਹਿਬ, ਸਰਕਾਰ ਨੇ ਜਨਰਲ ਪ੍ਰਬੰਧ ਸਬੰਧੀ ਇਸ ਹਾਊਸ ਪਾਸੋਂ ਜਿਹੜਾ ਰੁਪਿਆ ਲੈਣ ਦੀ ਡਿਮਾਂਡ ਰਖੀ ਹੈ ਉਸ ਸਬੰਧ ਵਿਚ ਮੈਂ ਆਪ ਦੀ ਰਾਹੀਂ ਸਰਕਾਰ ਦੀ ਸੇਵਾ ਵਿਚ ਕੁਝ ਬੇਨਤੀਆਂ ਕਰਨਾ ਚਾਹੁੰਦਾ ਹਾਂ । ਇਸ ਡਿਮਾਂਡ ਹੇਠ ਕੁਝ ਅਜਿਹੇ I.C.S., I.A.S. ਅਤੇ P.C.S. cadres ਦੇ ਅਫਸਰ ਹਨ ਜਿਨ੍ਹਾਂ ਨੂੰ ਬੜੀਆਂ ਭਾਰੀਆਂ ਤਨਖਾਹਾਂ ਦਿੱਤੀਆਂ ਜਾਂਦੀਆਂ ਹਨ । ਵਡੀਆਂ ਵਡੀਆਂ ਤਨਖਾਹਾਂ ਹੀ ਨਹੀਂ ਸਗੋਂ ਇਸ ਤੋਂ ਅਲਾਵਾ ਨਾਲ ਹੀ ਉਨ੍ਹਾਂ ਨੂੰ ਤਿੰਨ ਤਿੰਨ ਸੌ, ਢਾਈ ਢਾਈ ਸੌ ਰੁਪਿਆ special pay ਦੇ ਤੌਰ ਤੇ ਦਿੱਤਾ ਜਾਂਦਾ ਹੈ । ਪਰ ਇਨ੍ਹਾਂ ਦੇ ਮੁਕਾਬਲੇ ਵਿਚ ਅਜਿਹੇ ਛੋਟੇ ਮੁਲਾਜ਼ਮ ਵੀ ਹਨ ਜਿਨ੍ਹਾਂ ਦੀਆਂ ਤਨਖਾਹਾਂ ਸੌ ਰੁਪਏ ਤੋਂ ਵੀ ਘਟ ਹਨ ਅਤੇ ਜਿਨ੍ਹਾਂ ਨੂੰ ਕੰਮ ਬਹੁਤ ਜ਼ਿਆਦਾ ਕਰਨਾ ਪੈਂਦਾ ਹੈ । ਜਦੋਂ ਉਨ੍ਹਾਂ ਦੇ ਗਰੇਡਾਂ ਦੀ revision ਦਾ ਮਸਲਾ ਆਉਂਦਾ ਹੈ ਤਾਂ ਇਹ ਜਵਾਬ ਦਿੱਤਾ ਜਾਂਦਾ ਹੈ ਕਿ ਸਰਕਾਰ ਕੋਲ ਰੁਪਿਆ ਨਹੀਂ । ਟੈਕਸ ਲਗਾਏ ਜਾਂਦੇ ਹਨ ਪਰ ਉਨ੍ਹਾਂ ਨੂੰ relief ਦੇਣ ਦਾ ਕੋਈ ਪ੍ਰਬੰਧ ਨਹੀਂ ਕੀਤਾ ਜਾਂਦਾ । ਇਹ ਜਿਹੜੇ ਸਾਡੇ ਦਫਤਰਾਂ ਵਿਚ ਵਡੇ ਵਡੇ ਅਫ਼ਸਰ ਹਨ ਇਹ ਵੀ ਸਰਕਾਰ ਦੇ 24 ਘੰਟਿਆਂ ਦੇ ਨੌਕਰ ਹਨ—ਉਨ੍ਹਾਂ ਦੇ ਵੀ ਦੋ ਪੈਰ ਹਨ, ਦੋ ਅੱਖਾਂ ਹਨ, ਦੋ ਕੰਨ ਹਨ ਅਤੇ ਉਨ੍ਹਾਂ ਦੀ ਤਰ੍ਹਾਂ ਹੀ ਉਹ ਜਿਸਮ ਨਾਲ ਕੰਮ ਕਰਦੇ ਹਨ । ਪਰ ਸਮਝ ਨਹੀਂ ਪੈਂਦੀ ਕਿ ਉਨ੍ਹਾਂ ਨੂੰ ਤਨਖਾਹਾਂ ਤੋਂ ਅਲਾਵਾ ਢਾਈ ਸੌ ਅਤੇ ਤਿੰਨ ਸੌ ਰੁਪਿਆ ਵਾਧੂ ਦੇਣ ਦਾ ਕੀ ਕਾਰਨ ਹੈ ? ਕੰਮ ਤਾਂ ਉਨ੍ਹਾਂ ਨੇ ਉਸੇ ਟਾਈਮ ਦੇ ਵਿਚ ਵਿਚ ਕਰਨਾ ਹੈ । ਇਸ ਲਈ ਮੈਂ ਤਜਵੀਜ਼ ਕਰਦਾ ਹਾਂ ਕਿ ਇਹ special pays ਜਿਹੜੀਆਂ ਹਨ ਇਹ ਸਾਰੀਆਂ ਦੀਆਂ ਸਾਰੀਆਂ ਬੰਦ ਕਰ ਦਿੱਤੀਆਂ ਜਾਣ ਅਤੇ ਉਹੀ ਪੈਸਾ ਛੋਟੇ ਮੁਲਾਜ਼ਮਾਂ ਜਿਵੇਂ ਚਪੜਾਸੀ ਹਨ, ਛੋਟੇ ਕਲਰਕ ਹਨ, ਨਿੱਕਾ ਅਮਲਾ ਹੈ ਉਨ੍ਹਾਂ ਦੀਆਂ ਤਨਖਾਹਾਂ ਨੂੰ relief increments ਦੇ ਤੌਰ ਤੇ ਦੇ ਕੇ ਵਧਾਉਣ ਲਈ ਖਰਚ ਕੀਤਾ ਜਾਵੇ ।

ਇਸ ਤੋਂ ਅਲਾਵਾ, ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਇਸ ਸੂਬੇ ਵਿਚ ਜਿਹੜੇ ਪਿਛੇ ਰਹੇ ਇਲਾਕੇ ਹਨ ਉਨ੍ਹਾਂ ਦੀ ਤਰੱਕੀ ਲਈ ਖਾਸ ਪਰੋਗਰਾਮ ਬਣਾਇਆ ਹੈ । ਪੰਜਾਬ ਵਿਚ ਬੇਟ ਦੇ ਇਲਾਕੇ, ਖਾਦਰ ਦੇ ਇਲਾਕੇ ਅਤੇ ਹੋਰ ਪਿਛੇ ਰਹੇ ਇਲਾਕੇ ਜਿਥੇ ਫ਼ਸਲਾਂ ਨਹੀਂ ਹੁੰਦੀਆਂ, ਦੇ ਲੋਕਾਂ ਦੀ ਹਾਲਤ ਚੰਗੀ ਨਹੀਂ, ਤਾਲੀਮ ਦਾ ਕੋਈ ਇੰਤਜ਼ਾਮ ਨਹੀਂ, ਕਾਂਗੜੇ ਅਤੇ ਪਹਾੜਾਂ ਦੇ ਇਲਾਕਿਆਂ ਨੂੰ backward areas ਕਰਾਰ ਦਿੱਤਾ ਹੈ ਅਤੇ ਉਨ੍ਹਾਂ ਨੂੰ ਉੱਚਾ ਚੁੱਕਣ ਲਈ ਖਾਸ ਪ੍ਰਬੰਧ ਕੀਤੇ ਹਨ । ਪੰਜਾਬ ਅਤੇ ਪੈਪਸੂ ਦੀ merger ਤੋਂ ਪਿਛੋਂ ਸਾਨੂੰ ਆਸ ਸੀ ਕਿ ਜਿਵੇਂ ਸਾਡੀ ਸਰਕਾਰ ਸਾਬਕਾ ਪੰਜਾਬ ਦੇ ਅਜਿਹੇ ਇਲਾਕਿਆਂ ਨਾਲ ਵਰਤਾਓ ਕਰਦੀ ਰਹੀ ਹੈ ਉਸੇ ਤਰੀਕੇ ਨਾਲ ਹੁਣ ਪੈਪਸੂ ਦੇ ਇਲਾਕਿਆਂ ਦਾ ਵੀ ਖਿਆਲ ਰਖਿਆ ਜਾਵੇਗਾ । ਪਰ, ਜਨਾਬ, ਅਜ ਮੈਨੂੰ ਬੜੇ ਅਫਸੋਸ ਨਾਲ ਇਹ ਗਲ ਕਹਿਣੀ ਪੈਂਦੀ ਹੈ ਕਿ ਅੱਠਾਂ ਮਹੀਨਿਆਂ ਦਾ ਅਰਸਾ ਗੁਜ਼ਰ ਜਾਣ ਤੋਂ ਬਾਅਦ ਵੀ ਜੋ ਰਿਆਇਤਾਂ ਪੰਜਾਬ ਦੇ ਪਛੜੇ ਹੋਏ ਇਲਾਕਿਆਂ ਨੂੰ ਮਿਲੀਆਂ ਹੋਈਆਂ ਹਨ ਉਹ ਪੈਪਸੂ ਦੇ ਪਿਛੇ ਰਹੇ ਇਲਾਕਿਆਂ ਨੂੰ ਨਹੀਂ ਦਿੱਤੀਆਂ ਗਈਆਂ । ਮਿਸਾਲ ਦੇ ਤੌਰ ਤੇ ਮੇਰੇ ਹਲਕੇ ਦੇ ਨਾਲ ਨਕੋਦਰ ਦਾ ਜਿਹੜਾ ਬੇਟ ਦਾ ਇਲਾਕਾ ਹੈ ਉਸ ਨੂੰ ਪੂਰੀਆਂ ਰਿਆਇਤਾਂ ਹਨ ਪਸਮਾਂਦਾ ਹੋਣ ਕਰਕੇ ਪਰ ਉਸ ਦੇ ਲਾਗੇ ਬਿਆਸ ਦਾ ਜਿਹੜਾ ਬੇਟ ਦਾ ਇਲਾਕਾ ਹੈ—ਸੁਲਤਾਨਪੁਰ ਅਤੇ ਢਿਲਵਾਂ ਦੇ ਜਿਹੜੇ ਇਲਾਕੇ ਹਨ ਉਨ੍ਹਾਂ ਨੂੰ backward declare ਕਰਨ ਲਈ ਹਕੂਮਤ ਨੇ ਕੋਈ ਕਾਰਵਾਈ ਨਹੀਂ ਕੀਤੀ । ਇਸ ਸਬੰਧ ਵਿਚ,

[ਸਰਦਾਰ ਆਤਮਾ ਸਿੰਘ]

ਸਪੀਕਰ ਸਾਹਿਬ, ਕਈ ਮਤੇ ਭੇਜੇ, ਕਈ representations ਭੇਜੀਆਂ, ਇਸ ਅਸੈਂਬਲੀ ਵਿਚ ਸਵਾਲ ਉਠਾਏ ਪਰ ਜਵਾਬ ਇਹੀ ਮਿਲਦਾ ਹੈ ਕਿ 'the matter is under consideration'। ਪਤਾ ਨਹੀਂ ਲਗਦਾ ਕਿ ਅਜਿਹੇ important ਮਾਮਲੇ ਸਬੰਧੀ ਸਰਕਾਰ ਨੇ ਅਜੇ ਕਿੰਨੀ ਦੇਰ ਗੌਰ ਕਰਨ ਵਿਚ ਲਗਾਉਣੀ ਹੈ। ਖੈਰ, ਮੈਂ ਆਸ ਕਰਾਂਗਾ ਕਿ ਹੁਣ ਕੋਈ ਢਿਲ ਨ ਕਰਕੇ ਸਰਕਾਰ ਪੈਪਸੂ ਦੇ ਪਛੜੇ ਹੋਏ ਇਲਾਕਿਆਂ ਨੂੰ ਪੰਜਾਬ ਦੇ ਅਜਿਹੇ ਇਲਾਕਿਆਂ ਦੇ ਬਰਾਬਰ declare ਕਰਨ ਦੀ ਫੌਰੀ ਕਾਰਵਾਈ ਕਰੇਗੀ।

ਜਿਥੋਂ ਤੀਕਰ Civil Secretariat ਦਾ ਤਅੱਲੁਕ ਹੈ, ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਇਹ ਇਕ ਬੜਾ ਭਾਰੀ ਦਫਤਰ ਹੈ ਅਤੇ ਲੱਖਾਂ ਰੁਪਿਆ ਪਬਲਕ ਦਾ ਇਸ ਵਾਸਤੇ ਖਰਚ ਕੀਤਾ ਜਾਂਦਾ ਹੈ। ਲੇਕਿਨ ਜੋ ਆਸ ਹੈ ਲੋਕਾਂ ਨੂੰ ਇਸ ਕੋਲੋਂ ਉਹ ਪੂਰੀ ਨਹੀਂ ਹੋ ਰਹੀ। ਆਮ ਲੋਕਾਂ ਨੂੰ ਉਥੇ ਦਫਤਰਾਂ ਵਿਚ ਆਕੇ ਧਕੇ ਖਾਣੇ ਪੈਂਦੇ ਹਨ। ਜਨਾਬ, ਤੁਸੀਂ ਜਿਲਿਆਂ ਦਾ ਜਾਕੇ ਮੁਲਾਹਿਜ਼ਾ ਕਰੋ। D.C. ਦੀ ਕਚਹਿਰੀ, ਮਾਲ ਅਫ਼ਸਰ ਦੀ ਕਚਹਿਰੀ, ਤਹਿਸੀਲਦਾਰ ਦੀ ਕਚਹਿਰੀ—ਕਿਧਰੇ ਵੀ ਵੇਖੋ ਆਮ ਲੋਕਾ ਨੂੰ ਮੁਕਦਮਿਆਂ ਪਿਛੇ ਕਈ ਕਈ ਦਿਨ ਧੱਕੇ ਖਾਣੇ ਪੈਂਦੇ ਹਨ। ਹਾਲਤ ਇਥੋਂ ਤੀਕਰ ਭੈੜੀ ਹੈ ਕਿ ਖੁਦ ਅਫ਼ਸਰ ਕੰਮ ਉਤੇ ਹਾਜ਼ਿਰ ਨਹੀਂ ਰਹਿੰਦੇ ਅਤੇ ਜਦੋਂ ਕਿਸੇ ਮੁਕਦਮੇ ਦੀ ਮਿਸਲ ਸਾਹਮਣੇ ਆ ਵੀ ਜਾਏ ਤੇ ਬਜਾਏ ਉਸ ਤੇ ਕੋਈ ਫੈਸਲਾ ਜਾਂ ਕਾਰਵਾਈ ਕਰਨ ਦੇ ਉਸ ਦੀ ਤਾਰੀਖ ਨੂੰ ਬਦਲ ਕੇ ਅਗਲੀ ਤਾਰੀਖ ਤੇ ਠੇਲ੍ਹ ਦਿੱਤਾ ਜਾਂਦਾ ਹੈ। ਅਜਿਹੇ cases ਵੀ ਮੌਜੂਦ ਹਨ ਜਿਨ੍ਹਾਂ ਵਿਚ ਤਿੰਨ ਤਿੰਨ ਸਾਲਾਂ ਤੋਂ ਲੋਕਾਂ ਦੇ ਮੁਕਦਮਿਆਂ ਤੇ ਤਾਰੀਖਾਂ ਉਤੇ ਤਾਰੀਖਾਂ ਪਾਈਆਂ ਜਾ ਰਹੀਆਂ ਹਨ। ਜਿਥੇ ਸਾਡੀ ਸਰਕਾਰ ਦਾ ਇਹ ਵਿਚਾਰ ਹੈ ਕਿ ਫੌਰੀ ਇਨਸਾਫ਼ ਦਿੱਤਾ ਜਾਏ, ਉਹ ਫ਼ੌਰੀ ਇਨਸਾਫ਼ ਦੇਣ ਦੀ ਕਾਰਵਾਈ ਨਹੀਂ ਕੀਤੀ ਜਾਂਦੀ। ਜਨਾਬ, ਮੈਂ ਅਰਜ਼ ਕਰਾਂ ਕਿ ਤਹਿਸੀਲਦਾਰ ਦੇ ਰੀਡਰ, ਡੀ ਸੀ. ਦੇ ਰੀਡਰ ਅਤੇ ਅਫ਼ਸਰ ਮਾਲ ਦੇ ਰੀਡਰ ਦੀ ਜਦ ਤੱਕ ਮੁੱਠੀ ਗਰਮ ਨ ਕੀਤੀ ਜਾਵੇ ਕੋਈ ਕੇਸ ਮੁਤਅੱਲਕਾ ਅਫ਼ਸਰ ਦੇ ਹਵਾਲੇ ਨਹੀਂ ਕੀਤਾ ਜਾਂਦਾ।

ਮੇਰੇ ਜ਼ਿਲੇ ਵਿਚ ਇਨ੍ਹਾਂ (revenue) ਰੈਵੇਨਿਊ ਅਫ਼ਸਰਾਂ ਦੇ ਵਿਰੁਧ ਇਕ ਸ਼ਿਕਾਇਤ ਪੈਦਾ ਹੋਈ। ਲੋਕਾਂ ਨੇ ਮੇਰੇ ਪਾਸ ਆ ਕੇ ਉਨ੍ਹਾਂ ਦੇ ਬਾਰੇ ਕਹਾਣੀਆਂ ਦਸੀਆਂ ਕਿ ਕਿਸ ਤਰੀਕੇ ਨਾਲ ਉਹ ਰਿਸ਼ਵਤ ਲੈਂਦੇ ਹਨ। ਮੈਂ ਅਸੈਂਬਲੀ ਵਿਚ ਸਵਾਲ ਭੇਜਿਆ ਕਿ ਸਰਕਾਰ ਮੈਨੂੰ ਦਸੇ ਕਿ ਰੈਵੇਨਿਊ ਅਫਸਰਾਂ ਦੇ ਰੀਡਰਾਂ ਦੀ ਕਿਸੇ ਇਕ ਥਾਂ ਤੇ ਰਹਿਣ ਦੀ ਕਿਤਨੀ ਮਿਆਦ ਹੁੰਦੀ ਹੈ? ਉਸ ਸਵਾਲ ਦੇ ਜਵਾਬ ਵਿਚ ਮੈਨੂੰ ਲਿਖਿਆ ਆਇਆ ਕਿ ਦੋ ਜਾਂ ਤਿੰਨ ਸਾਲ। ਫੇਰ ਮੈਂ ਪੁਛਿਆ ਕਿ ਜ਼ਿਲਾ ਕਪੂਰਥਲੇ ਦੇ ਰੈਵੇਨਿਊ ਅਫਸਰ ਦੇ ਰੀਡਰ ਉਥੇ ਕਿਤਨੀ ਦੇਰ ਤੋਂ ਲਗੇ ਹੋਏ ਹਨ। ਸਪੀਕਰ ਸਾਹਿਬ, ਉਸ ਦੇ ਜਵਾਬ ਵਿਚ ਪੰਜਾਂ ਰੀਡਰਾਂ ਬਾਰੇ ਤਾਂ information ਦਿੱਤੀ ਗਈ ਪਰ ਜਿਸ ਰੈਵੇਨਿਊ ਦੇ ਰੀਡਰ ਬਾਰੇ ਮੈਂ ਪੁਛਣਾ ਚਾਹੁੰਦਾ ਸਾਂ ਜਿਹੜਾ ਸੁਲਤਾਨਪੁਰ ਸਬ ਤਹਿਸੀਲ ਵਿਚ ਬੜੇ ਚਿਰ ਤੋਂ ਲਗਾ ਹੋਇਆ ਸੀ, ਉਸ ਬਾਰੇ ਮੈਨੂੰ information ਨਹੀਂ ਸੀ ਦਿੱਤੀ ਗਈ। ਇਸ ਤਰ੍ਹਾਂ information ਦੇਣ ਤੋਂ conceal ਕੀਤੀ ਜਾਂਦੀ ਹੈ। ਇਹ ਇਸ ਲਈ ਕੀਤਾ ਗਿਆ ਸੀ ਕਿਉਂਜੋ ਉਥੇ corruption ਦਾ ਅੱਡਾ ਬਣਿਆ ਹੋਇਆ ਸੀ। ਮੈਂ

ਚਾਹੁੰਦਾ ਹਾਂ ਕਿ ਇਸ ਗੱਲ ਦੀ enquiry ਕਰਾਈ ਜਾਵੇ ਕਿ ਉਹ information ਕਿਉਂ conceal ਕੀਤੀ ਗਈ ਸੀ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਸ ਹਾਊਸ ਵਿਚ ਜਿਹੜੇ ਸਾਡੇ ਸਵਾਲ ਆਉਂਦੇ ਹਨ ਉਨ੍ਹਾਂ ਦੇ ਪੁੱਛਣ ਦਾ ਮਤਲਬ ਇਹ ਹੁੰਦਾ ਹੈ ਕਿ ਉਨ੍ਹਾਂ ਸਬੰਧੀ ਜ਼ਰੂਰੀ ਵਾਕਫ਼ੀਅਤ ਹਾਸਲ ਕੀਤੀ ਜਾਵੇ ਅਤੇ ਇਸ ਦੇ ਅਲਾਵਾ ਜਿਹੜੇ ਪਬਲਿਕ ਸਬੰਧੀ cases pending ਹੋਣ ਉਨ੍ਹਾਂ ਸਬੰਧੀ information ਹਾਸਲ ਕੀਤੀ ਜਾਵੇ ਤਾਂ ਜੋ ਸੋਚਿਆ ਜਾਵੇ ਕਿ ਉਹ ਕਿਸ ਤਰ੍ਹਾਂ ਛੇਤੀ ਨਾਲ ਸਿਰੇ ਚੜ੍ਹਨ । ਪਿਛਲੇ ਦਿਨ ਇਥੇ ਜਿਸ ਵੇਲੇ ਗਵਰਨਰ ਦੇ ਐਡਰੇਸ ਤੇ ਬਹਿਸ ਹੋ ਰਹੀ ਸੀ ਤਾਂ ਇਕ ਸਾਥੀ ਨੇ administration ਤੇ ਇਹ ਇਲਜ਼ਾਮ ਲਗਾਇਆ ਸੀ ਕਿ ਜਿਤਨੀ ਦੇਰ ਤੱਕ ਕਿਸੇ ਅਰਜ਼ੀ ਜਾਂ ਕਾਗਜ਼ ਦੇ ਥਲੇ ਚਾਂਦੀ ਦੇ ਪਹੀਏ ਨਾ ਲਗਾਏ ਜਾਣ ਉਹ ਅਗ੍ਹਾਂ ਨੂੰ ਤੁਰਦਾ ਹੀ ਨਹੀਂ । ਮੈਂ ਅਰਜ਼ ਕਰਾਂਗਾ ਕਿ ਜੇਕਰ ਸਰਕਾਰ ਮੇਰੇ ਨਾਲ ਸਹਿਮਤ ਹੋਵੇ ਤਾਂ ਇਸ ਅਸੈਂਬਲੀ ਵਿਚ ਮੈਂਬਰ ਜਿਤਨੇ ਸਵਾਲ ਉਠਾਉਂਦੇ ਹਨ ਉਨ੍ਹਾਂ ਦੇ ਜਵਾਬ ਮਹਿਕਮੇ ਤੋਂ ਸਹੀ ਲੈ ਕੇ ਅਤੇ ਵਕਤ ਸਿਰ ਦੇਣ ਦਾ ਪ੍ਰਬੰਧ ਕਰ ਦੇਵੇ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨ ਨਾਲ ਲੋਕਾਂ ਦੀਆਂ ਜਿਹੜੀਆਂ ਤਕਲੀਫਾਂ ਰੋਜ਼ ਦਿਹਾੜੀ ਦੀਆਂ ਹੁੰਦੀਆਂ ਹਨ 50 ਫੀਸਦੀ ਦੂਰ ਹੋ ਜਾਣਗੀਆ । ਉਨ੍ਹਾਂ ਦੀਆਂ ਸ਼ਿਕਾਇਤਾਂ ਅਸਾਂ 50 ਫੀ ਸਦੀ ਸਵਾਲਾਂ ਰਾਹੀਂ ਦੂਰ ਕਰ ਸਕਦੇ ਹਾਂ । ਕਲ੍ਹ ਵੀ ਇਥੇ ਮੇਰੇ ਇਕ ਸਵਾਲ ਦਾ ਜਵਾਬ ਦਿੱਤਾ ਜਾ ਰਿਹਾ ਸੀ । ਮੇਰੇ ਅਸੈਂਬਲੀ ਦੇ ਉਸ ਸਵਾਲ ਨਾਲ ਸਰਕਾਰ ਦੇ ਖਜ਼ਾਨੇ ਨੂੰ 50 ਹਜ਼ਾਰ ਰੁਪਿਆ ਬੱਚ ਗਿਆ ਹੈ ਜਿਸ ਦਾ ਕਿ ਗਬਨ ਹੋ ਗਿਆ ਹੋਇਆ ਸੀ । ਮੇਰੇ ਉਸ Question ਦੇ ਕਰਨ ਨਾਲ ਉਸ ਮਾਮਲੇ ਦੀ ਪੜਤਾਲ ਹੋਈ । ਹਮੀਰਾ distillery ਨੇ ਉਸ ਸ਼ਰਾਬ ਦੀ export duty ਜਿਹੜੀ ਕਿ ਉਸ ਨੇ military ਨੂੰ ਸਪਲਾਈ ਕੀਤੀ ਹੋਈ ਸੀ ਦਾ refund ਭਾਰਤ ਸਰਕਾਰ ਕੋਲੋਂ ਵੀ ਲੈ ਲਿਆ ਹੋਇਆ ਸੀ ਤੇ ਨਾਲੇ ਪੈਪਸੂ ਸਰਕਾਰ ਕੋਲੋਂ ਵੀ ਲੈ ਲਿਆ ਹੋਇਆ ਸੀ । ਮੇਰੇ ਸਵਾਲ ਦੇ ਆਉਣ ਦੇ ਪਿਛੋਂ ਸਰਕਾਰ ਨੇ ਉਸ ਦਾ ਪਤਾ ਕੀਤਾ ਅਤੇ ਸਾਰੀ ਚੀਜ਼ ਦੀ enquiry ਕਰਾ ਕੇ ਰੁਪਿਆ ਵਸੂਲਨ ਦੀ ਕੋਸ਼ਸ਼ ਕੀਤੀ ਹੈ ਜਿਸ ਵਿਚੋਂ 10 ਹਜ਼ਾਰ ਰੁਪਿਆ refund ਹੋ ਚੁਕਿਆ ਹੈ ਅਤੇ 11 ਹਜ਼ਾਰ ਹੋਰ ਵਸੂਲਨ ਦੀ ਕੋਸ਼ਸ ਕੀਤੀ ਜਾ ਰਹੀ ਹੈ ਇਸੇ ਤਰ੍ਹਾਂ ਬਾਕੀ ਰੁਪਿਆ ਵੀ ਵਸੂਲ ਕੀਤਾ ਜਾਵੇਗਾ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਕੋਸ਼ਿਸ਼ ਕਰੇ ਕਿ ਸਾਡੇ ਸਵਾਲਾਂ ਦਾ ਜਵਾਬ ਠੀਕ ਠੀਕ ਅਤੇ ਵੇਲੇ ਸਿਰ ਦਿੱਤੇ ਜਾਣ ਦਾ ਪ੍ਰਬੰਧ ਕੀਤਾ ਜਾਵੇ । ਸਵਾਲ ਕਰ ਕੇ ਕੋਈ information ਲੈਣ ਦਾ ਸਾਡਾ right ਹੈ । ਜੇਕਰ ਵਜ਼ੀਰ ਸਾਹਿਬਾਨ ਸਾਨੂੰ ਇਨ੍ਹਾਂ ਦੇ ਜਵਾਬ ਠੀਕ ਠੀਕ ਦਿਲਾਉਣ ਦੀ ਕੋਸ਼ਿਸ਼ ਕਰਨ ਤਾਂ ਅਸਾਂ ਇਸ ਦੀ administration ਨੂੰ ਸੁਹਣਾ, ਸੁਚੱਜਾ ਅਤੇ ਸੁਖਲਾ ਬਣਾਉਣ ਵਿਚ ਸਰਕਾਰ ਦੀ ਕਾਫੀ ਮਦਦ ਕਰ ਸਕਦੇ ਹਾਂ । ਸਪੀਕਰ ਸਾਹਿਬ ਲੋਕ ਦਰਖਾਸਤਾਂ ਭੇਜਦੇ ਹਨ ਪਰ ਉਨ੍ਹਾਂ ਨੂੰ ਉਨ੍ਹਾਂ ਦਾ ਜਵਾਬ ਤੱਕ ਵੀ ਨਹੀਂ ਆਉਂਦਾ । ਇਸ ਸਿਲਸਿਲੇ ਵਿਚ ਮੈਂ ਸਰਕਾਰ ਨੂੰ ਤਜਵੀਜ਼ ਕਰਾਂਗਾ ਅਤੇ ਆਪਣੇ ਵਜ਼ੀਰ ਸਾਹਿਬਾਨ ਅਗੇ ਬੇਨਤੀ ਕਰਾਂਗਾ ਕਿ ਉਹ ਆਪਣੇ ਆਪਣੇ ਮਹਿਕਮਿਆਂ ਨੂੰ ਹੁਕਮ ਦੇਣ ਕਿ ਜਿਸ ਵੇਲੇ ਵੀ ਕਿਸੇ ਸਾਇਲ ਦੀ ਦਰਖਾਸਤ ਪਹੁੰਚੇ ਉਸ ਨੂੰ acknowledge ਕੀਤਾ ਜਾਵੇ ਅਤੇ ਉਸ ਦੇ ਭੇਜਣ ਵਾਲੇ ਨੂੰ ਦਸਿਆ ਜਾਵੇ ਕਿ ਉਸ ਦੇ ਕਾਗਜ਼ ਫਲਾਂ ਫਲਾਂ ਮਹਿਕਮੇ ਨੂੰ ਭੇਜੇ ਗਏ ਹਨ ਤਾਕਿ ਉਹ ਉਸ ਨੂੰ pursue ਕਰ ਸਕੇ । ਮੈਨੂੰ ਆਸ ਹੈ ਕਿ ਇਸ ਤਰੀਕੇ ਨਾਲ ਲੋਕਾਂ ਦੇ ਦਿਲਾਂ ਵਿਚ ਜਿਹੜੀ ਸਰਕਾਰ ਬਾਰੇ ਬੇਵਿਸ਼ਵਾਸੀ ਹੋ ਰਹੀ ਹੈ ਉਹ ਦੂਰ ਹੋ

**श्री सुमेर सिंह** : बहुत अच्छा जनाब, मैं इसे छोड़ देता हूं ।

इस के अलावा, जनाब, मैं यह अर्ज़ करना चाहता हूं कि गवर्नमेंट ने जो B.D.Os. लगाए हैं उन को एक कार दी जाती है जिस का इस्तेमाल वे इस तरीके से करते हैं कि एक साल में उस की लाइफ़ खत्म हो जाती है । इस के अलावा उनका तीन हज़ार का टी.ए. का बजट होता है । मैं समझता हूं कि अगर B. D. O. की बजाए तहसीलदार को यह काम दे दिया जावे और उसको एक नायब तहसीलदार की पोस्ट create कर के दे दी जाए तो सारा काम अच्छी तरह से चल सकता है, क्योंकि B. D. Os. अपने रसूख से कोई काम नहीं करवा सकते और उन्हें अपने काम के लिए तहसीलदार और थानेदार की मदद लेनी पड़ती है । इसलिए मैं गुज़ारिश करूंगा कि B. D. O. की पोस्ट हटा कर एक नायब तहसीलदार और बढ़ा दिया जाए ।

**अध्यक्ष महोदय** : यह कहां से आ गया । यह जनरल ऐडमिनिस्ट्रेशन में नहीं आता। (How does it arise here ? It does not come under General Administration) .

**श्री सुमेर सिंह** : इस के अलावा मैं यह कहना चाहता हूं कि ज्यूडीशरी को एग्ज़ैक्टिव से अलहदा किया गया है । इस के बारे में बहुत सी बातें इन्होंने अपने हाथ में रखी हैं । लेकिन दरअसल बहुत से इख्तयारात इन magistrates के मुतल्लिक अभी हाई-कोर्ट को ट्रांसफर नहीं किए गए हैं । Judicial मैजिस्ट्रेट हाई कोर्ट के तहत नहीं किए गए हैं । उनकी तबदीलियां भी गवर्नमेंट करती है । मैं अर्ज़ करूंगा कि ज्यूडीशरी को एग्ज़ैक्टिव से बिल्कुल अलहदा कर दिया जाए और हाईकोर्ट के मातहत कर दिया जावे ।

इस के अलावा मैं यह अर्ज़ करना चाहता हूं कि जो रकम इलाका की डिवैल्पमेंट पर खर्च की जाती है और जो तकावी लोगों को दी जाती है उस की वसूली एक साल में हो जाती है लेकिन कूएं बनाने के लिये सीमेंट नहीं मिलता.........

**अध्यक्ष महोदय** : इस डिमांड से तकावी का कोई ताल्लुक नहीं है । (This demand has got nothing to do with the Taccavi loans.)

**पंडित श्री राम शर्मा** : On a point of order, Sir. स्पीकर साहिब, मैं इस मामले पर आप की रूलिंग चाहता हूं कि जेनरल एडमिनिस्ट्रेशन के नीचे मिनिस्टरों की तनखाहें आती हैं कि उनकी तनखाहें मंजूर की जाएं; तो इस सिलसिला में मैं आप से दरियाफ्त करना चाहता हूं कि उन का काम, उन का महकमा under discussion आ सकता है या नहीं ।

**अध्यक्ष महोदय** : यह नए पंखे लगे हैं, इन की आवाज़ में आप की आवाज़ सुनाई नहीं दी । बराए मेहरबानी दोबारा बोलें । (New fans have been fitted and in their shrill sound the voice of the hon. Member has not been audible to me. He may please repeat his observation.)

**पंडित श्री राम शर्मा** : स्पीकर साहिब, गुज़ारिश यह है कि जनरल ऐडमिनिस्ट्रेशन के मातहत हम इस बात पर बहस करते हैं कि आया मिनिस्टरों को जो तनखाहें मिलती हैं वह मन्ज़ूर की जाएं या न की जाएं। इस सिलसिले में उन का काम, उन का महकमा under discussion आ सकते हैं और कोई भी मेम्बर उस पर बहस कर सकता है.....

**अध्यक्ष महोदय** : मैं समझता हूं कि मिनिस्टरों पर डिस्कशन उन के महकमे के बारे में डीमांड पर बहस के वक्त हो सकती है। (I think the discussion on the work of the Ministers in relation to the departments under their control can be made when the demands relating to those departments are under consideration.)

**पंडित श्री राम शर्मा** : मैं पिछले 20 साल के तजरुबा से कह सकता हूं कि जनरल-डिस्कशन के वक्त ऐसा होता रहा है।

**अध्यक्ष महोदय** : यह ठीक नहीं है। (This is not correct.)

**श्री सुमेर सिंह** : इस के अलावा मैं यह अर्ज़ करना चाहता हूं कि एक तहसीलदार को घोड़े का अलाउंस मिलता है जो कि 30 या 40 रु० माहवार होता है। जब मिनिस्टरों को कारें मिली हुई हैं तो क्या वजह है कि उन्हें halting allowance दिया जाता है? यह नहीं दिया जाना चाहिए (*Laughter*)। (घंटी की आवाज़)

मैं, जनाब. अर्ज़ करूंगा............... ।

**अध्यक्ष महोदय** : घंटी की आवाज़ आप तक पहुंचती है या नहीं? (Does the hon. Member hear the sound of the bell or not?)

**श्री सुमेर सिंह** : जनाब, मैं सिर्फ एक बात और अर्ज़ करना चाहता हूं कि सरकार एक तरफ wild animals को मारने के लिए अलग रुपया लेती है लेकिन इस के अलावा shooting licence के 15 रु० और लेती है। मैं गुज़ारिश करूंगा कि उन्हें शूटिंग लाइसेंस लेने के लिए मजबूर न किया जाए।

**ਜੱਥੇਦਾਰ ਇੰਦਰ ਸਿੰਘ ਲਹਿਰੀ** (ਪੱਕਾ ਕਲਾਂ, ਜੇਨਰਲ) : ਸਪੀਕਰ ਸਾਹਿਬ, ਮੈਂ ਕੁਝ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੇ ਇਸ ਸੂਬੇ ਵਿਚ ਜਿਹੜਾ ਸੜਕਾਂ ਦਾ ਜਾਲ ਬਛਾਇਆ ਹੈ ਉਹ ਸ਼ਲਾਘਾ ਯੋਗ ਹੈ। ਪਰ ਮੈਨੂੰ ਇਹ ਵੀ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸੜਕਾਂ ਉਥੇ ਨਹੀਂ ਬਣਾਈਆਂ ਗਈਆਂ ਜਿੱਥੇ ਆਵਾ ਜਾਈ ਦੇ ਸਾਧਨ ਨਹੀਂ। ਸਰਕਾਰ ਨੇ ਇਸ ਪਾਸੇ ਬਿਲਕੁਲ ਧਿਆਨ ਨਹੀਂ ਦਿੱਤਾ।

**अध्यक्ष महोदय** : आज Demand No. 10 पर बहस हो रही है इस में मिनिस्टरों की तनखाहें, सैक्रेटेरियट, Development की स्कीमें, पब्लिक सर्विस कमीशन, Anti-Corruption Department वगैरह शामिल हैं। (Today Demand No. 10 is under discussion. It includes the salaries of Ministers, provisions for Secretariat, Development Schemes, Public Service Commission, Anti-Corruption Department etc.)

ਜੱਥੇਦਾਰ ਇੰਦਰ ਸਿੰਘ ਲਹਿਰੀ : ਉਸ ਦਿਨ ਆਪ ਨੇ ਮੈਨੂੰ ਬੋਲਣ ਵਾਸਤੇ ਵਕਤ ਨਹੀਂ ਸੀ ਦਿੱਤਾ ।

**अध्यक्ष महोदय** : अगर आप सड़कों के बारे में कुछ कहना चाहते हैं तो मैं आप को उस रोज़ time दूंगा जब P. W. D. की Demand पर बहस होगी । (If the hon. Member wants to say something about roads, then he will be given time to speak on the day when the Demand relating to P.W.D. is discussed in the House.)

ਜੱਥੇਦਾਰ ਇੰਦਰ ਸਿੰਘ ਲਹਿਰੀ : ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜ਼ਿਮੀਦਾਰਾਂ ਤੇ ਟੈਕਸ ਬਹੁਤ ਲੱਗੇ ਹੋਏ ਹਨ । ਜਦੋਂ ਉਹ ਆਪਣੀ ਜਿਨਸ ਸ਼ਹਿਰ ਵਿਚ ਲਿਆਉਂਦੇ ਹਨ ਤਾਂ ਉਨ੍ਹਾਂ ਕੋਲੋਂ ਟੈਕਸ ਵਸੂਲ ਕੀਤਾ ਜਾਂਦਾ ਹੈ । ਇਸੇ ਤਰ੍ਹਾਂ ਮੁਰੱਬਾ ਬੰਦੀ.......

**अध्यक्ष महोदय** : माननीय मैम्बर Demand No. 10 पर नहीं बोल रहे । जब इन महकमों की Demands पर बहस होगी तो मैं उन को बोलने का मौका दूंगा । (The hon. Member is not speaking on Demand No. 10. I will give him time to speak when Demands relating to these Departments are discussed by the House.)

ਸਰਦਾਰ ਰਾਮ ਦਿਆਲ ਸਿੰਘ (ਲੁਧਿਆਣਾ ਦੱਖਣ): ਸਪੀਕਰ ਸਾਹਿਬ, ਮੈਂ ਇਸ General Administration ਦੀ ਮਦ ਹੇਠ ਜਿਹੜੀ 2,78, 63, 200 ਰੁਪਏ ਦੀ ਮੰਗ ਕੀਤੀ ਗਈ ਹੈ, ਦੇ ਸੰਬੰਧ ਵਿਚ ਕੁਝ ਅਰਜ਼ ਕਰਨੀ ਚਾਹੁੰਦਾ ਹਾਂ । ਇਸ ਤੋਂ ਪਹਿਲਾਂ ਕਿ ਮੈਂ ਇਸ ਬਾਰੇ ਆਪਣੇ ਵਿਚਾਰ ਹਾਊਸ ਦੇ ਸਾਮਣੇ ਰੱਖਾਂ, ਮੈਂ ਕਹਿਣਾ ਚਾਹੁੰਦਾ ਹਾਂ ਕਿ Opposition Benches ਤੇ ਬੈਠਣ ਵਾਲੇ, ਮੇਰੇ ਭਾਈਆਂ ਨੇ ਆਪਣੀਆਂ ਤਕਰੀਰਾਂ ਵਿਚ exaggeration ਤੇ ਗਲਤ ਬਿਆਨੀ ਕੀਤੀ ਹੈ । ਮੇਰੇ ਮਾਨਯੋਗ ਮੈਂਬਰ ਚੰਦਰ ਭਾਨ ਜੀ ਨੇ ਆਪਣੀ ਤਕਰੀਰ ਨੂੰ ਸ਼ੁਰੂ ਕਰਦਿਆਂ ਹੋਇਆਂ ਕਿਹਾ ਕਿ ਇਸ ਸਟੇਟ ਵਿਚ ਕਮਾਉਂਦਾ ਕੋਈ ਹੈ ਤੇ ਖਾਂਦਾ ਕੋਈ ਹੈ । ਅਸਲ ਵਿਚ ਮੇਰੇ ਮਿਤਰ ਇਸ ਹਾਊਸ ਦਾ ਮੈਂਬਰ ਹੋਣ ਦੇ ਨਾਤੇ ਜੋ ਕੁਝ ਮਰਜ਼ੀ ਹੋਵੇ ਕਹਿ ਦਿੰਦੇ ਹਨ । ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਟੇਟ ਵਿਚ ਕੋਈ ਇਹੋ ਜਿਹਾ ਆਦਮੀ ਨਹੀਂ ਜਿਸ ਨੂੰ ਪਤਾ ਨਾ ਹੋਵੇ ਕਿ ਉਹ ਆਪਣੇ ਖਾਣ ਲਈ ਕਮਾਉਂਦਾ ਹੈ । ਮੈਂ ਮੰਨਦਾ ਹਾਂ ਕਿ distribution of wealth ਵਿਚ inequality ਹੈ ਪਰ ਮੈਂ ਇਹ ਮੰਨਣ ਲਈ ਤਿਆਰ ਨਹੀਂ ਕਿ ਇਥੇ ਕੋਈ ਇਹੋ ਜਿਹਾ ਵਿਅਕਤੀ ਹੈ ਜਿਸ ਨੂੰ ਇਹ ਪਤਾ ਨਾ ਹੋਵੇ ਕਿ ਉਹ ਆਪਣੇ ਖਾਣ ਲਈ ਕਮਾਉਂਦਾ ਹੈ । ਇਸ ਦੇ ਅਲਾਵਾ ਉਨ੍ਹਾਂ ਨੇ ਕਿਹਾ ਕਿ ਸਰਕਾਰ ਲੋਕਾਂ ਦੀ ਆਵਾਜ਼ ਨੂੰ suppress ਕਰਨਾ ਚਾਹੁੰਦੀ ਹੈ । ਮੈਂ ਹੈਰਾਨ ਹਾਂ ਕਿ ਉਨ੍ਹਾਂ ਨੇ ਇਹ ਇਤਰਾਜ਼ ਕਿਵੇਂ ਕੀਤਾ ਹੈ । ਹਿੰਦੁਸਤਾਨ ਦੀ Constitution ਦੇ ਮੁਤਾਬਿਕ ਹਰ ਇਕ ਵਿਅਕਤੀ ਨੂੰ ਤਕਰੀਰ ਦੀ ਖੁਲ੍ਹ ਤੇ ਆਜ਼ਾਦੀ ਦਿੱਤੀ ਗਈ ਹੈ । ਇਸ ਗੱਲ ਤੋਂ ਕਿਵੇਂ ਇਨਕਾਰ ਕੀਤਾ ਜਾ ਸਕਦਾ ਹੈ । ਇਸ ਤਰ੍ਹਾਂ ਨਾਲ ਹਾਊਸ ਵਿਚ exaggerated ਤਰੀਕੇ ਨਾਲ ਗੱਲਾਂ ਕਰਨੀਆਂ ਚੰਗੀਆਂ ਨਹੀਂ ਲਗਦੀਆਂ ।

ਫੇਰ, ਸਪੀਕਰ ਸਾਹਿਬ, ਮੇਰੇ ਮਾਨਯੋਗ ਮਿੱਤਰ ਸ਼੍ਰੀ ਸੱਭਰਵਾਲ ਨੇ Upper House ਦਾ ਜ਼ਿਕਰ ਕੀਤਾ ਸੀ। ਜਿਥੋਂ ਤੱਕ Upper House ਦਾ ਤਅੱਲੁਕ ਹੈ, ਮੈਂ ਸਮਝਦਾ ਹਾਂ ਕਿ ਜਦੋਂ ਤੱਕ ਇਸ ਸਟੇਟ ਵਿਚ ਲਾਇਲਮੀ ਹੈ ਤੇ ਇਸ ਹਾਉਸ ਵਿਚ ਬਹੁਤ ਸਾਰੇ ਮੈਂਬਰ ਪੜ੍ਹੇ ਲਿਖੇ ਨਹੀਂ ਆਉਂਦੇ ਓਦੋਂ ਤੱਕ ਮੈਂ ਮਹਿਸੂਸ ਕਰਦਾ ਹਾਂ ਕਿ Upper House ਦੀ necessity ਹੈ। (Voices): ਕੀ ਅਸੀਂ ਅਨਪੜ੍ਹ ਹਾਂ ?)

**ਸਰਦਾਰ ਰਾਜਿੰਦਰ ਸਿੰਘ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੂੰ ਇਹ ਲਫਜ਼ ਵਾਪਸ ਲੈਣੇ ਚਾਹੀਦੇ ਹਨ। It is an insult of the House.

**Mr. Speaker**: The hon. Member should avoid using such words.

**ਸਰਦਾਰ ਰਾਮ ਦਿਆਲ ਸਿੰਘ :** ਸਪੀਕਰ ਸਾਹਿਬ, ਜਿਥੋਂ ਤੱਕ Upper House ਦਾ ਤਅੱਲੁੱਕ ਹੈ, ਮੌਜੂਦਾ ਚੀਫ਼ ਮਨਿਸਟਰ ਤੇ ਇਸ ਤੋਂ ਪਹਿਲੇ ਚੀਫ਼ ਮਨਿਸਟਰ Upper House ਦੇ ਮੈਂਬਰਾਂ ਦੀਆਂ speeches ਨੂੰ appreciate ਕਰਦੇ ਰਹੇ ਹਨ। ਮੈਂ ਸਮਝਦਾ ਹਾਂ ਕਿ Upper House ਸਾਨੂੰ ਚੰਗੀ advice ਦਿੰਦਾ ਹੈ, ਇਸ ਲਈ ਇਸ ਨੂੰ ਕਾਇਮ ਰੱਖਣ ਦੀ ਲੋੜ ਹੈ। ਇਸ ਦੇ ਅਲਾਵਾ ਮੇਰੇ ਮਾਨਯੋਗ ਮਿੱਤ੍ਰ ਸੱਭਰਵਾਲ ਤੇ ਚੌਧਰੀ ਬਲਬੀਰ ਸਿੰਘ ਨੇ services ਵਿਚ communalism ਦਾ ਜ਼ਿਕਰ ਕੀਤਾ ਹੈ। ਮੈਂ ਸਮਝਦਾ ਹਾਂ ਕਿ Regional Formula ਬਣਨ ਦੇ ਬਾਅਦ communalism ਨਾ ਸਿਰਫ services ਦੇ ਦਿਮਾਗ ਵਿਚੋਂ ਬਲਕਿ ਸਾਰੀ ਸਟੇਟ ਦੇ ਲੋਕਾਂ ਦੇ ਦਿਮਾਗ ਤੋਂ ਲੱਥ ਗਿਆ ਹੈ। Communalism is dead now, ਤੇ ਇਸ ਨੂੰ ਭੜਕਾਉਣ ਵਾਲਿਆਂ ਦਾ once for all ਇਲਾਜ ਹੋ ਗਿਆ ਹੈ।

ਸਪੀਕਰ ਸਾਹਿਬ, ਇਸ ਦੇ ਅਲਾਵਾ ਜਿਹੜੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਇਸ ਸਟੇਟ ਦੇ ਵਡਿਆਂ ਵਡਿਆਂ ਅਫਸਰਾਂ ਅਰਥਾਤ Judges, Commissioners, Secretaries ਅਤੇ ਪੁਲਿਸ ਦੇ high officers ਦੀ ਤਨਖਾਹ ਬਹੁਤ ਜ਼ਿਆਦਾ ਹੈ। ਇਹ ਅਫਸਰ 2,500 ਤੋਂ ਲੈਕੇ 4,000 ਰੁਪਏ ਤੱਕ ਮਾਹਵਾਰ ਤਨਖਾਹ ਲੈਂਦੇ ਹਨ। ਮੌਜੂਦਾ ਹਾਲਾਤ ਦੇ ਅਨੁਸਾਰ ਮੈਂ ਸਮਝਦਾ ਹਾਂ ਕਿ ਇਹ ਤਨਖਾਹ ਬਹੁਤ ਜ਼ਿਆਦਾ ਹੈ। ਇਨ੍ਹਾਂ ਅਫਸਰਾਂ ਨੂੰ ਚਾਹੀਦਾ ਹੈ ਕਿ ਉਹ voluntarily ਆਪਣੀਆਂ ਤਨਖਾਹਾਂ ਵਿਚ ਕਟੌਤੀ ਕਰਕੇ ਵੱਧ ਤੋਂ ਵੱਧ 1,000 ਜਾਂ 1,200 ਰੁਪਏ ਮਾਹਵਾਰ ਤਨਖਾਹ ਲੈਣੀ ਸਵੀਕਾਰ ਕਰਨ। ਜੇ ਸਰਕਾਰ ਸਹੀ ਮਾਇਨਿਆਂ ਵਿਚ Socialistic Pattern of Society ਕਾਇਮ ਕਰਨਾ ਚਾਹੁੰਦੀ ਹੈ ਤਾਂ ਉਸ ਦਿਆਂ ਅਫਸਰਾਂ ਨੂੰ ਸਭ ਤੋਂ ਪਹਿਲਾਂ ਇਹ spirit show ਕਰਨੀ ਚਾਹੀਦੀ ਹੈ। ਗੌਰਮੈਂਟ ਮਸ਼ੀਨਰੀ ਦੇ ਬਾਰੇ ਇਹ ਕਿਹਾ ਗਿਆ ਹੈ ਕਿ ਇਹ ਬੜੀ rusty ਹੋਈ ਹੈ। ਇਸ ਸਿਲਸਲੇ ਵਿਚ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅੱਜ ਕੱਲ ਲੋਕਾਂ ਨੇ ਆਪਣੇ ਸਰਕਾਰੀ ਕੰਮ ਕਰਵਾਉਣ ਵਾਸਤੇ M.L.A.s ਨੂੰ Agency ਬਣਾਇਆ ਹੋਇਆ ਹੈ। ਉਨ੍ਹਾਂ ਨੂੰ ਯਕੀਨ ਹੋ ਗਿਆ ਹੈ ਕਿ ਸਰਕਾਰੀ ਕੰਮ ਆਪਣੇ ਆਪ ਨਹੀਂ ਹੋ ਸਕਦਾ। ਇਹ ਹੀ ਵਜ੍ਹਾ ਹੈ ਕਿ ਅਸੀਂ ਵੇਖਦੇ ਹਾਂ ਕਿ ਸੈਂਕੜੇ ਆਦਮੀ ਕਿਸੇ ਨਾ ਕਿਸੇ M.L.A. ਨੂੰ ਲੈਕੇ ਆਪਣਾ ਕੰਮ ਕਰਵਾਉਣ ਲਈ ਚੀਫ਼ ਮਨਿਸਟਰ ਦੇ office ਅਗੇ ਜਮ੍ਹਾ ਹੁੰਦੇ ਹਨ। ਇਸ ਲਈ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਇਸ ਪਾਸੇ ਆਪਣਾ ਧਿਆਨ ਦੇਣ। ਅਫਸਰਾਂ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਉਹ ਜਨਤਾ ਦੇ ਸੇਵਕ ਹਨ ਤੇ ਉਨ੍ਹਾਂ ਨੂੰ ਇਸ spirit ਨਾਲ ਕੰਮ ਕਰਨਾ

[ਸਰਦਾਰ ਰਾਮ ਦਿਆਲ ਸਿੰਘ]
ਚਾਹੀਦਾ ਹੈ । ਇਹ ਨਹੀਂ ਕਿ ਸਰਕਾਰੀ ਮਸ਼ੀਨਰੀ ਉਸ ਵੇਲੇ ਹਰਕਤ ਵਿਚ ਆਏ ਜਦੋਂ ਕੋਈ M.L.A. ਆ ਕੇ ਅਫਸਰਾਂ ਨੂੰ ਹਲੂਣਾ ਦੇਵੇ । ਮੇਰੇ ਇਕ ਭਾਈ ਨੇ ਕਿਹਾ ਸੀ ਕਿ Judiciary Executive ਤੋਂ ਅਲਹਿਦਾ ਹੋਣੀ ਚਾਹੀਦੀ ਹੈ । ਇਸ ਸੰਬੰਧ ਵਿਚ ਮੇਰਾ ਤਲਖ ਤਜਰੁਬਾ ਹੈ ਕਿ high officers ਲੋਕਾਂ ਨੂੰ ਇਨਸਾਫ਼ ਦੁਆਉਣ ਵਿਚ ਰੋੜਾ ਅਟਕਾਉਂਦੇ ਹਨ । ਕਈ ਵਾਰ ਉਹ ਮਾਤਹਿਤ ਅਫਸਰਾਂ ਨੂੰ ਇਸ਼ਾਰਾ ਕਰਕੇ ਗਲਤ ਫੈਸਲੇ ਕਰਵਾ ਦਿੰਦੇ ਹਨ । ਇਸ ਲਈ ਇਹ ਜ਼ਰੂਰੀ ਚੀਜ਼ ਹੈ ਕਿ Judiciary Executive ਤੋਂ ਅਲਹਿਦਾ ਹੋਵੇ । Pepsu ਵਿਚ Judicial Magistrates ਅਲਹਿਦਾ ਸਨ । ਸਾਨੂੰ ਵੀ ਉਹ ਹੀ ਤਰੀਕਾ ਇਥੇ ਇਖਤਿਆਰ ਕਰਨਾ ਚਾਹੀਦਾ ਹੈ ਤੇ Judiciary Executive ਤੋਂ ਤੁਰਤ ਹੀ ਅਲਹਿਦਾ ਕਰ ਦੇਣੀ ਚਾਹੀਦੀ ਹੈ ।

ਇਸ ਦੇ ਅਲਾਵਾ, ਸਪੀਕਰ ਸਾਹਿਬ, ਮੈਂ ਕੁਝ ਸ਼ਬਦ Prosecuting Sub-Inspectors ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ । ਇਨ੍ਹਾਂ ਦਾ ਗਰੇਡ ਭਾਵੇਂ ਸਰਕਾਰ ਨੇ ਹੁਣੇ revise ਕੀਤਾ ਹੈ ਪਰ ਫੇਰ ਵੀ ਉਹ ਸੰਤੁਸ਼ਟ ਨਜ਼ਰ ਨਹੀਂ ਆਉਂਦੇ । ਇਹ ਹੀ ਵਜ੍ਹਾ ਹੈ ਕਿ ਉਹ ਨੌਕਰੀ ਛੱਡ ਕੇ practice ਸ਼ੁਰੂ ਕਰਨ ਦੇ ਆਮਾਦਾ ਹੋ ਜਾਂਦੇ ਹਨ । ਜੇ ਉਨ੍ਹਾਂ ਨਾਲ ਸਰਕਾਰ ਇਨਸਾਫ਼ ਕਰਨਾ ਚਾਹੁੰਦੀ ਹੈ ਤਾਂ ਉਸ ਨੂੰ ਇਨ੍ਹਾਂ ਦੀਆਂ posts ਨੂੰ gazetted ਕਰ ਦੇਣਾ ਚਾਹੀਦਾ ਹੈ ।

ਦੂਜੀ ਚੀਜ਼ ਇਕ ਹੋਰ ਮੈਂ P. S. Is. ਦੇ ਸਿਲਸਲੇ ਵਿਚ ਅਰਜ਼ ਕਰਨਾ ਚਾਹੁੰਦਾ ਹਾਂ । ਉਹ ਇਹ ਹੈ ਕਿ ਇਸ ਵੇਲੇ ਉਹ S. P. ਦੇ under ਹਨ । ਇਹ ਚੀਜ਼ ਨਹੀਂ ਹੋਣੀ ਚਾਹੀਦੀ । ਪੁਲਿਸ ਕਈ fabricated ਅਤੇ false cases ਲੈਂਦੀ ਹੈ ਜਿਹੜੇ P. S.Is. ਨੂੰ ਅਪਣੀ ਜ਼ਮੀਰ ਦੇ ਖਿਲਾਫ਼ ਅਦਾਲਤਾਂ ਵਿਚ ਪੇਸ਼ ਕਰਨੇ ਪੈਂਦੇ ਹਨ । ਮੈਂ ਸਮਝਦਾ ਹਾਂ ਕਿ ਜਿੰਨੀ ਦੇਰ ਤਕ ਉਹ S. Ps. ਦੇ under work ਕਰਦੇ ਹਨ, ਕੇਸ ਅਸਲੀ ਰੂਪ ਵਿੱਚ ਪੇਸ਼ ਨਹੀਂ ਕੀਤੇ ਜਾ ਸਕਦੇ । ਇਹ ਸ਼ਬਦ ਕਹਿ ਕੇ ਮੈਂ ਬੈਠ ਜਾਂਦਾ ਹਾਂ ਅਤੇ ਆਪ ਦਾ ਧਨਵਾਦ ਕਰਦਾ ਹਾਂ ।

**ਸਰਦਾਰ ਹਰਗੁਰਨਾਦ ਸਿੰਘ :** ਜਨਾਬ ਨੇ ਪਹਿਲਾਂ ਇਹ ਕਿਹਾ ਸੀ ਕਿ ਹੁਣ ਉਨ੍ਹਾਂ ਮੈਂਬਰ ਸਾਹਿਬਾਨ ਨੂੰ ਟਾਈਮ ਮਿਲੇਗਾ ਜਿਹੜੇ ਪਹਿਲਾਂ ਨਹੀਂ ਬੋਲ ਸਕੇ । ਮੈਂ ਆਪਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ :** ਠੀਕ ਹੈ । Opposition ਨੂੰ ਇਹ apply ਨਹੀਂ ਕਰੇਗਾ ।
(That is true. But it will not apply to the Opposition.)

**ਸ੍ਰੀ ਜਗਤ ਨਾਰਾਇਣ ਚੋਪੜਾ** (ਜਲੰਧਰ ਸ਼ਹਿਰ, ਦੱਖਣ-ਪਛਮੀ): ਸਪੀਕਰ ਸਾਹਿਬ, ਦੋ ਦਿਨਾਂ ਤੋਂ ਇਸ ਡਿਮਾਂਡ ਨੰ: 10 ਤੇ ਬਹਿਸ ਚਲ ਰਹੀ ਹੈ । ਇਸ ਸਿਲਸਲੇ ਵਿਚ ਮੈਂ ਆਪਦੀ ਵਸਾਤਤ ਨਾਲ ਦੋ ਤਿੰਨ ਸੁਝਾਓ ਮੁਖ ਮੰਤ੍ਰੀ ਜੀ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ । Law and order ਦੇ ਮੁਤੱਲਕ ਬਹੁਤ ਕੁੱਝ ਕਿਹਾ ਗਿਆ ਹੈ । ਕੁੱਝ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ law and order ਬਹੁਤ ਚੰਗਾ ਚਲ ਰਿਹਾ ਹੈ ਅਤੇ ਕੁਝ ਨੇ ਕਿਹਾ ਹੈ ਕਿ ਚੰਗਾ ਨਹੀਂ ਚਲ ਰਿਹਾ । ਮੈਂ ਇਸ ਸਿਲਸਲੇ ਵਿਚ ਇਕ ਖਾਸ ਚੀਜ਼ ਆਪ ਦੀ ਵਸਾਤਤ ਨਾਲ ਮੁਖ ਮੰਤ੍ਰੀ ਜੀ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ ।

ਇਸ ਵਕਤ ਸੀ ਕਿ ਦਿੱਲੀ ਵਿਚ ਚੀਫ ਕਮਿਸ਼ਨਰ, ਚੀਫ਼ ਸੈਕ੍ਰਟਰੀ ਅਤੇ ਡਿਪਟੀ ਕਮਿਸ਼ਨਰ ਵੀ ਪੰਜਾਬ ਦੇ ਆਈ. ਸੀ. ਐਸ. ਅਫਸਰਾਂ ਵਿੱਚੋਂ ਲਾਏ ਜਾਂਦੇ ਸਨ । ਹੁਣ ਤੱਕ ਉਥੋਂ ਦਾ ਸੀਨੀਅਰ ਸੁਪਰਿੰਟੈਂਡੈਂਟ ਪੁਲਿਸ ਵੀ ਪੰਜਾਬ ਦਾ ਅਫਸਰ ਰਿਹਾ ਹੈ । ਪਿਛਲੇ ਦਿਨਾਂ ਵਿਚ ਜੋ ਵਾਰਦਾਤਾਂ ਦਿੱਲੀ ਵਿਚ ਹੁੰਦੀਆਂ ਰਹੀਆਂ ਹਨ ਉਨ੍ਹਾਂ ਦੇ ਮਦੇਨਜ਼ਰ ਸੈਂਟਰਲ ਗੌਰਮਿੰਟ ਨੇ ਸਾਡੇ ਸੁਪਰਿੰਟੈਂਡੈਂਟ ਪੁਲਿਸ ਨੂੰ ਹਟਾ ਕੇ ਕਿਸੇ ਹੋਰ ਸੂਬੇ ਦਾ ਅਫਸਰ ਲਿਆਕੇ ਲਾ ਦਿੱਤਾ ਹੈ । ਇਸ ਗੱਲ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ law and order deteriorate ਹੋ ਗਿਆ ਹੈ ਅਤੇ efficiency ਘਟ ਗਈ ਹੈ । ਦਿੱਲੀ ਵਿਚ ਅੱਧੀ ਆਬਾਦੀ ਪੰਜਾਬੀਆਂ ਦੀ ਹੈ । ਇਸ ਲਈ ਉਨ੍ਹਾਂ ਦੀ ਖਾਹਸ਼ ਰਹੀ ਹੈ ਕਿ ਪੰਜਾਬੀ ਅਫਸਰ ਓਥੇ ਲਾਏ ਜਾਣ । ਹੁਣ ਸਿਰਫ ਇਕ ਪੰਜਾਬੀ ਅਫਸਰ ਓਥੇ ਹੈ; ਉਹ ਹੈ ਚੀਫ਼ ਸੈਕ੍ਰਟਰੀ ਮਿਸਟਰ ਛਿਬਰ ਜਿਨ੍ਹਾਂ ਦੇ ਬਾਰੇ ਵਿਚ ਸਾਡੇ ਇਕ ਤਬਕੇ ਦਾ ਇਹ ਵਿਚਾਰ ਸੀ ਕਿ ਉਹ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨਹੀਂ ਰਹਿਣੇ ਚਾਹੀਦੇ । ਇਹ ਇਕ ਤਸ਼ਵੀਸ਼ ਵਾਲੀ ਗੱਲ ਹੈ ਜਿਸ ਵੱਲ ਮੈਂ ਆਪ ਦੇ ਰਾਹੀਂ ਚੀਫ਼ ਮਨਿਸਟਰ ਸਾਹਿਬ ਦਾ ਧਿਆਨ ਦਵਾਉਣਾ ਚਾਹੁੰਦਾ ਹਾਂ । ਇਹ ਵੇਖਣਾ ਚਾਹੀਦਾ ਹੈ ਕਿ ਕਿਉਂ ਐਨੀ ineiicieny ਆ ਗਈ ਹੈ ।

ਦੂਜੀ ਚੀਜ਼ ਜਿਸ ਵੱਲ ਮੈਂ ਮੁਖ ਮੰਤ੍ਰੀ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਅੰਬਾਲੇ ਵਿਚ ਡਾਕਾ ਪਿਆ । ਚੀਫ ਮਨਿਸਟਰ ਸਾਹਿਬ ਓਥੇ ਗਏ ਅਤੇ ਇਕ ਤਕਰੀਰ ਵਿਚ ਉਨ੍ਹਾਂ ਨੇ ਕਿਹਾ ਕਿ ਇਹ ਡਾਕੇ ਡਾਕੂਆਂ ਦੀ ਇਕ ਗਰੁਪਬੰਦੀ ਰਾਹੀਂ ਮਾਰੇ ਜਾ ਰਹੇ ਹਨ । ਉਨ੍ਹਾਂ ਨੇ ਕਿਹਾ ਕਿ ਗੌਰਮੈਂਟ ਇਸ ਵੱਲ ਧਿਆਨ ਦੇ ਰਹੀ ਹੈ । ਤਿੰਨ ਚਾਰ ਦਿਨ ਹੋਏ ਜਾਲੰਧਰ ਸ਼ਹਿਰ ਵਿਚ ਦੋ ਗੁੰਡਾ ਪਾਰਟੀਆਂ ਦੀ ਲੜਾਈ ਹੋਈ ਜਿਹੜੀ ਕਿ ਚਾਰ ਘੰਟਿਆਂ ਤੱਕ ਹੁੰਦੀ ਰਹੀ । ਇਹ ਲੜਾਈ ਕੰਪਨੀ ਬਾਗ ਤੋਂ ਸ਼ੁਰੂ ਹੋ ਕੇ ਸ਼ਹਿਰ ਦੇ ਕੁੱਝ ਦੂਜੇ ਹਿੱਸਿਆਂ ਤੱਕ ਗਈ ਅਤੇ ਤਿੰਨ ਚਾਰ ਘੰਟਿਆਂ ਤੋਂ ਬਾਅਦ ਪੁਲਿਸ ਕਿਸੇ ਨੂੰ ਪਕੜ ਸਕੀ। ਇਹ ਕਹਿ ਦੇਣਾ ਕਿ law and order ਠੀਕ ਹੈ, ਦਰੁਸਤ ਨਹੀਂ ।

ਪਿਛਲੇ ਦੋ ਤਿੰਨ ਦਿਨ ਹੋਏ ਐਥੇ ਇਕ ਐਸਾ ਵਾਕਿਆ ਹੋਇਆ ਹੈ ਜਿਸ ਵਿਚ ਇਕ ਨੌਜਵਾਨ ਬੇਹੋਸ਼ ਹੋਇਆ ਪਿਆ ਰਿਹਾ ਅਤੇ ਫੇਰ ਮਰ ਗਿਆ । ਉਸ ਕੇਸ ਦੀ ਅਜੇ ਤੱਕ ਤਹਿਕੀਕਾਤ ਨਹੀਂ ਹੋਈ ਕਿ ਉਹ ਨੌਜਵਾਨ ਕਿਸ ਤਰ੍ਹਾਂ ਮਰਿਆ ਹੈ । ਉਸ ਦੀ ਮੌਤ ਬਾਰੇ ਪ੍ਰੈਸ ਵਿਚ ਵੀ ਕੁੱਝ ਨਹੀਂ ਆਇਆ । ਦਿੱਲੀ ਵਿਚ ਸਾਡੇ I. C. S. ਅਤੇ P.C.S. ਅਫਸਰਾ ਦਾ ਨਾ ਹੋਣਾ, ਇਕ ਤਸ਼ਵੀਸ਼ ਵਾਲੀ ਗੱਲ ਹੈ । ਇਸ ਵੱਲ ਸਾਡੇ ਚੀਫ਼ ਮਨਿਸਟਰ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ ।

ਦੂਜਾ ਸੁਝਾਓ ਜਿਹੜਾ ਮੈਂ ਉਨ੍ਹਾਂ ਸਾਹਮਣੇ ਰੱਖਣਾ ਚਾਹੁੰਦਾ ਹਾਂ ਉਹ ਇਹ ਹੈ ਕਿ administration ਬਹੁਤ top heavy ਹੈ । ਹੁਣ ਖ਼ਿਆਲ ਕਰੋ ਕਿ ਯੂ. ਪੀ. ਦੀ ਸਾਰੀ ਟ੍ਰਾਂਸਪੋਰਟ nationalised ਹੈ ਅਤੇ ਉਨ੍ਹਾਂ ਦਾ 3,000 ਬਸਾਂ ਦਾ fleet ਹੈ । ਇਸ ਸਾਰੇ ਫਲੀਟ ਲਈ ਇਕ ਕੰਟ੍ਰੋਲਰ ਹੈ । ਉਸ ਦੇ ਮੁਕਾਬਲੇ ਵਿਚ ਐਥੇ 300 ਬਸਾਂ ਹਨ ਅਤੇ ਉਨ੍ਹਾਂ ਲਈ ਇਕ ਕੰਟ੍ਰੋਲਰ ਅਤੇ ਇਕ ਡਿਪਟੀ ਕੰਟ੍ਰੋਲਰ ਹੈ ।

**Mr. Speaker** : The hon. Member should confine himself to demand No. 10 relating to General Administration.

ਸ੍ਰੀ ਜਗਤ ਨਾਰਾਇਣ ਚੋਪੜਾ : ਟ੍ਰਾਂਸਪੋਰਟ ਦੇ ਅਫਸਰਾਂ ਦਾ general administration ਨਾਲ ਸੰਬੰਧ ਹੈ । ਇਸ ਲਈ ਮੈਂ ਉਨ੍ਹਾਂ ਦਾ ਜ਼ਿਕਰ ਕੀਤਾ ਹੈ । ਮੈਂ ਇਹ ਕਹਿ ਰਿਹਾ ਹਾਂ ਕਿ administration top heavy ਹੈ । ਹੁਣ, ਸ਼੍ਰੀਮਾਨ ਜੀ, ਤੁਸੀਂ ਵੇਖੋ ਗਵਰਨਰ ਸਾਹਿਬ ਦਾ ਖਰਚ ਹੈ 4,09,110 ਰੁਪਏ; ਮਨਿਸਟਰਾਂ ਲਈ 3,10,000 ਰੁਪਏ; ਮਨਿਸਟਰਾਂ ਦੀਆਂ ਕਾਰਾਂ ਲਈ 2,50,000 ਰੁਪਏ; ਲੈਜਿਸਲੇਟਿਵ ਕੌਂਸਲ ਲਈ 4,03,350 ਰੁਪਏ; ਲੈਜਿਸਲੇਟਿਵ ਅਸੈਂਬਲੀ ਲਈ 10,93,000 ਰੁਪਏ; ਇਸ ਦੇ ਮੁਕਾਬਲੇ ਵਿਚ ਸਿਰਫ ਫਿਨਾਨਸ਼ਲ ਕਮਿਸ਼ਨਰ ਲਈ 20,33,310 ਰੁਪਏ ਰੱਖੇ ਗਏ ਹਨ ਜਿੱਥੇ ਕਿ ਮਨਿਸਟਰ, ਗਵਰਨਰ ਸਾਹਿਬ, ਲੈਜਿਸਲੇਟਿਵ ਅਸੈਂਬਲੀ ਅਤੇ ਕੌਂਸਲ ਸਾਰਿਆਂ ਲਈ 22 ਲੱਖ ਰੁਪਏ ਦਾ ਪ੍ਰਬੰਧ ਹੈ । ਇਕ ਪਾਸੇ ਤਾਂ ਸਾਡੀ ਖਾਹਸ਼ ਹੈ ਕਿ ਅਸੀਂ ਖਰਚ ਘੱਟ ਕਰੀਏ ਪਰ ਦੂਜੇ ਪਾਸੇ ਸਿਰਫ ਫਿਨਾਨਸ਼ਲ ਕਮਿਸ਼ਨਰ ਤੇ 20,33,310 ਰੁਪਏ ਦਾ ਖਰਚ ਹੋਣਾ ਹੈ । ਇਹ ਖਰਚ top heavy ਹੈ । ਇਸ ਨੂੰ ਘੱਟ ਕਰਨਾ ਚਾਹੀਦਾ ਹੈ ।

ਇਸ ਤੋਂ ਇਲਾਵਾ, ਬਜਟ ਵਿਚ ਇਕ ਹੋਰ anomaly ਹੈ ਜਿਸ ਵੱਲ ਮੈਂ ਹਾਊਸ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਇਹ horse allowance ਬਾਰੇ ਹੈ । ਤਹਿਸੀਲਦਾਰ ਨੂੰ horse allowance ਮਿਲਦਾ ਹੈ 70 ਰੁਪਏ, ਨਾਇਬ ਤਹਿਸੀਲਦਾਰ ਨੂੰ 67 ਰੁਪਏ, ਸਬ ਇਨਸਪੈਕਟਰ ਪੁਲਿਸ ਨੂੰ 45 ਰੁਪਏ, ਗਿਰਦਾਵਰ ਕਾਨੂੰਗੋ ਨੂੰ 37 ਰੁਪਏ 8 ਆਨੇ । ਇਹ revenue ਕਾਨੂੰਗੋ ਦੀ ਇਕ class ਐਸੀ ਹੈ ਜਿਹੜੀ 37 ਰੁਪਏ 8 ਆਨੇ horse allowance ਹਰ ਮਹੀਨੇ draw ਕਰਦੀ ਹੈ । ਇਨ੍ਹਾਂ ਪਾਸ ਘੋੜਾ ਨਹੀਂ ਹੁੰਦਾ ਅਤੇ ਇਨ੍ਹਾਂ ਕੋਲੋਂ ਝੂਠੀ ਰਿਪੋਰਟ ਕਰਵਾ ਕੇ ਉਨ੍ਹਾਂ ਨੂੰ 37 ਰੁਪਏ 8 ਆਨੇ ਦਿਤੇ ਜਾਂਦੇ ਹਨ । ਇਹ ਇਕ ਝੂਠਾ feature ਹੈ ਜਿਹੜਾ ਸਾਡੀ ਸਟੇਟ ਨੂੰ ਸ਼ੋਭਾ ਨਹੀਂ ਦਿੰਦਾ । ਇਸ ਤੋਂ ਇਲਾਵਾ, ਇਹ ਘੋੜਾ-ਅਲਾਊਂਸ ਤਹਿਸੀਲਦਾਰ ਦੇ ਮੁਕਾਬਲੇ ਵਿਚ ਕਾਨੂੰਗੋ ਨੂੰ ਘੱਟ ਕਿਉਂ ਦਿੱਤਾ ਜਾਂਦਾ ਹੈ । ਕੀ ਉਸ ਦਾ ਘੋੜਾ ਘੱਟ ਚਾਰਾ ਖਾਂਦਾ ਹੈ ?

ਕੁਝ ਮੈਂਬਰ: ਉਸ ਦਾ area ਘੱਟ ਹੁੰਦਾ ਹੈ ।

ਸ੍ਰੀ ਜਗਤ ਨਾਰਾਇਣ ਚੋਪੜਾ : Area ਘੱਟ ਹੋਣ ਦਾ ਇਹ ਮਤਲਬ ਨਹੀਂ ਕਿ ਘੋੜਾ ਪੱਠੇ ਵੀ ਘੱਟ ਖਾਂਦਾ ਹੈ । ( ਅਵਾਜ਼ਾਂ )

**Mr. Speaker** : No interruptions, please.

ਸ੍ਰੀ ਜਗਤ ਨਾਰਾਇਣ ਚੋਪੜਾ : ਇਸੇ ਤਰ੍ਹਾਂ ਸਪੀਕਰ ਸਾਹਿਬ, ਕੁੱਝ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਈਆਂ ਗਈਆਂ ਹਨ । ਪਰ Inspector of Industries, Shop Inspector, Inspector of Weights and Measures ਦੀਆਂ ਤਨਖਾਹਾਂ ਬਜਾਏ ਵਧਾਉਣ ਦੇ 80-5-185 ਤੋਂ ਘਟਾ ਕੇ 80-5-150 ਕਰ ਦਿੱਤੀਆਂ ਹਨ । ਇਹ ਤਰੱਕੀ ਹੋਈ ਹੈ, ਉਨ੍ਹਾਂ ਦੀ ! ਇਹ ਸਾਰੀਆਂ ਮਿਸਾਲਾਂ ਮੈਂ ਆਪਦੇ ਸਾਹਮਣੇ ਇਹ ਦੱਸਣ ਲਈ ਰੱਖੀਆਂ ਹਨ ਕਿ ਇਹ ਸਾਰਾ ਸਿਲਸਲਾ ਕਿਸ ਤਰ੍ਹਾਂ ਚਲਦਾ ਹੈ ।

ਇਕ ਗੱਲ ਹੋਰ ਮੈਂ ਅਰਜ਼ ਕਰਨੀ ਹੈ । ਗਵਰਨਰ ਸਾਹਿਬ ਦੇ ਖਰਚ ਨੂੰ ਮੈਂ touch ਨਹੀਂ ਕਰ ਸਕਦਾ । ਸਾਡੀ ਸਟੇਟ ਸੋਸ਼ਲਿਸਟ ਸਟੇਟ ਹੈ ।

ਪਹਿਲਾਂ ਉਹ 3,000 ਰੁਪਿਆ ਮਹੀਨਾ ਤਨਖਾਹ ਲੈਂਦੇ ਸਨ। ਫੇਰ ਜਦ ਉਹ ਇਕ State ਦੇ ਗਵਰਨਰ ਬਣ ਗਏ, ਤਾਂ ਉਸ ਵੇਲੇ ਉਨ੍ਹਾਂ ਨੂੰ 5,000 ਰੁਪਿਆ ਮਹੀਨਾ ਮਲਣ ਲਗ ਪਿਆ। ਦੇਖਣ ਵਾਲੀ ਗਲ ਇਹ ਹੈ ਕਿ ਜੇ ਉਹ ਇਕ State ਦੇ Chief Minister ਹਨ ਤਾਂ ਉਨ੍ਹਾਂ ਨੂੰ 1,500 ਰੁਪਿਆ ਮਹੀਨਾ ਮਿਲਦਾ ਹੈ। ਉਹੋ Chief Minister ਜਦੋਂ ਕਿਸੇ State ਦਾ Governor ਬਣ ਜਾਂਦਾ ਹੈ ਤਾਂ ਉਸ ਨੂੰ ਜਿੱਥੇ ਪਹਿਲਾਂ 1,500 ਰੁਪਿਆ ਮਹੀਨਾ ਮਿਲਦਾ ਹੈ ਉਥੇ ਉਸ ਨੂੰ 5,000 ਰੁਪਿਆ ਮਹੀਨਾ ਮਿਲਦਾ ਹੈ। ਇਸ disparity ਨੂੰ ਸਾਹਮਣੇ ਰਖਦੇ ਹੋਏ ਅਗਰ ਸਾਡੇ Chief Minister ਸਾਹਿਬ, ਗਵਰਨਰ ਸਾਹਿਬ ਨੂੰ ਕਹਿੰਦੇ ਕਿ ਤੁਸੀਂ ਇਤਨੀ ਤਨਖਾਹ ਨਾ ਲਓ ਤਾਂ ਠੀਕ ਸੀ, ਇਕ ਪਬਲਿਕ ਦਾ ਮਨਿਸਟਰ Governor ਬਨਣ ਤੋਂ ਬਾਦ Chief Minister ਬਣ ਜਾਂਦਾ ਹੈ ਤਾਂ ਉਸ ਨੂੰ 1,500 ਰੁਪਿਆ ਮਿਲਦਾ ਹੈ, ਤਾਂ ਕੀ ਵਜਾਹ ਹੈ ਕਿ Governor ਬਣਨ ਤੇ ਵੱਧ ਤਨਖਾਹ ਦਿੱਤੀ ਜਾਵੇ ?

**ਸਰਦਾਰ ਹਰਚੰਦ ਸਿੰਘ :** ਤੁਹਾਡੇ ਵੇਲੇ ਵੀ ਏਵੇਂ ਹੀ ਹੋਇਆ ਸੀ। ਜਨਾਬ ਤਵੱਜੁਹ ਦੇਣ ਕਿ ਪਹਿਲਾਂ Governor ਵਾਸਤੇ ਕੋਠੀ ਮੌਜੂਦ ਸੀ, ਫੇਰ ਏਥੇ Circuit House ਬਣਾਇਆ ਗਿਆ। ਉਸ ਤੇ ਇਕ ਲੱਖ ਰੁਪਿਆ ਖਰਚ ਕੀਤਾ ਗਿਆ।

**अध्यक्ष महोदय :** यह जो charged items हैं। आप उन का amount reduce नहीं कर सकते। इस बहस का कोई फायदा नहीं। (These are charged items. The hon. Members cannot reduce their amounts. It is no use to discuss them.)

**ਸ਼੍ਰੀ ਜਗਤ ਨਾਰਾਇਣ ਚੋਪੜਾ :** ਬਹੁਤ ਅੱਛਾ ਜੀ। ਸਪੀਕਰ ਸਾਹਿਬ, ਹੁਣ ਮੈਂ ਤੁਹਾਡੇ notice ਵਿਚ ਦੋ ਤਿੰਨ ਜਗ੍ਹਾ ਦੇ red tapism ਦੇ cases ਲਿਆਉਣਾ ਚਾਹੁੰਦਾ ਹਾਂ। ਇਸ ਮੱਦ ਦੇ ਵਿਚ 2 ਲੱਖ ਰੁਪਿਆ ਮਨਜ਼ੂਰ ਕੀਤਾ ਗਿਆ ਕਿ ਇਸ ਨੂੰ ਸਾਲ ਦੇ ਅੰਦਰ ਅੰਦਰ ਖਰਚ ਕਰਨਾ ਹੈ। 20 ਮਾਰਚ ਨੂੰ ਮਹਿਕਮੇ ਵੱਲੋਂ ਜਾਂ Secretary ਵੱਲੋਂ ਚਿੱਠੀ ਜਾਂਦੀ ਹੈ ਕਿ ਇਹ ਰੁਪਿਆ ਤੁਸਾਂ ਹਰ ਸੂਰਤ ਵਿਚ ਖਰਚ ਕਰਨਾ ਹੈ ਔਰ ਇਹ ਚਿੱਠੀ ਉਸ ਮਹਿਕਮੇ ਨੂੰ 4 ਅਪਰੈਲ ਨੂੰ ਜਾ ਕੇ ਮਿਲਦੀ ਹੈ ਕਿ ਤੁਸੀਂ ਇਹ ਰੁਪਿਆ 31 ਮਾਰਚ ਤੋਂ ਪਹਿਲਾਂ ਪਹਿਲਾਂ ਖਰਚ ਕਰ ਲਓ (interruption)। ਫੇਰ ਮੈਂ ਨਾਉਂ ਲਵਾਂਗਾ ਤਾਂ ਉਹ ਕਹਿਣਗੇ ਕਿ ਨਾਉਂ ਕਿਉਂ ਲਿਆ ਜਾਂਦਾ ਹੈ। ਐਸੀਆਂ ਗੱਲਾਂ ਤਾਂ ਏਥੇ ਆ ਸਕਦੀਆਂ ਨੇ। ਇਹ veterinary ਮਹਿਕਮੇ ਦੀ ਗੱਲ ਹੈ। ਮੈਂ ਇਕ ਹੋਰ ਜਗ੍ਹਾ ਦੀ ਗੱਲ ਦਸਦਾ ਹਾਂ। (interruption) (ਵਿਕਾਸ ਮੰਤ੍ਰੀ : ਪਹਿਲਾਂ ਵੀ ਏਜ਼ੇ ਤਰ੍ਹਾਂ ਹੋਇਆ ਸੀ।) ਏ ਤਰ੍ਹਾਂ, ਸਪੀਕਰ ਸਾਹਿਬ, ਇਕ ਆਦਮੀ ਨੂੰ ਜਲੰਧਰ ਵਿਚ ਪਲਾਟ allot ਕਰ ਦਿੱਤਾ। ਉ plot ਦਾ ਨੰਬਰ 1921 ਹੈ। ਉਹ plot 8-1-50 ਨੂੰ allot ਕੀਤਾ ਗਿਆ। ਉਸ ਆ ਨੇ ਪੇਸ਼ਗੀ ਦੇ ਦਿੱਤੀ। ਉਸ ਤੋਂ ਬਾਅਦ ਉਸ ਨੇ 26-7-50 ਨੂੰ ਬਾਕੀ ਦੀ ਰਕਮ ਦੇ ਤੇ ਮਹਿਕਮੇ ਨੂੰ ਲਿਖਿਆ ਕਿ ਤੁਸੀਂ plot ਦੇ ਦਿਓ ਕਿਉਂਕਿ ਇਹ ਮੇਰੇ ਨਾਉਂ ਹੋਇਆ ਹੋਇਆ ਹੈ। ਉਹ ਖਤੋ ਕਿਤਾਬਤ ਕਰਦਾ ਰਿਹਾ। ਤਾਂ ਉਨ੍ਹਾਂ ਨੇ ਕਿਹਾ

[ਸ਼੍ਰੀ ਜਗਤ ਨਾਰਾਇਣ ਚੋਪੜਾ]

ਫੀਸ ਚਾਹੀਦੀ ਹੈ । ਉਸ ਨੇ 4-9-54 ਨੂੰ ਉਹ ਵੀ ਅਦਾ ਕਰ ਦਿੱਤੀ । ਉਸ ਤੋਂ ਬਾਅਦ ਉਸ ਨੇ Executive Engineer ਜਲੰਧਰ ਨੂੰ 4-9-54 ਨੂੰ ਚਿੱਠੀ ਲਿਖੀ । ਫ਼ੇਰ ਉਸ ਤੋਂ ਬਾਅਦ 31-12-54, ਫੇਰ 12-1-55 ਤੇ ਫੇਰ 14-5-55 ਨੂੰ ਚਿੱਠੀਆਂ ਲਿਖੀਆਂ । ਇਹ ਸਾਰੀਆਂ ਚਿੱਠੀਆਂ ਪਾਉਣ ਤੋਂ ਬਾਅਦ ਉਸ ਨੂੰ 2-11-55 ਨੂੰ ਇਹ ਜਵਾਬ ਮਿਲਿਆ ਕਿ ਜਿਹੜਾ ਤੁਹਾਡਾ plot ਸੀ ਉਹ ਗਲਤੀ ਨਾਲ ਕਿਸੇ ਹੋਰ ਆਦਮੀ ਨੂੰ ਦੇ ਦਿੱਤਾ ਗਿਆ ਹੈ । ਇਸ ਵਾਸਤੇ ਤੁਹਾਨੂੰ ਹੋਰ plot ਦੇ ਦਿੰਦੇ ਹਾਂ ।

**ਸ਼੍ਰੀ ਸਪੀਕਰ :** ਕੀ ਮਤਲਬ ਹੈ ਇਸ ਸਾਰੀ ਸ਼ਕਾਇਤ ਦਾ ? (What is the purpose of mentioning this whole complaint ?)

**ਸ਼੍ਰੀ ਜਗਤ ਨਾਰਾਇਣ ਚੋਪੜਾ :** ਹਾਲੇ ਤੱਕ ਉਸ ਨੂੰ plot ਨਹੀਂ ਮਿਲਿਆ । ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ 31-12-55 ਨੂੰ ਉਸ ਨੇ ਆਪਣੇ ਵਕੀਲ ਰਾਹੀਂ ਸਾਰਾ ਰੁਪਿਆ ਅਦਾ ਕਰ ਦਿੱਤਾ ਜੋ ਮੰਗਿਆ ਗਿਆ ਸੀ । ਪਰ ਹਾਲੇ ਤੱਕ ਉਸ ਨੂੰ ਇਹ plot ਨਹੀਂ ਮਿਲਿਆ । ਇਹ ਹੈ inefficiency ਇਸ ਸ਼ਕਲ ਵਿਚ ਜਿਹੜੀ ਕਿ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਸੀ । (ਮੁਖ ਮੰਤ੍ਰੀ : Custodian ਦਾ ਮਹਿਕਮਾ ਹੈ । ਕੀ ਨਾਉਂ ਹੈ ਇਸ industry ਦਾ ? )...... Industries ਜਲੰਧਰ ।

**ਸ਼੍ਰੀ ਸਪੀਕਰ :** Generalise ਕਰੋ, ਨਾਮ ਨਾ ਲਓ । (The hon. Member may generalise things and not refer to any individual.)

**ਸ਼੍ਰੀ ਜਗਤ ਨਾਰਾਇਣ ਚੋਪੜਾ :** ਮੈਂ ਤਾਂ ਨਾਉਂ ਲੈ ਹੀ ਨਹੀਂ ਰਿਹਾ । ਗਵਰਨਰ ਸਾਹਿਬ ਦੇ Address ਵਿਚ ਲਿਖਿਆ ਸੀ ਕਿ ਅਸੀਂ ਸ਼ਰਾਬ ਦੀ ਬੰਦਸ਼ ਕਰਨੀ ਚਾਹੁੰਦੇ ਹਾਂ । ਮਗਰ ਜੇ ਅਸੀਂ Omnibus ਵਿਚ travel ਕਰੀਏ ਤਾਂ ਉਸ ਵਿਚ ਇਹ ਲਿਖ ਕੇ ਲਗਾਇਆ ਹੋਇਆ ਹੈ ਕਿ ਇਹ ਵਿਸਕੀ ਨੰਬਰ one ਹੈ ਤੇ ਇਹ ਮਿਲਦੀ ਕਿਹੜੇ ਥਾਂ ਹੈ । ਇਕ ਪਾਸੇ ਤਾਂ ਅਸੀਂ ਇਹ ਕਹਿੰਦੇ ਹਾਂ ਕਿ ਸ਼ਰਾਬ ਬੰਦ ਕਰਨੀ ਹੈ ਤੇ ਨਾਲ ਹੀ ਇਸ State ਦੇ department ਦੇ ਵਿਚ ਇਹ ਇਸ਼ਤਿਹਾਰ ਲੱਗੇ ਹੋਏ ਨੇ । (*interruption*) (ਇਕ ਮਾਨਯੋਗ ਮੈਂਬਰ : ਇਹ ਤੁਹਾਡੇ ਵੇਲੇ ਲੱਗੇ ਸੀ ।) ਇਹ ਉਸ ਤੋਂ ਬਾਅਦ ਲੱਗੇ ਸੀ । (ਵਿਕਾਸ ਮੰਤ੍ਰੀ : ਤੁਸੀਂ ਖਿਆਲ ਨਾਲ ਨਹੀਂ ਦੇਖਿਆ, ਇਹ ਓਦੋਂ ਦੇ ਲੱਗੇ ਹੋਣੇ ਨੇ) ਉਸ ਤੋਂ ਮਗਰੋਂ ਲੱਗੇ ਨੇ । ਮੈਂ ਤੁਹਾਡੇ ਰਾਹੀਂ ਚਾਰ ਪੰਜ cases ਦੱਸਣਾ ਚਾਹੁੰਦਾ ਹਾਂ ਜਿਨ੍ਹਾਂ ਵਿਚ ਕਿ ਬੇਇਨਸਾਫੀ ਹੋਈ ਹੈ । ਮੈਂ ਨਾਉਂ ਨਹੀਂ ਲਵਾਂਗਾ, ਮਗਰ ਇਹ ਦੱਸਾਂਗਾ ਕਿ ਕਿਸ ਤਰ੍ਹਾਂ ਉਨ੍ਹਾਂ ਨਾਲ ਜ਼ਬਰਦਸਤੀ ਕੀਤੀ ਜਾ ਰਹੀ ਹੈ, ਜਿਹੜੀ ਕਿ ਨਹੀਂ ਹੋਣੀ ਚਾਹੀਦੀ ਇਸ ਗੌਰਮੈਂਟ ਕੋਲੋਂ ਜਿਹੜੀ ਗੌਰਮੈਂਟ ਇਹ ਕਹੇ ਕਿ ਅਸੀਂ ਹਰ ਇਕ ਨਾਲ ਇਨਸਾਫ਼ ਕਰਨਾ ਚਾਹੁੰਦੇ ਹਾਂ । (मुख्य मन्त्री : यह किया जा रहा है।) ਮੈਂ ਦਸਦਾ ਹਾਂ ਕਿ ਕਿਵੇਂ ਕੀਤਾ ਜਾ ਰਿਹਾ ਹੈ । ਮੈਂ ਤੁਹਾਡੇ ਵਕਤ ਦੀ ਹੀ ਗੱਲ ਕਰਦਾ ਹਾਂ ਔਰ ਕੋਈ ਭੁਲੇਖਾ ਨਹੀਂ ਰਹਿਣਾ ਚਾਹੀਦਾ । ਮੈਂ ਬੜੇ ਅਦਬ ਨਾਲ ਇਹ ਗੱਲ notice ਵਿਚ ਲਿਆਉਣੀ ਚਾਹੁੰਦਾ ਹਾਂ । ਉਸ ਦਾ ਨਾਉਂ mention ਕਰਨ ਦੀ ਲੋੜ ਨਹੀਂ । ਸੁਣ ਕੇ ਹੀ ਮੈਂ ਇਹ ਗੱਲਾਂ

ਨਹੀਂ ਕਹਿ ਰਿਹਾ, ਬਲਕਿ ਇਹ ਵਾਕਿਆਤ ਦਰੁਸਤ ਨੇ । ਤੁਹਾਡੇ ਵਕਤ ਵਿਚ ਹੋਏ ਨੇ ।

**Mr. Speaker :** Such individual cases should be brought to the notice of the Minister concerned in his office please.

ਸ਼੍ਰੀ ਜਗਤ ਨਾਰਾਇਣ ਚੋਪੜਾ : ਇਹ ਐਸੀਆਂ ਗੱਲਾਂ ਨੇ, ਜਿਹੜੀਆਂ ਹਾਊਸ ਵਿਚ ਆ ਸਕਦੀਆਂ ਨੇ ਔਰ ਜ਼ਰੂਰ ਆਉਣੀਆਂ ਚਾਹੀਦੀਆਂ ਨੇ ਤਾਕਿ notice ਵਿਚ ਆ ਜਾਣ ।

**Mr. Speaker :** As I have already said no individual case should be brought under discussion except that which smacks of corruption.

ਸ਼੍ਰੀ ਜਗਤ ਨਾਰਾਇਣ ਚੋਪੜਾ : illustration ਵੀ ਦੇ ਰਿਹਾ ਹਾਂ ।

**Mr. Speaker :** I would repeat that the hon. Member should no mention individual cases. He should please generalise his discussion on the Demand in respect of General Administration. If he brings such cases to the notice of the Chief Minister in the House, they will not be remedied.

ਸ਼੍ਰੀ ਜਗਤ ਨਾਰਾਇਣ ਚੋਪੜਾ : ਸਪੀਕਰ ਸਾਹਿਬ, ਕਰਨਾਲ Municipal Committee ਵਿਚ ਇਕ Health Officer ਹਨ । ਉਨ੍ਹਾਂ ਨੂੰ ਕੱਢਣ ਵਾਸਤੇ 14 ਔਰ 18 ਦਸੰਬਰ ਨੂੰ ਗੌਰਮੈਂਟ ਵੱਲੋਂ ਇਕ ਚਿਠੀ ਮਿਲਦੀ ਹੈ ਕਿ ਉਹ ਆਦਮੀ inefficient ਹੈ ਅਤੇ ਉਸ ਨੂੰ ਸਬਕਦੋਸ਼ ਕਰ ਦੇਣਾ ਚਾਹੀਦਾ ਹੈ । ਉਹ Municipal Committee ਇਸ ਤੇ ਚੁਪ ਰਹਿੰਦੀ ਹੈ । ਅਤੇ ਫੇਰ ਉਨ੍ਹਾਂ ਨੂੰ notice ਮਿਲਦਾ ਹੈ ਕਿ ਤੁਸੀਂ 27-3-57 ਤਕ ਇਸ Health Officer ਨੂੰ ਸੁਬਕਦੋਸ਼ ਕਰ ਦਿਓ, ਮਗਰ ਉਸ ਨੂੰ ਸੁਬਕਦੋਸ਼ ਨਹੀਂ ਕੀਤਾ ਜਾਂਦਾ, ਕਿਉਂਕਿ ਉਹ ਦੌਰਾਨੇ ਇਲੈਕਸ਼ਨ ਕੰਮ ਕਰਦਾ ਰਿਹਾ ਹੈ । ਉਸ ਨੂੰ time ਨਾ ਦੇਕੇ ਨਾਰਾਜ਼ ਨਹੀਂ ਕੀਤਾ ਜਾ ਸਕਦਾ ਸੀ । ਜਿਹੜਾ ਕੰਮ ਉਸ ਨੇ ਕਰਨਾ ਸੀ ਉਹ Executive Officer ਨੇ ਕੀਤਾ । ਅਖੀਰ ਕੀ ਹੋਇਆ ਕਿ 27-3-57 ਨੂੰ ਉਨ੍ਹਾਂ ਨੂੰ meeting ਬੁਲਾਉਣੀ ਪਈ । Government ਦਾ order ਗਿਆ ਸੀ । Meeting ਦਾ ਕੋਰਮ ਪੂਰਾ ਨਾ ਹੋਇਆ.........

ਸ਼੍ਰੀ ਸਪੀਕਰ : ਕੋਈ ਹੋਰ ਮੈਂਬਰ ਹੋਵੇ ਤਾਂ ਮੈਂ ਉਸ ਤੇ ਗਿਲਾ ਕਰਾਂ । ਤੁਸੀਂ ਐਨੇ ਸਿਆਣੇ ਹੋ ਕੇ ਵੀ ਇਹ ਗਲਾਂ ਕਹਿੰਦੇ ਹੋ । (I might have a cause of complaint if there had been some other Member. The hon. Member is very wise and still he is saying such things.)

ਸ਼੍ਰੀ ਜਗਤ ਨਾਰਾਇਣ ਚੋਪੜਾ : ਜਨਾਬ, ਮੈਂ ਵੀ ਉਨ੍ਹਾਂ Benches ਤੇ ਬੈਠਾ ਹੋਇਆ ਸਾਰਾ ਸਾਰਾ ਦਿਨ ਹੀ ਇਹ ਗੱਲਾਂ ਹੁੰਦੀਆਂ ਸੁਣਦਾ ਰਿਹਾ ਹਾਂ ਔਰ ਇਹ ਤੁਹਾਡੇ House ਵਿਚ ਹੁੰਦੀਆਂ ਰਹੀਆਂ ਨੇ ਅਤੇ ਮੈਂਬਰ House ਵਿਚ ਕਹਿੰਦੇ ਰਹੇ ਨੇ ।

**Mr. Speaker :** I will welcome such instances or precedents.

ਸ੍ਰੀ ਜਗਤ ਨਾਰਾਇਣ ਚੋਪੜਾ : ਮੈ ਤੁਹਾਨੂੰ speeches ਵਿਚੋਂ ਕੱਢ ਕੇ ਦਖਾ ਦਿਆਂਗਾ । ਜੋ ਫੈਸਲੇ ਹੁੰਦੇ ਨੇ ਮੈਂ ਉਹੀ ਕਹਿੰਦਾ ਹਾਂ । ਉਸ ਸ਼ਖਸ ਨਾਲ ਇਸ ਤਰ੍ਹਾਂ ਕੀਤਾ ਗਿਆ । ਪੰਜਾਬ ਦੀ ਗੌਰਮੈਂਟ ਨੇ ਲਿਖਕੇ ਭੇਜਿਆ ਤਾਂ ਉਸ ਦੇ ਵਿਚ Municipality ਉਸ ਨੂੰ ਨਹੀਂ ਲਗਾ ਸਕਦੀ । ਮੈਂ Municipality ਦਾ ਨਾਮ ਲੈ ਦਿਤਾ ਹੈ, ਆਦਮੀ ਦਾ ਨਾਮ ਲੈਣ ਦੀ ਲੋੜ ਨਹੀਂ । Chief Minister ਸਾਹਿਬ ਇਹ ਫਾਈਲ ਕਢਾ ਕੇ ਵੇਖ ਲੈਣ । ਏਸੇ ਤਰ੍ਹਾਂ ਹੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਦੇ ਦਫਤਰ ਦੇ Superintendent ਦਾ case ਹੈ । ਉਸ ਦੇ ਬਾਰੇ ਇਹ ਸੀ ਕਿ ਉਸ ਨੂੰ Commissioner ਦੇ Office ਦਾ Superintendent ਬਣਾਇਆ ਜਾਵੇ । ਉਸ ਦਾ case ਏਧਰੋਂ ਓਧਰ ਕਰ ਦਿਤਾ ।

ਸ੍ਰੀ ਸਪੀਕਰ : ਮੁਆਫ ਕਰਨਾ, ਮੈਂ ਏਸ ਤਰ੍ਹਾਂ ਦੀਆਂ ਚੀਜ਼ਾਂ ਕਹਿਣ ਦੀ ਇਜਾਜ਼ਤ ਨਹੀਂ ਦੇ ਸਕਦਾ ਕਿ Superintendent ਦੀ appointment ਕਿਸ ਤਰ੍ਹਾਂ ਹੋਈ ਆਦਿ। (I think the hon. Member will excuse me. I cannot allow such things to be said, viz the appointment of a Superintendent etc.) It is irrelevant.

ਸ੍ਰੀ ਜਗਤ ਨਾਰਾਇਣ ਚੋਪੜਾ : How ਇਹ irrelevant ਨਹੀਂ ? ਅਜਿਹੀਆਂ ਗੱਲਾਂ ਪਹਿਲਾਂ ਆਉਂਦੀਆਂ ਰਹੀਆਂ ਨੇ, ਮੈਂ ਤੁਹਾਡੇ ਸਾਹਮਣੇ files ਕੱਢ ਕੇ ਰੱਖ ਦਿਆਂਗਾ । ਮੈਂ ਦੇਖਦਾ ਰਿਹਾ ਹਾਂ । ਇਹ ਠੀਕ ਹੈ ਕਿ ਨਾਉਂ ਨਾ ਲਿਆ ਜਾਵੇ ।

**Mr. Speaker :** I am not concerned with the files.

आप किसी तरह इसको demand नं० 10 के साथ connect भी करें, (The hon. Member should try to connect this case with demand No. 10) Otherwise how is it connected with the Demand ? It is only an individual reference.

ਸ੍ਰੀ ਜਗਤ ਨਾਰਾਇਣ ਚੋਪੜਾ : ਜੇ ਮੈਂ ਉਸ ਤਰ੍ਹਾਂ connect ਕਰਾਂ ਅਤੇ ਕਹਾਂ ਕਿ ਕਿਸੇ ਹਿੰਦੂ ਅਫਸਰ ਨੂੰ ਥੱਲੇ ਕਰਨ ਲਈ ਇਕ ਸਿਖ ਅਫ਼ਸਰ ਨੂੰ ਲਗਾਇਆ ਗਿਆ ਤਾਂ ਜ਼ਰਾ ਇਕ ਮਾੜੀ ਜਿਹੀ position ਪੈਦਾ ਹੋ ਜਾਏਗੀ ਜਿਹੜੀ ਮੈਂ ਨਹੀਂ ਕਰਨੀ ਚਾਹੁੰਦਾ ਸਾਂ । ਜਿਸ ਦੇ ਬਾਰੇ ਮੈਂ ਕਿਹਾ ਹੈ ਉਸ ਦਾ ਨੰਬਰ ਆਉਂਦਾ ਸੀ ਕਮਿਸ਼ਨਰ ਦੇ ਦਫ਼ਤਰ ਦਾ ਸੁਪਰਿਨਟੈਂਡੈਂਟ ਬਨਣ ਲਈ । ਪਰ ਉਸ ਨੂੰ ਨਹੀਂ ਲਗਾਇਆ ਗਿਆ ਤੇ ਉਸ ਦੀ ਥਾਂ D.C. Hoshiarpur ਦੇ ਇਕ ਸਿੱਖ Superintendent ਨੂੰ ਲਗਾਇਆ ਗਿਆ ਹੈ । ਵੈਸੇ ਤਾਂ ਇਸ ਵਿਚ ਕੋਈ ਹੋਰ ਸ਼ਰਤ ਨਹੀਂ ਸੀ ; ਪਰ ਉਸ ਨੂੰ ਇਹ ਕਹਿ ਕੇ supersede ਕੀਤਾ ਗਿਆ ਕਿ ਉਸ ਦੀ service as Superintendent ਸਿਰਫ ਦੋ ਸਾਲ ਹੈ ਤੇ ਕਮਿਸ਼ਨਰ ਦੇ ਦਫਤਰ ਵਿਚ ਸਿਰਫ ਓਹੀ ਆਦਮੀ ਲਗਾਉਣਾ ਹੈ ਜਿਸਨੇ ਪਹਿਲਾਂ ਪੰਜ ਸਾਲ Deputy Commissioner ਦੇ ਦਫਤਰ ਵਿਚ ਸੁਪਰਿਨਟੈਂਡੈਂਟ ਦੇ ਤੌਰ ਤੇ ਕੰਮ ਕੀਤਾ ਹੋਵੇ ।

**अध्यक्ष महोदय :** आप पहले सही position का पता कर लें । शायद पांच साल की सरविस वाली कोई condition पहले ही लगी हुई हो । (The hon. Member may first find out the correct position. Perhaps the

condition of 'five years service' might have already been prescribed for it.)

ਸ੍ਰੀ ਜਗਤ ਨਾਰਾਇਣ ਚੋਪੜਾ : ਇਹ ਜ਼ਰੂਰੀ ਨਹੀਂ ।

ਮੁਖ ਮੰਤਰੀ : ਇਨ੍ਹਾਂ ਦੀ ਇਤਲਾਹ ਗਲਤ ਹੈ ।

अध्यक्ष महोदय : तो आप इसे अपने जवाब में कह लेना लेकिन इस वक्त interrupt न करें । (The Chief Minister may repudiate it in his reply. But he need not interrupt him now.)

ਸ੍ਰੀ ਜਗਤ ਨਾਰਾਇਣ ਚੋਪੜਾ : ਇਸੇ ਤਰ੍ਹਾਂ Director, Animal Husbandry, ਨੂੰ ਲਗਾਇਆ ਗਿਆ ਹੈ । ਇਸ ਵਿਚ ਵੀ supersession ਹੋਈ ਹੈ । ਉਸ ਨੇ ਅਜੇ efficiency bar ਵੀ cross ਨਹੀਂ ਕੀਤਾ.....................

ਖੇਤੀ ਬਾੜੀ ਅਤੇ ਜੰਗਲਾਤ ਮੰਤ੍ਰੀ : ਤੁਹਾਨੂੰ ਸ਼ੱਕ ਹੈ ।

ਸ੍ਰੀ ਜਗਤ ਨਾਰਾਇਣ ਚੋਪੜਾ : ਜੇ ਸ਼ੱਕ ਹੈ ਤਾਂ ਉਸ ਨੂੰ ਤੁਸੀਂ ਦੂਰ ਕਰੋ ।

अध्यक्ष महोदय ; Order please. आप को यहां इस तरह आपस में बातें नहीं करनी चाहियें । Chair को address करें और इस तरह interruptions मत करें (Order please. The hon. Members should not indulge in conversation here like this. They should address the Chair and not make such interruptions.)

ਸ੍ਰੀ ਜਗਤ ਨਾਰਾਇਣ ਚੋਪੜਾ : ਹਾਂ, ਤੇ ਜਿਹੜਾ Director, Animal Husbandry ਦਾ ਸਿਲਸਿਲਾ ਹੈ ਉਹ ਇਹ ਹੈ ਕਿ ਉਸ ਨੇ efficiency bar ਵੀ cross ਨਹੀਂ ਕੀਤਾ, ਉਸ ਦੇ ਖਿਲਾਫ ਦੋ ਤਿੰਨ enquiries ਹੋ ਰਹੀਆਂ ਹਨ ਪਰ ਇਸ ਦੇ ਬਾਵਜੂਦ ਦੂਜੇ ਨੂੰ supersede ਕਰਕੇ ਉਸ ਨੂੰ Director ਲਗਾ ਦਿਤਾ ਹੈ । (ਘੰਟੀ)...

**Mr. Speaker** : The time of the hon. Member is over please.

ਖੇਤੀ ਬਾੜੀ ਅਤੇ ਜੰਗਲਾਤ ਮੰਤ੍ਰੀ : ਇਹ ਗਲਤ ਕਹਿੰਦੇ ਹਨ, ਕੋਈ supersede ਨਹੀਂ ਹੋਇਆ ।

**श्री मंगल सैन** : On a point of order, Sir. आप हमें कहते हैं लेकिन मंत्री महोदय को नहीं कहते कि इस तरह से interrupt न करें।

अध्यक्ष महोदय : मैंने मन्त्री महोदय को भी दो बार कहा है कि interrupt न करें (I have asked the hon. Minister twice not to interrupt.)

ਸ੍ਰੀ ਰਾਮ ਨਾਥ (ਫੂਲ) : ਸਪੀਕਰ ਸਾਹਿਬ, ਜਿਹੜੀ ਹੁਣ ਤੀਕਰ General Administration ਉਤੇ ਬਹਿਸ ਹੋਈ ਹੈ ਉਸ ਨੂੰ ਮੈਂ ਬੜੇ ਗ਼ੌਰ ਨਾਲ ਸੁਣਿਆ ਹੈ । ਮੇਰੇ ਜ਼ਿਆਦਾ ਤਰ ਸਾਥੀਆਂ ਨੇ ਰਿਸ਼ਵਤਖੋਰੀ ਦੇ ਬਾਰੇ ਹੀ ਆਪਣੇ ਵਿਚਾਰ ਪਰਗਟ ਕੀਤੇ ਹਨ । ਇਸ ਬਾਰੇ ਹੀ ਮੈਂ ਕੁਝ ਅਰਜ਼ ਕਰਨਾ ਚਾਹੁੰਦਾ ਹਾਂ । Anti-Corruption Department ਵਿਚ ਮੈਨੂੰ ਕਈ ਮਰਤਬਾ ਕੰਮ ਕਰਨ ਦਾ ਮੌਕਾ ਮਿਲਿਆ ਹੈ। ਇਹ

[ਸ਼੍ਰੀ ਰਾਮ ਨਾਥ]

ਗੱਲ ਠੀਕ ਹੈ ਕਿ ਪੰਜਾਬ ਵਿਚ ਅਤੇ ਹਿੰਦੁਸਤਾਨ ਦੇ ਹੋਰ ਸੂਬਿਆਂ ਵਿਚ ਇਸ ਵੇਲੇ ਰਿਸ਼ਵਤ ਚਲ ਰਹੀ ਹੈ, ਪਰ ਮੈਂ ਆਪਣੇ ਤਜਰਬੇ ਦੀ ਬਿਨਾ ਤੇ ਕੁਝ ਗੱਲਾਂ ਆਪ ਨੂੰ ਦਸਦਾ ਹਾਂ । ਮੇਰੇ ਇਕ ਸਾਥੀ ਨੇ ਪੈਪਸੂ ਦੇ ਕੁਝ ਅਫ਼ਸਰਾਂ ਦਾ ਵੀ ਜ਼ਿਕਰ ਕੀਤਾ । ਇਹ ਕਿਹਾ ਗਿਆ ਹੈ ਕਿ ਇਕ ਚਪੜਾਸੀ ਨੂੰ ਤਾਂ ਪਕੜਿਆ ਜਾਂਦਾ ਹੈ ਪਰ ਕਿਸੇ ਵਡੇ ਅਫ਼ਸਰ ਨੂੰ ਹੱਥ ਪਾਉਣ ਦੀ ਜੁਰਅਤ ਨਹੀਂ ਕੀਤੀ ਜਾਂਦੀ । ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਥੇ ਗੌਰਮੈਂਟ ਆਫ਼ ਇੰਡੀਆਂ ਵਲੋਂ ਭੇਜਿਆ ਹੋਇਆ ਇਕ ਬੜਾ ਵੱਡਾ ਅਫ਼ਸਰ Director Civil Supplies ਇਸ ਲਈ ਮੁਅੱਤਲ ਕੀਤਾ ਗਿਆ ਕਿ ਉਸਦੇ ਖਿਲਾਫ਼ ਰਿਸ਼ਵਤਖੋਰੀ ਦਾ ਇਲਜ਼ਾਮ ਸੀ । ਅਤੇ ਕੀਤਾ ਵੀ ਗਿਆ ਸੀ ਇਸੇ ਕਾਂਗਰਸੀ ਗੌਰਮੈਂਟ ਦੇ ਹੱਥੋਂ (Cheers) ਇਹ ਇਕ ਹੀ ਮਿਸਾਲ ਨਹੀਂ । ਹੋਰ ਵੀ ਬਹੁਤ ਸਾਰੀਆਂ ਮਿਸਾਲਾਂ ਹਨ । ਮੈਂ ਇਨ੍ਹਾਂ ਭਰਾਵਾਂ ਨੂੰ ਅਰਜ਼ ਕਰਦਾ ਹਾਂ ਕਿ ਉਨ੍ਹਾਂ ਦਾ ਭਾਵੇਂ ਕਾਂਗਰਸ ਗੌਰਮੈਂਟ ਨਾਲ ਇਖਤਲਾਫ਼ ਹੋਵੇ ਪਰ ਉਨ੍ਹਾਂ ਨੂੰ ਇਹ ਸ਼ੱਕ ਨਹੀਂ ਕਰਨਾ ਚਾਹੀਦਾ ਕਿ ਕਾਂਗਰਸ ਗੌਰਮੈਂਟ ਦਾ ਹਰ ਇਕ ਆਦਮੀ ਦਿਲੋਂ ਆਪਣੀ ਜ਼ਿਮੇਵਾਰੀ ਦਾ ਇਹਸਾਸ ਨਹੀਂ ਕਰਦਾ । ਪੰਜਾਬ ਵਿਚ ਵੀ ਇਸ ਨੂੰ ਰੋਕਣ ਲਈ—ਭਰਿਸ਼ਟਾਚਾਰ ਨੂੰ ਖਤਮ ਕਰਨ ਲਈ ਬਹੁਤ ਸਾਰੇ ਕਦਮ ਚੁਕੇ ਜਾ ਰਹੇ ਹਨ ਅਤੇ ਪੈਪਸੂ ਵਿਚ ਵੀ ਅਜਿਹੇ ਕਦਮ ਚੁਕੇ ਗਏ । ਮੈਂ, ਸਪੀਕਰ ਸਾਹਿਬ, ਇਕ ਗਲ ਆਪਦੇ ਨੋਟਿਸ ਵਿਚ ਲਿਆਉਣਾ ਚਾਹੁੰਦਾਂ ਹਾਂ । ਮੇਰਾ ਸੰਬੰਧ ਪਰਜਾ ਸੋਸ਼ਲਿਸਟ ਪਾਰਟੀ ਨਾਲ ਰਿਹਾ ਹੈ । ਮੈਂ ਪੈਪਸੂ ਵਿਚ ਪਰਜਾ ਸੋਸ਼ਲਿਸਟ ਪਾਰਟੀ ਦਾ ਪ੍ਰੈਜ਼ੀਡੈਂਟ ਰਿਹਾ ਹਾਂ । ਜਦੋਂ ਉਸ ਵੇਲੇ ਉਥੇ ਕਾਂਗਰਸ ਹਕੂਮਤ ਸੀ ਤਾਂ ਉਨ੍ਹਾਂ ਨੇ ਰਿਸ਼ਵਤਖੋਰੀ ਨੂੰ ਦੂਰ ਕਰਨ ਲਈ ਇਕ Anti-Corruption Board ਕਾਇਮ ਕੀਤਾ । ਉਸ ਵਿਚ ਉਨ੍ਹਾਂ ਨੇ ਅਸੈਂਬਲੀ ਵਿਚ ਦੂਜੀਆਂ ਆਪੋਜ਼ੀਸ਼ਨ ਪਾਰਟੀਆਂ ਦੇ ਮੈਂਬਰਾਂ ਵਿਚੋਂ ਇਸਦਾ Chairman ਲੈਣ ਦਾ ਫੈਸਲਾ ਕੀਤਾ । ਮੈਂ ਆਚਾਰੀਆ ਕਿਰਪਲਾਨੀ ਜੀ ਦੀ ਇਜਾਜ਼ਤ ਲੈ ਕੇ ਇਸ Anti-Corruption Board ਦਾ Chairman ਰਿਹਾ । ਉਸ ਵਿਚ ਸਾਨੂੰ ਸੈਂਕੜੇ, ਹਜ਼ਾਰਾਂ ਅਰਜ਼ੀਆਂ ਆਈਆਂ । ਅਸੀਂ ਬੜੇ ਗ਼ੌਰ ਨਾਲ ਉਨ੍ਹਾਂ ਦੀ ਤਹਿਕੀਕਾਤ ਕੀਤੀ ਅਤੇ ਗੌਰਮੈਂਟ ਨੂੰ recommend ਕੀਤਾ ਕਿ ਇਨ੍ਹਾਂ ਇਨ੍ਹਾਂ ਆਦਮੀਆਂ ਨੂੰ ਸਜ਼ਾਵਾਂ ਦਿਤੀਆਂ ਜਾਣ । ਇਸ ਵਿਚ ਵੱਡੇ ੨ ਅਫ਼ਸਰ ਵੀ ਸਨ ਜਿਨ੍ਹਾਂ ਨੂੰ ਸਜ਼ਾਵਾਂ ਦਿਤੀਆਂ ਗਈਆਂ । ਪਰ ਇਸ ਦੇ ਨਾਲ ਹੀ ਇਕ ਹੋਰ ਗਲ ਹੈ—ਇਕ ਬੜੀ ਜ਼ਰੂਰੀ ਗੱਲ ਜਿਸ ਨੂੰ ਭੁੱਲਣਾ ਨਹੀਂ ਚਾਹੀਦਾ, ਉਹ ਇਹ ਹੈ ਕਿ ਜਿਹੜੀ ਚੰਗੀ ਨੁਕਤਾਚੀਨੀ ਹੋਵੇ ਉਹ ਜ਼ਰੂਰ ਕਰਨੀ ਚਾਹੀਦੀ ਹੈ ਪਰ ਇਹ ਨਹੀਂ ਕਿ ਹਰ ਇਕ ਮੌਕੇ ਤੇ ਗੌਰਮੈਂਟ ਦੀ ਨੁਕਤਾਚੀਨੀ ਹੀ ਕੀਤੀ ਜਾਵੇ । ਇਹ ਨਹੀਂ ਹੋਣਾ ਚਾਹੀਦਾ । ਸਾਨੂੰ ਆਪਣੇ ਲੋਕਾਂ ਦੀਆਂ ਜਿਹੜੀਆਂ ਕਮਜ਼ੋਰੀਆਂ ਹਨ ਉਨ੍ਹਾਂ ਨੂੰ ਵੀ ਸਮਝਣਾ ਚਾਹੀਦਾ ਹੈ । ਇਸ ਸੰਬੰਧ ਵਿਚ ਮੈਂ ਆਪਣੇ ਤਜਰਬੇ ਦੀਆਂ ਦੋ ਗੱਲਾਂ ਆਪਦੇ ਸਾਹਮਣੇ ਰਖਦਾ ਹਾਂ । ਇਕ ਵਾਰੀ ਵਪਾਰੀਆਂ ਦਾ ਇਕ deputation ਸਾਨੂੰ ਮਿਲਿਆ ਤੇ ਸ਼ਿਕਾਇਤ ਕਰਨ ਲੱਗਾ ਕਿ ਫਲਾਨਾ ਪੁਲਿਸ ਦਾ ਅਫ਼ਸਰ ਸਾਨੂੰ ਬੜਾ ਤੰਗ ਕਰਦਾ ਹੈ । ਅਸੀਂ ਫੌਰਨ ਇਸ ਚੀਜ਼ ਦੀ ਤਹਿਕੀਕਾਤ ਕਰਨ ਦਾ ਵਾਅਦਾ ਕੀਤਾ, ਪਰ ਨਾਲ ਹੀ ਇਹ ਕਿਹਾ ਗਿਆ ਕਿ ਪਹਿਲਾਂ ਤੁਸੀਂ ਸਾਨੂੰ ਉਸ ਦਾ ਨਾਂ ਤਾਂ ਦੱਸੋ । ਤੁਸੀਂ ਹੈਰਾਨ ਹੋਵੋਗੇ ਕਿ ਜਿਸ ਵੇਲੇ ਅਸੀਂ ਉਨ੍ਹਾਂ ਨੂੰ ਨਾਂ ਦੱਸਣ ਲਈ ਕਿਹਾ ਤਾਂ ਉਹ ਟਾਲ ਮਟੋਲ ਕਰਨ ਲੱਗੇ ਕਿ ਛੱਡੋ, ਜਾਣ ਦਿਓ । ਅਸੀਂ ਕਿਹਾ ਕਿ ਇਹ ਗੱਲ ਨਹੀਂ ਹੋ ਸਕਦੀ ; ਤੁਸੀਂ ਇਕ ਸ਼ਿਕਾਇਤ ਕੀਤੀ ਹੈ; ਇਸ ਦੀ ਤਹਿਕੀਕਾਤ ਜ਼ਰੂਰ ਕੀਤੀ ਜਾਏਗੀ ਅਤੇ ਜੇ ਤੁਸੀਂ ਉਸ ਦਾ ਨਾਂ ਨ ਦਸਿਆ ਤਾਂ ਤੁਹਾਡੇ

ਖਿਲਾਫ action ਲਿਆ ਜਾਏਗਾ । ਮੈਂ ਇਸ ਸੰਬੰਧ ਵਿਚ ਟੈਲੀਫੂਨ ਉਤੇ I.G. Police ਨਾਲ ਗਲ ਕੀਤੀ ਕਿ ਵਪਾਰੀ ਆਏ ਹੋਏ ਹਨ । ਇਹ ਸੁਣਦਿਆਂ ਹੀ ਇਕ ਆਦਮੀ ਝੱਟ ਬੇਹੋਸ਼ ਹੋਕੇ ਉਥੇ ਦਫ਼ਤਰ ਵਿਚ ਹੀ ਡਿਗ ਪਿਆ ਤੇ ਮੈਨੂੰ ਆਪਣੇ ਕੋਲੋਂ ਢਾਈ ਆਨਿਆਂ ਦਾ ਦੁਧ ਮੰਗਵਾਕੇ ਉਸਨੂੰ ਪਿਆਉਣਾ ਪਿਆ ਤੇ ਉਸ ਨੂੰ ਘਰ ਭੇਜਿਆ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਿੰਨੀ ਦੇਰ ਲੋਕਾਂ ਦੇ ਆਪਣੇ ਵਿਚ ਬਹਾਦਰੀ ਅਤੇ ਹਿੰਮਤ ਨਾਲ ਅੱਗੇ ਆਉਣ ਦਾ ਜਜ਼ਬਾ ਨਹੀਂ ਪੈਦਾ ਹੁੰਦਾ ਰਿਸ਼ਵਤਖੋਰੀ ਨੂੰ ਦੂਰ ਕਰਨਾ ਬੜਾ ਮੁਸ਼ਕਿਲ ਹੈ । ਇਹ ਹੀ ਮਿਸਾਲ ਨਹੀਂ । ਹੋਰ ਵੀ ਬਹੁਤ ਸਾਰੀਆਂ ਮਿਸਾਲਾਂ ਹਨ । ਪਿੰਡ ਵਾਜੇ ਵਿਚੋਂ ਸਾਨੂੰ ਇਕ ਸ਼ਿਕਾਇਤ ਪੁੱਜੀ ਕਿ ਉਥੇ ਥਾਣੇਦਾਰ ਰਿਸ਼ਵਤ ਲੈਂਦਾ ਹੈ । ਭਾਵੇਂ ਉਹ ਇਕ ਪੁਰਾਣਾ ਮਾਮਲਾ ਸੀ ਪਰ ਅਸੀਂ ਤਹਿਕੀਕਾਤ ਕੀਤੀ । ਮੈਂ ਇਸ ਬਾਰੇ ਸਰਦਾਰ ਗੁਰਦਿਆਲ ਸਿੰਘ I.G. Police, ਪੈਪਸੂ ਦੀ ਤਾਰੀਫ ਕੀਤੇ ਬਗੈਰ ਨਹੀਂ ਰਹਿ ਸਕਦਾ ਕਿ Opposition Parties ਦੇ ਇਸ ਬੋਰਡ ਵਲੋਂ, ਜਿਸਦੇ ਕਿ Chief Secretary ਸੈਕਰੇਟਰੀ ਸਨ, ਜੋ ਹੁਕਮ ਕੀਤਾ ਜਾਂਦਾ ਸੀ ਉਸ ਉਪਰ ਉਹ ਪੂਰੀ ਤਰ੍ਹਾਂ ਅਮਲ ਕਰਦੇ ਸਨ ।

**अध्यक्ष महोदय** : किसी अफसर का नाम न लें । सिर्फ़ designation का नाम लेना ही काफी होगा । (The hon. Member should not refer to any officer by name. A mere mention of his designation will suffice.)

**ਸ਼੍ਰੀ ਰਾਮ ਨਾਥ** : ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਉਨ੍ਹਾਂ ਨੇ ਇਹ ਫੈਸਲਾ ਕਰ ਲਿਆ ਕਿ ਜੇ ਇਹ ਗੱਲ ਠੀਕ ਹੋਈ ਤਾਂ ਅਸੀਂ ਉਸ ਥਾਣੇਦਾਰ ਨੂੰ ਮੁਅੱਤਲ ਕਰ ਦੇਵਾਂਗੇ । ਅਸੀਂ ਤਹਿਕੀਕਾਤ ਕਰਨ ਲਈ ਉਸ ਪਿੰਡ ਵਿਚ ਗਏ । ਸਾਰੇ ਪਿੰਡ ਨੇ ਆ ਕੇ ਕਿਹਾ ਕਿ ਥਾਣੇਦਾਰ ਰਿਸ਼ਵਤ ਖਾਂਦਾ ਹੈ ਪਰ ਜਿਸ ਵੇਲੇ ਗਵਾਹੀ ਮੰਗੀ ਤਾਂ ਕੋਈ ਆਦਮੀ ਗਵਾਹੀ ਦੇਣ ਲਈ ਅਗੇ ਨਹੀਂ ਆਇਆ । ਕੋਈ ਤਿਆਰ ਨਹੀਂ ਹੋਇਆ । ਅਸੀਂ I.G. Police ਨੂੰ ਕਿਹਾ ਕਿ ਭਾਵੇਂ ਕੋਈ ਗਵਾਹੀ ਲਈ ਅੱਗੇ ਨਹੀਂ ਆਉਂਦਾ ਪਰ ਇਹ ਗੱਲ ਤਾਂ ਸਾਬਤ ਹੋ ਗਈ ਹੈ ਕਿ ਉਹ ਰਿਸ਼ਵਤ ਲੈਂਦਾ ਹੈ । ਇਸ ਲਈ ਉਨ੍ਹਾਂ ਨੇ ਉਸ ਨੂੰ demote ਕਰ ਦਿਤਾ, ਉਸ ਦਾ ਉਹਦਾ ਘੱਟ ਕਰ ਦਿਤਾ । ਮੇਰਾ ਮਤਲਬ ਇਹ ਹੈ ਕਿ ਆਪੋਜ਼ੀਸ਼ਨ ਨੂੰ ਸਿਰਫ ਸਰਕਾਰ ਦੀ ਨਿੰਦੀਆ ਹੀ ਨਹੀਂ ਕਰਨੀ ਚਾਹੀਦੀ ਬਲਕਿ ਉਸ ਨਾਲ ਮਿਲਵਰਤਣ ਪੈਦਾ ਕਰਨਾ ਚਾਹੀਦਾ ਹੈ ।

ਇਸ ਤੋਂ ਇਲਾਵਾ ਇਹ ਜ਼ਿਕਰ ਕੀਤਾ ਗਿਆ ਕਿ M.L.A.s ਸਫਰ ਤਾਂ ਥਰਡ ਕਲਾਸ ਵਿਚ ਕਰਦੇ ਹਨ, T.A. ਫਸਟ ਕਲਾਸ ਦਾ ਚਾਰਜ ਕਰਦੇ ਹਨ । ਮੈਂ ਉਨ੍ਹਾਂ ਭਰਾਵਾਂ ਨੂੰ ਪੁਛਦਾ ਹਾਂ ਕਿ ਇਸ ਵਿਚ ਗੌਰਮੈਂਟ ਦਾ ਕੀ ਕਸੂਰ ਹੈ ? ਗੌਮਮੈਂਟ ਦੀ seat ਤਾਂ ਇਥੇ ਚੰਡੀਗੜ੍ਹ ਵਿਚ ਹੈ । ਇਸ ਦਾ ਤਅੱਲਕ ਤਾਂ ਮੈਂਬਰਾਂ ਨਾਲ ਹੈ । ਜੇ ਉਹ ਇਥੇ ਬੈਠ ਕੇ ਇਸ ਚੀਜ਼ ਉਤੇ ਇਤਰਾਜ਼ ਕਰਦੇ ਹਨ ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਖ਼ੁਦ ਇਸ ਤੇ ਅਮਲ ਕਰਨ । ਇਸ ਤੋਂ ਇਲਾਵਾ opposition ਵੱਲੋਂ ਇਹ ਵੀ ਕਿਹਾ ਗਿਆ ਹੈ ਕਿ ਕਾਂਗਰਸ ਦੇ ਬਹੁਤ ਸਾਰੇ ਮੈਂਬਰ ਅਮੀਰ ਹਨ ਅਤੇ ਉਹ ਆਪਣੀਆਂ ਕਾਰਾਂ ਉਤੇ ਸਫ਼ਰ ਕਰਦੇ ਹਨ । ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਕਾਰਾਂ ਵਿਚ ਚੜ੍ਹਕੇ ਉਨ੍ਹਾਂ ਦਾ ਖਰਚਾ ਜ਼ਿਆਦਾ ਪੈਂਦਾ ਹੈ । ਇਸ ਨਾਲੋਂ ਫ਼ਸਟ ਕਲਾਸ ਦਾ ਕਰਾਇਆ ਘੱਟ ਬੈਠਦਾ ਹੈ ।

[ਸ਼੍ਰੀ ਰਾਮ ਨਾਥ]

ਮੈਂ ਇਹ ਨਹੀਂ ਸਮਝ ਸਕਿਆ ਕਿ ਇਸ ਵਿਚ corruption ਦਾ ਕੀ ਮਾਮਲਾ ਹੈ। ਇਨ੍ਹਾਂ ਪਾਸੋਂ corruption ਦੀ ਕੋਈ ਮਿਸਾਲ ਵੀ ਨਹੀਂ ਦਿੱਤੀ ਜਾ ਸਕੀ। ਇਹ ਤਾਂ ਛੋਟੀਆਂ ਛੋਟੀਆਂ ਗੱਲਾਂ ਨੂੰ ਲੈ ਕੇ ਇਥੇ point raise ਕਰ ਰਹੇ ਹਨ ਜਿਨ੍ਹਾਂ ਦੀ ਮੈਂ ਸਮਝਦਾ ਹਾਂ ਕਿ ਉਠਾਉਣ ਦੀ ਕੋਈ ਲੋੜ ਵੀ ਨਹੀਂ। ਇਸ ਤਰ੍ਹਾਂ ਤਾਂ ਕੱਲ੍ਹ ਨੂੰ ਇਹ ਗੱਲ ਵੀ ਕਹਿ ਦੇਣਗੇ ਕਿ ਸਾਨੂੰ ਜਿਹੜੇ meetings attend ਕਰਨ ਦੇ $7\frac{1}{2}$ ਰੁਪਏ ਰੋਜ਼ ਦੇ ਮਿਲਦੇ ਹਨ ਉਹ ਵੀ ਨਹੀਂ ਮਿਲਣੇ ਚਾਹੀਦੇ। ਕੱਲ੍ਹ ਨੂੰ ਕੋਈ ਮੈਂਬਰ ਕਿਸੇ ਆਪਣੇ ਮਿਤ੍ਰ ਪਾਸ ਰੋਟੀ ਖਾ ਲਵੇਗਾ ਤਾਂ ਵੀ ਇਹ ਕਹਿ ਦੇਣਗੇ ਕਿ ਇਸ ਨੇ ਰੋਟੀ ਮੁਫਤ ਦੀ ਖਾਧੀ ਹੈ ਇਸ ਲਈ ਇਸ ਨੂੰ $7\frac{1}{2}$ ਰੁਪਏ ਨਹੀਂ ਮਿਲਣੇ ਚਾਹੀਦੇ। ਕੱਲ੍ਹ ਨੂੰ ਇਹ ਇਸ ਤਰ੍ਹਾਂ ਦੀਆਂ ਕਈ ਹੋਰ ਗੱਲਾਂ ਤੇ ਇਤਰਾਜ਼ ਕਰਨ ਲੱਗ ਪੈਣਗੇ। ਇਹ ਗੱਲਾਂ ਤਾਂ ਇਨ੍ਹਾਂ ਤੇ ਵੀ ਠੀਕ ਆਉਂਦੀਆਂ ਹਨ। ਇਨ੍ਹਾਂ ਗੱਲਾਂ ਨਾਲ ਗੌਰਮੈਂਟ ਦਾ ਜ਼ਰਾ ਵੀ ਤਅਲੁੱਕ ਨਹੀਂ।

4 p.m.

ਫੇਰ ਮੇਰੇ ਸਾਥੀ ਬੜੀ ਤੇਜ਼ੀ ਨਾਲ ਗੱਲਾਂ ਕਰ ਰਹੇ ਹਨ ਕਿ foodgrains ਦੀਆਂ prices ਬੜ੍ਹ ਗਈਆਂ ਹਨ। ਇਹ ਕੋਈ ਨਵੀਂ ਗੱਲ ਨਹੀਂ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 1948 ਵਿਚ ਜ਼ਿਲਾ ਮਹਿੰਦਰਗੜ੍ਹ ਵਿਚ ਕਣਕ ਦਾ ਭਾ 25 ਤੋਂ 30 ਰੁਪਏ ਫੀ ਮਣ ਹੋ ਗਿਆ ਸੀ। ਮੈਂ ਉਨ੍ਹਾਂ ਨੂੰ 1948 ਦੀ ਮਿਸਾਲ ਦੇਣਾ ਚਾਹੁੰਦਾ ਹਾਂ। ਉਸ ਵੇਲੇ ਗੌਰਮੈਂਟ ਨੂੰ ਕਣਕ ਤੇ 15-10-0 ਮਣ ਦਾ control ਕਰਨਾ ਪਿਆ ਸੀ। ਆਪ ਕੋਈ ਐਸੀ ਗੱਲ ਕਰੋ ਜਿਸ ਵਿਚ ਸਚਾਈ ਹੋਵੇ। ਇਸ ਲਈ ਵੀ ਮੈਂ ਆਪ ਨੂੰ ਇਹ ਗੱਲ ਕਹਿ ਰਿਹਾ ਹਾਂ ਕਿ ਐਸੀਆਂ ਗੱਲਾਂ ਕਰੋ ਜਿਨ੍ਹਾਂ ਵਿਚ ਸਚਾਈ ਹੋਵੇ ਤਾਕਿ ਚੀਫ਼ ਮਨਿਸਟਰ ਸਾਹਿਬ ਉਸ ਦਾ ਜਵਾਬ ਦਿੰਦੇ ਹੋਇਆਂ ਕੋਈ ਸਖਤ ਲਫਜ਼ ਨਾ ਕਹਿ ਦੇਣ ਜਿਸ ਤਰ੍ਹਾਂ ਕੱਲ੍ਹ ਵੀ ਚੀਫ਼ ਮਨਿਸਟਰ ਸਾਹਿਬ ਨੇ ਕੁੱਝ ਲਫਜ਼ ਕਹੇ ਸਨ ਜਿਹੜੇ ਕਿ ਮੈਨੂੰ ਚੰਗੇ ਨਹੀਂ ਲੱਗੇ।

ਫੇਰ ਮੇਰੇ ਭਰਾ ਮੁਰੱਬਾਬੰਦੀ ਦੇ ਮੁਤੱਲਿਕ ਕਈ ਮਿਸਾਲਾਂ ਦੇ ਰਹੇ ਹਨ। ਉਨ੍ਹਾਂ ਦਾ ਇਸ ਡੀਮਾਂਡ ਨਾਲ ਕੋਈ ਤਆਲੁੱਕ ਨਹੀਂ। ਮੈਂ ਸੈਂਕੜੇ ਮਿਸਾਲਾਂ ਦੱਸ ਸਕਦਾ ਹਾਂ ਕਿ ਇਨ੍ਹਾਂ ਦੀ ਕੋਸ਼ਿਸ਼ ਦੇ ਬਾਵਜੂਦ ਮੁਰੱਬਾਬੰਦੀ ਵਿਚ ਹਾਲਾਂ ਵੀ ਗੜਬੜ ਹੈ ਅਤੇ ਰਿਸ਼ਵਤ ਜਾਰੀ ਹੈ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ General Administration ਠੀਕ ਤਰੀਕੇ ਨਾਲ ਨਹੀਂ ਚਲ ਰਹੀ। ਇਸ ਸੰਬੰਧ ਵਿਚ ਮੈਂ ਦਿਆਲਪੁਰੇ ਦੀ ਇਕ ਮਿਸਾਲ ਆਪ ਦੇ ਸਾਹਮਣੇ ਰਖਦਾ ਹਾਂ। ਇਹ ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਉਥੇ ਮੁਜ਼ਾਰੇ ਤੇ ਜ਼ਿਮੀਂਦਾਰ ਆਪੋ ਵਿਚ ਲੜ ਪਏ ਅਤੇ ਕਈ ਕਤਲ ਵੀ ਹੋਏ ਹਨ। ਪੁਲਿਸ ਨੇ ਬਿਸਵੇਦਾਰਾਂ ਦੀ ਜ਼ਮੀਨ ਦਫਾ 145 ਹੇਠ ਆਪਣੇ ਕਬਜ਼ੇ ਵਿਚ ਲੈ ਲਈ ਹੈ। ਉਸ ਨੇ ਉਹ ਜ਼ਮੀਨ ਇਸ ਲਈ ਕਬਜ਼ੇ ਵਿਚ ਲੈ ਲਈ ਹੈ ਕਿ ਉਹ ਨਾ ਮੁਜ਼ਾਰਿਆਂ ਦੇ ਕਬਜ਼ੇ ਵਿਚ ਰਹੇ ਤੇ ਨਾ ਹੀ ਬਿਸਵੇਦਾਰਾਂ ਦੇ ਕਬਜ਼ੇ ਵਿਚ ਰਹੇ। ਮੈਂ ਇਸ ਸਿਲਸਿਲੇ ਵਿਚ ਆਪਣੇ ਚੀਫ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੁਲਿਸ ਦੇ ਅਫਸਰ ਬਿਸਵੇਦਾਰਾਂ ਨਾਲ ਮਿਲ ਕੇ ਗਰੀਬ ਮੁਜ਼ਾਰਿਆਂ ਨੂੰ ਬੜਾ ਤੰਗ ਕਰ ਰਹੇ ਹਨ। ਇਹ ਠੀਕ ਹੈ ਕਿ ਇਹ ਪੁਲਿਸ ਦਾ ਫਰਜ਼ ਹੈ ਕਿ ਉਹ ਉਥੇ ਅਮਨ ਕਾਇਮ ਕਰੇ

ਪਰ ਇਸ ਤਰ੍ਹਾਂ ਜ਼ਮੀਨ ਤੇ ਕਬਜ਼ਾ ਕਰ ਲੈਣ ਨਾਲ ਉਹ ਓਵੇਂ ਦੀ ਓਵੇਂ ਪਈ ਹੈ। ਜੇਕਰ ਉਹ ਮੁਜ਼ਾਰਿਆਂ ਨੂੰ ਦਿੱਤੀ ਜਾਵੇ ਤਾਂ ਉਹ ਉਥੇ ਲੱਖਾਂ ਰੁਪਿਆਂ ਦੀ ਪੈਦਾਵਾਰ ਕਰਨਗੇ । (ਘੰਟੀ)

ਇਸ ਤਰ੍ਹਾਂ General Administration ਦੀਆਂ ਹੋਰ ਵੀ ਕਈ ਗੱਲਾਂ ਮੈਂ ਦੱਸਣਾ ਚਾਹੁੰਦਾ ਹਾਂ । ਜਿਸ ਤਰ੍ਹਾਂ Secretariat ਵਿਚ ਕੰਮ ਚਲ ਰਿਹਾ ਹੈ ਉਹ ਠੀਕ ਤਰੀਕੇ ਨਾਲ ਨਹੀਂ ਚਲ ਰਿਹਾ । (ਇਸ ਥਾਂ ਤੇ ਸਪੀਕਰ ਸਾਹਿਬ ਨੇ ਕਈ ਦਫਾ ਘੰਟੀ ਵਜਾਈ ।)

Secretariat ਵਿਚ ਕੰਮ...........

**अध्यक्ष महोदय :** कितनी गलत बात है । मैं ने कितनी दफा bell बजाई है फिर भी आप सुन नहीं रहे । (How improper it is ! I have rung the bell several times but the hon. Member does not care to hear it.)

**ਸਰਦਾਰ ਹਰਗੁਰਨਾਦ ਸਿੰਘ** (ਨਵਾਂ ਸ਼ਹਿਰ) : ਸਪੀਕਰ ਸਾਹਿਬ, ਡੀਮਾਂਡ ਨੰਬਰ ਦਸ ਵਿਚ 2,78,63,200 ਰੁਪਏ ਮੰਗੇ ਗਏ ਹਨ । ਇਹ ਰਕਮ ਇਸ ਸੂਬੇ ਦੇ ਸਾਰੇ ਖਰਚ ਦਾ ਤੇਰ੍ਹਵਾਂ ਹਿੱਸਾ ਹੈ । ਇਹ ਇਸ ਸੂਬੇ ਦੀ ਸਾਰੀ ਆਮਦਨੀ ਦਾ ਵੀ ਤੇਰ੍ਹਵਾਂ ਹਿੱਸਾ ਹੈ, ਇਸ ਲਈ ਇਹ General Administration ਤੇ ਖਰਚ ਦੀ ਬੜੀ ਭਾਰੀ ਰਕਮ ਹੈ । ਇਹ ਰਕਮ ਅੱਗੇ ਕਈ ਮੱਦਾਂ ਵਿਚ ਵੰਡੀ ਗਈ ਹੈ । ਇਨ੍ਹਾਂ ਸਾਰੀਆਂ ਮਦਾਂ ਨੂੰ ਦੇਖ ਕੇ ਇਹ ਗੱਲ ਬੜੇ ਅਫਸੋਸ ਨਾਲ ਕਹਿਣੀ ਪੈਂਦੀ ਹੈ ਕਿ ਰਿਜਨਲ ਫਾਰਮੂਲਾ ਜਿਹੜਾ ਕਿ ਹੁਣ ਲਾਗੂ ਹੋਣਾ ਹੈ ਜਿਸ ਦੇ ਮਾਤਹਿਤ ਰਿਜਨਲ ਕਮੇਟੀਆਂ ਬਣਨੀਆਂ ਹਨ ਉਨ੍ਹਾਂ ਨੂੰ ਚਲਾਉਣ ਦੀ ਖਾਤਰ ਜਾਂ ਉਨ੍ਹਾਂ ਦੇ Secretariat ਲਈ ਇਸ ਵਿਚ ਕੋਈ ਰਕਮ ਨਹੀਂ ਰੱਖੀ ਗਈ । ਇਸ ਤੋਂ ਇਸ ਤਰ੍ਹਾਂ ਮਾਲੂਮ ਹੁੰਦਾ ਹੈ ਕਿ ਸ਼ਾਇਦ ਇਸ ਰਕਮ ਦੀ ਇਸ ਸਾਲ ਲੋੜ ਹੀ ਨਾ ਪਵੇ । ਇਸ ਕੰਮ ਲਈ ਇਸ ਵਿਚ ਰਕਮ ਰੱਖੀ ਜਾਣੀ ਚਾਹੀਦੀ ਸੀ ਤਾਕਿ ਜੋ ਸਰਕਾਰ ਨੇ ਲੋਕਾਂ ਨਾਲ ਰਿਜਨਲ ਫਾਰਮੂਲਾ ਲਾਗੂ ਕਰਨ ਦੇ ਵਾਅਦੇ ਕੀਤੇ ਹੋਏ ਹਨ ਉਹ ਪੂਰੇ ਕੀਤੇ ਜਾ ਸਕਣ । ਇਸ ਲਈ ਰਕਮ ਨਾ ਰਖੇ ਜਾਣ ਕਰਕੇ ਇਹ ਹੀ ਮਾਲੂਮ ਹੁੰਦਾ ਹੈ ਕਿ ਇਸ ਬਾਰੇ ਲੋਕਾਂ ਨਾਲ ਕੀਤੇ ਹੋਏ ਵਾਅਦੇ ਪੂਰੇ ਨਹੀਂ ਕੀਤੇ ਜਾਣਗੇ ।

ਫੇਰ, ਸਪੀਕਰ ਸਾਹਿਬ, ਇਸ ਵਿਚ ਇਕ ਰਕਮ ਰੱਖੀ ਗਈ ਹੈ ਜਿਹੜੀ ਕਿ Legislative ਕੌਂਸਲ ਤੇ ਖਰਚ ਹੋਣੀ ਹੈ । ਇਸ ਬਾਰੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਣ ਜੋ ਰਿਜਨਲ ਕਮੇਟੀਆਂ ਬਣਾਈਆਂ ਜਾਣੀਆਂ ਹਨ ਅਤੇ ਰਿਜਨਲ ਫਾਰਮੂਲੇ ਦੇ ਮਾਤਹਿਤ ਨਿਸ਼ਚਿਤ ਕੀਤੇ ਗਏ 14 ਮਹਿਕਮਿਆਂ ਸੰਬੰਧੀ ਸਾਰੇ ਕਾਨੂੰਨ ਪਹਿਲਾਂ ਰਿਜਨਲ ਕਮੇਟੀਆਂ ਵਿਚ discuss ਕੀਤੇ ਜਾਣੇ ਹਨ, ਫੇਰ ਉਹ ਇਸ ਅਸੈਂਬਲੀ ਵਿਚ ਪਾਸ ਕੀਤੇ ਜਾਣਗੇ ਅਤੇ ਉਸ ਦੇ ਪਿਛੋਂ ਉਹ Legislative Council ਵਿਚ ਪਾਸ ਕੀਤੇ ਜਾਣਗੇ । ਇਸ ਤਰ੍ਹਾਂ ਕੋਈ ਵੀ ਕਾਨੂੰਨ ਪਾਸ ਕਰਨ ਲਈ ਤਿੰਨ

[ਸਰਦਾਰ ਹਰਗੁਰਨਾਦ ਸਿੰਘ]
ਮਰਹਲੇ ਤਹਿ ਕਰਨੇ ਪੈਣਗੇ । ਇਸ ਲਈ ਮੈਂ ਸਮਝਦਾ ਹਾਂ ਕਿ ਹੁਣ ਨਵੇਂ ਹਾਲਾਤ ਵਿਚ Legislative Council ਇਕ ਬੇਲੋੜੀ ਚੀਜ਼ ਹੋ ਜਾਂਦੀ ਹੈ । ਇਸ ਕਰਕੇ ਇਸ ਨੂੰ ਹਟਾ ਦੇਣਾ ਚਾਹੀਦਾ ਹੈ । ਇਸ ਨਾਲ ਸੂਬੇ ਦੀ General Administration ਦੇ ਖਰਚ ਵਿਚ ਬੜੀ ਬਚਤ ਹੋ ਸਕਦੀ ਹੈ ।

ਇਸ ਦੇ ਅਲਾਵਾ ਕਾਫੀ ਰੁਪਿਆ districts ਦੀ administration ਤੇ ਜਿਹੜਾ ਖਰਚ ਕੀਤਾ ਜਾ ਰਿਹਾ ਹੈ ਉਸ ਵਿਚੋਂ ਵੀ ਬਹੁਤ ਸਾਰੀ ਬਚਤ ਹੋ ਸਕਦੀ ਹੈ । ਕਿਉਂਕਿ ਅਸੀਂ ਆਪਣੇ ਮੁਲਕ ਵਿਚ ਸਮਾਜਵਾਦੀ ਨਜ਼ਾਮ ਕਾਇਮ ਕਰਨਾ ਚਾਹੁੰਦੇ ਹਾਂ ਇਸ ਮਤਲਬ ਲਈ ਸਾਡੇ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਸਾਰੇ ਹਿੰਦੁਸਤਾਨ ਵਿਚ ਇਸ ਵੇਲੇ ਜਿਹੜੀਆਂ ਛੋਟੀਆਂ ਛੋਟੀਆਂ classes ਬਣੀਆਂ ਹੋਈਆਂ ਹਨ, ਉਨ੍ਹਾਂ ਛੋਟੀਆਂ ਛੋਟੀਆਂ classes ਨੂੰ ਮਿਲਾ ਕੇ ਇਕ ਕਲਾਸ ਕੀਤੀ ਜਾਵੇ । ਇਸ ਵੇਲੇ ਸਾਡਾ ਦੇਸ਼ ਮੁਜ਼ਾਰੇ ਤੇ ਜ਼ਮੀਦਾਰ ਵਿਚ, ਮਜ਼ਦੂਰ ਤੇ ਕਾਰਖਾਨੇਦਾਰ ਵਿਚ ਅਤੇ ਝੌਂਪੜੀ ਵਿਚ ਰਹਿਣ ਵਾਲੇ ਤੇ palace ਵਿਚ ਰਹਿਣ ਵਾਲੇ ਵਿਚ ਵੰਡਿਆ ਹੋਇਆ ਹੈ । ਜੇਕਰ ਅਸਾਂ ਇਨ੍ਹਾਂ ਸਾਰੀਆਂ classes ਨੂੰ ਇਕ ਪੱਧਰ ਤੇ ਲੈ ਆਉਣਾ ਹੈ ਤਾਂ ਇਸ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਇਹੋ ਜਿਹਾ ਢਾਂਚਾ ਕਾਇਮ ਕਰਨ ਲਈ ਸਰਕਾਰ ਸਭ ਤੋਂ ਪਹਿਲਾਂ ਅਪਣੇ ਖਰਚ ਨੂੰ ਘੱਟ ਕਰੇ । ਤਦ ਹੀ ਇਸ ਤਰ੍ਹਾਂ ਦਾ ਨਜ਼ਾਮ ਕਾਇਮ ਹੋ ਸਕੇਗਾ ।

ਇਸ ਦੇ ਬਾਅਦ ਮੈਂ ਪੁਲਿਸ ਬਾਰੇ ਕੁੱਝ ਕਹਿਣਾ ਚਾਹੁੰਦਾ ਹਾਂ । ਪੁਲਿਸ ਵਾਲੇ ਜ਼ਾਬਤਾ ਫੌਜਦਾਰੀ ਦੀ ਦਫ਼ਾ 107 ਅਤੇ ਦਫ਼ਾ 151 ਨੂੰ ਬੜਾ ਨਾਜਾਇਜ਼ ਤੌਰ ਤੇ ਇਸਤੇਮਾਲ ਕਰਦੇ ਹਨ । ਪੁਲਿਸ ਹਾਲਾਂ ਤੱਕ ਲੋਕਾਂ ਲਈ ਹਊਆ ਬਣੀ ਹੋਈ ਹੈ ਅਤੇ ਇਹ ਇਨ੍ਹਾਂ ਦੋ ਦਫਾਵਾਂ ਨਾਲ ਆਮ ਤੌਰ ਤੇ ਲੋਕਾਂ ਨੂੰ ਖਰਾਬ ਕਰਦੇ ਹਨ । ਜੇਕਰ ਇਕ ਪਾਰਟੀ ਦਫ਼ਾ 107 ਜਾਂ ਦਫ਼ਾ 151 ਹੇਠ ਕੋਈ ਦਰਖਾਸਤ ਦਿੰਦੀ ਹੈ ਤਾਂ ਉਸ ਦਰਖਾਸਤ ਨੂੰ ਪਹਿਲਾਂ S.P. ਕੋਲੋਂ ਹੋ ਕੇ ਆਉਣ ਵਿਚ 15 ਜਾਂ 20 ਦਿਨ ਲੱਗ ਜਾਂਦੇ ਹਨ, ਫੇਰ ਉਹ ਥਾਣੇਦਾਰ ਪਾਸ ਆਉਂਦੀ ਹੈ, ਫੇਰ ਥਾਣੇਦਾਰ ਦੋਵਾਂ ਪਾਰਟੀਆਂ ਨੂੰ ਆਪਣੇ ਪਾਸ ਬੁਲਾਉਂਦਾ ਹੈ। ਦੋਨੋਂ ਪਾਰਟੀਆਂ ਜਿਸ ਵੇਲੇ ਉਥੇ ਆਉਂਦੀਆਂ ਹਨ ਤਾਂ ਉਹ ਇਕੋ ਦੁਕਾਨ ਤੋਂ ਆਪਣੇ ਆਪਣੇ ਪੈਸੇ ਦੇ ਕੇ ਚਾਹ ਪਾਣੀ ਪੀਂਦੀਆਂ ਹਨ । ਉਸ ਵੇਲੇ ਤਾਂ ਉਨ੍ਹਾਂ ਵਿਚ ਕੋਈ ਝਗੜਾ ਨਹੀਂ ਹੁੰਦਾ । ਉਸ ਵੇਲੇ ਉਨ੍ਹਾਂ ਵਿਚ ਲੜਾਈ ਨਹੀਂ ਹੁੰਦੀ ਪਰ ਜਿਸ ਵੇਲੇ ਉਹ ਥਾਣੇਦਾਰ ਪਾਸ ਜਾਂਦੇ ਹਨ ਤਾਂ ਥਾਣੇਦਾਰ ਇਹ ਲਿਖ ਕੇ ਕਿ ਮੇਰੇ ਸਾਹਮਣੇ ਉਹ ਆਪੋ ਵਿਚ ਲੜਨ ਲੱਗ ਪਏ ਸਨ, ਉਨ੍ਹਾਂ ਦੋਨਾਂ ਪਾਰਟੀਆਂ ਨੂੰ ਹਵਾਲਾਤ ਵਿਚ ਦੇ ਦਿੰਦਾ ਹੈ । ਜੇ ਕੋਈ ਵਾਕਈ ਝਗੜਾ ਹੋਵੇ ਤਾਂ 107 ਦੇ ਅਧਾਰ ਤੇ ਰਿਪੋਰਟ ਮੈਜਸਟ੍ਰੇਟ ਕੋਲ ਕਰ ਦੇਣੀ ਚਾਹੀਦੀ ਹੈ । ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜ਼ਾਬਤਾ ਫੌਜਦਾਰੀ ਦੀ ਦਫ਼ਾ 107 ਤੇ 151 ਦੀ ਵਰਤੋਂ ਬੜੇ ਭੈੜੇ ਤਰੀਕੇ ਨਾਲ ਕੀਤੀ ਜਾਂਦੀ ਹੈ ।

ਇਕ ਗੱਲ ਮੈਂ ਪਾਸਪੋਰਟਾਂ ਬਾਰੇ ਕਹਿਣੀ ਚਾਹੁੰਦਾ ਹਾਂ । ਇਹ ਆਮ ਦੇਖਣ ਵਿਚ ਆ ਰਿਹਾ ਹੈ ਕਿ ਇਕ ਪਾਸਪੋਰਟ ਤੇ ਪੰਜ ਹਜ਼ਾਰ ਤੋਂ ਸੱਤ ਹਜ਼ਾਰ ਰੁਪਏ ਤੱਕ ਖਰਚ ਹੋ ਜਾਂਦਾ ਹੈ ਜਿਸ ਵਿਚ ਇਕ ਆਦਮੀ ਦਾ ਜਹਾਜ਼ ਵਿਚ ਜਾਣ ਦਾ

ਖਰਚ ਵੀ ਸ਼ਾਮਲ ਹੁੰਦਾ ਹੈ । ਪਰ ਇਸ ਰਕਮ ਦਾ major portion ਉਨ੍ਹਾਂ ਲੋਕਾਂ ਦਾ ਹੁੰਦਾ ਹੈ ਜਿਹੜੇ ਕਹਿੰਦੇ ਹਨ ਕਿ ਅਸੀਂ ਤੁਹਾਨੂੰ passport ਬਣਵਾ ਦੇਵਾਂਗੇ । ਇਸ ਤਰ੍ਹਾਂ ਦੀਆਂ ਖੁਫੀਆ agencies ਬਣੀਆਂ ਹੋਈਆਂ ਹਨ ਜਿਹੜੀਆਂ ਕਿ ਇਸ ਤਰੀਕੇ ਨਾਲ ਰੁਪਏ ਲੈਂਦੀਆਂ ਹਨ ।

ਇਸ ਵਿਚ ਬਹੁਤ ਸਾਰੇ ਲੋਕਾਂ ਦਾ ਹਿੱਸਾ ਹੁੰਦਾ ਹੈ, ਬਹੁਤ ਸਾਰੀਆਂ ਸਰਕਾਰੀ ਏਜੰਸੀਆਂ ਦਾ ਹਿੱਸਾ ਹੁੰਦਾ ਹੈ । ਇਹ ਇਕ ਬੜੀ ਭਾਰੀ ਬੀਮਾਰੀ ਹੈ ਸਾਡੇ ਦੇਸ਼ ਵਿਚ ।

ਫਿਰ ਜੋ justice ਹੈ, ਇਹ ਲੋਕਾਂ ਨੂੰ ਬੜਾ ਮਹਿੰਗਾ ਪੈਂਦਾ ਹੈ । ਸਾਡੇ ਦੇਸ਼ ਵਿਚ, ਆਮ ਤੌਰ ਤੇ ਮੁਕਦਮੇ ਬਾਜ਼ੀ ਬਹੁਤ ਹੈ । ਕੋਈ ਵੀ ਚੰਗੀ ਸਰਕਾਰ ਇਹ ਨਹੀਂ ਚਾਹੁੰਦੀ ਕਿ ਉਸ ਦੀਆਂ ਕਚਹਿਰੀਆਂ ਵਿਚ ਰੌਣਕ ਹੋਵੇ, ਜੇਲ੍ਹਾਂ ਭਰੀਆਂ ਹੋਈਆਂ ਹੋਣ । ਸਰਕਾਰ ਉਹ ਚੰਗੀ ਹੁੰਦੀ ਹੈ ਜਿਸ ਦੇ ਰਾਜ ਵਿਚ ਮੁਕਦਮੇਬਾਜ਼ੀ ਘੱਟ ਅਤੇ ਜੇਲ੍ਹਾਂ ਵਿਚ ਰੌਣਕ ਘੱਟ ਹੋਵੇ । ਇਸ ਦਾ ਇਕ ਹੀ ਤਰੀਕਾ ਹੈ ਕਿ summary trials ਜਾਂ trials on the spot ਦਾ ਤਜਰਬਾ ਜਾਰੀ ਕੀਤਾ ਜਾਵੇ । ਅੱਜ ਕੱਲ੍ਹ ਮੁਕੱਦਮਿਆਂ ਵਿਚ ਦੇਰ ਲਗਦੀ ਹੈ ਜਿਸ ਕਰਕੇ justice ਦਾ ਕੋਈ ਫ਼ਾਇਦਾ ਨਹੀਂ ਹੁੰਦਾ ਅਤੇ ਹਜ਼ਾਰਹਾ ਰੁਪਿਆ ਖਰਚ ਹੋ ਜਾਂਦਾ ਹੈ ।

ਆਪ ਕਹੋਗੇ ਕਿ ਪੰਚਾਇਤਾਂ ਦਾ ਸਿਸਟਮ ਜਾਰੀ ਹੈ ਜੋ ਲੋਕਾਂ ਨੂੰ ਮੁਕਦਮੇਬਾਜ਼ੀ ਤੋਂ ਬਚਾਉਂਦਾ ਹੈ । ਮੇਰੀ ਇਹ ਸੋਚੀ ਸਮਝੀ ਰਾਏ ਹੈ ਕਿ ਜਿਹੜੇ ਬੰਦੇ ਲੋਕਾਂ ਦੀ ਰਾਏ ਨਾਲ elected ਹੋਣ ਉਹ ਲੋਕਾਂ ਨੂੰ ਇਨਸਾਫ ਨਹੀਂ ਦੇ ਸਕਦੇ । ਪੰਚਾਇਤਾਂ ਤੋਂ ਸਿਰਫ municipalities ਦਾ ਕੰਮ ਲੈਣਾ ਚਾਹੀਦਾ ਹੈ । ਮੁਕੱਦਮਿਆਂ ਦੇ ਫੈਸਲਿਆਂ ਵਿਚ ਦੇਰੀ ਨਹੀਂ ਹੋਣੀ ਚਾਹੀਦੀ । ਇਹ ਇਕ complication ਹੈ । ਇਸ ਕਰਕੇ ਸਰਕਾਰ ਬਹੁਤ ਜਲਦੀ summary trials ਦਾ ਤਜਰਬਾ ਜਾਰੀ ਕਰੇ । ਇਸ ਨਾਲ ਲੋਕਾਂ ਦਾ ਬਹੁਤ ਸਾਰਾ ਖਰਚ ਬਚ ਜਾਵੇਗਾ । ਅੱਜ ਲੋਕਾਂ ਦੀ ਕਮਾਈ ਵਕੀਲਾਂ ਦੇ ਘਰਾਂ ਵਿਚ ਜਾਂਦੀ ਹੈ । ਪਿੰਡਾਂ ਦੇ ਲੋਕਾਂ ਦੇ ਘਰ ਕੱਚੇ ਹਨ ਅਤੇ ਵਕੀਲਾਂ ਦੇ ਘਰ ਦਿਨ ਬਦਿਨ ਪੱਕੇ ਹੁੰਦੇ ਜਾ ਰਹੇ ਹਨ ।

ਸਪੀਕਰ ਸਾਹਿਬ, ਆਮ ਤੌਰ ਤੇ ਬਹੁਤੇ ਡਾਕੇ ਨਹੀਂ ਪੈਂਦੇ ਪਰ ਜਿੰਨੇ ਵੀ ਪੈਂਦੇ ਹਨ ਉਨ੍ਹਾਂ ਨੂੰ ਰੋਕਣਾ ਹੈ । ਇਨ੍ਹਾਂ ਦੇ ਰੋਕਣ ਦਾ ਤਰੀਕਾ ਇਹ ਹੈ ਕਿ ਲੋਕਾਂ ਨੂੰ licences ਦਿੱਤੇ ਜਾਣ । ਸਾਡੇ ਪੰਜਾਬ ਵਿਚ licences ਦੇਣ ਤੇ ਰੁਕਾਵਟ ਹੈ । ਮੈਨੂੰ ਸਮਝ ਨਹੀਂ ਆਉਂਦੀ ਕਿ ਜਦ ਪਾਕਿਸਤਾਨ ਵਿਚ ਹਰ ਗਾਮਾ ਮਾਝਾ ਬੰਦੂਕ ਲਈ ਫਿਰਦਾ ਹੈ ਸਾਡੇ ਇਸ border ਦੇ ਸੂਬੇ ਵਿਚ licences ਦੇਣ ਤੇ ਇੰਨੀ ਭਾਰੀ ਪਾਬੰਦੀ ਕਿਉਂ ਹੈ ? ਚੰਗੇ ਚੰਗੇ ਆਦਮੀਆਂ ਨੂੰ licence ਨਹੀਂ ਮਿਲਦਾ । ਜ਼ਿਲਿਆਂ ਵਿਚ quota ਮੁਕੱਰਰ ਹੈ ਕਿ ਇੰਨੇ ਪਿਸਤੌਲਾਂ ਤੇ ਬੰਦੂਕਾਂ ਦੇ licences ਜਾਰੀ ਕਰਨੇ ਹਨ । ਫਿਰ ਵੀ ਮੈਂ ਅਜਿਹੀਆਂ ਮਿਸਾਲਾਂ ਪੇਸ਼ ਕਰ ਸਕਦਾ ਹਾਂ ਕਿ ਜਿਨ੍ਹਾਂ ਪਾਸ licences ਹਨ, ਉਹ ਬੰਦੂਕ ਚਲਾਉਣੀ ਨਹੀਂ ਜਾਣਦੇ । ਬਲਕਿ ਇਸ ਤਰ੍ਹਾਂ ਵੀ ਹੋ ਸਕਦਾ ਹੈ ਕਿ ਜੇਕਰ ਬੰਦੂਕ ਚੱਲੇ ਤਾਂ ਉਹ ਸਮਝਣ ਕਿ ਸਾਨੂੰ ਹੀ ਲੱਗੀ ਹੈ ਇਸ ਦੇ ਉਲਟ ਬਹੁਤ ਸਾਰੇ ਅਜਿਹੇ ਲੋਕ ਹਨ ਜਿਨ੍ਹਾਂ ਪਾਸ ਬੰਦੂਕ ਹੋਣੀ ਚਾਹੀਦੀ ਹੈ, ਉਨ੍ਹਾਂ ਨੂੰ licence ਨਹੀਂ ਮਿਲਦਾ । ਇਸ ਲਈ ਇਹ licences ਆਮ ਹੋਣੇ ਚਾਹੀਦੇ ਹਨ । ਇਸ ਨਾਲ ਸਰਕਾਰ ਦੀ ਆਮਦਨੀ ਵਧੇਗੀ, ਪੰਜਾਬ

[ਸਰਦਾਰ ਹਰਗੁਰਨਾਦ ਸਿੰਘ]

ਦੇ ਲੋਕ ਜੋ border ਤੇ ਬੈਠੇ ਹਨ ਉਨ੍ਹਾਂ ਦੀ ਹਿਫਾਜ਼ਤ ਹੋ ਸਕੇਗੀ ਅਤੇ ਡਾਕੇ ਘੱਟ ਪੈਣਗੇ । (ਘੰਟੀ)

**Pandit Shri Ram Sharma** : On a point of order, Sir. Is the speech being read ?

**अध्यक्ष महोदय** : नहीं, वह पढ़ नहीं रहे थे । (No, he was not reading it.)

**Sardar Harguranad Singh** : I was only consulting the notes.

**डाक्टर बलदेव प्रकाश** (अमृतसर शहर, पूर्वी) : अध्यक्ष महोदय, General Administration के ऊपर जो बहस हो रही है, आज उस का दूसरा दिन है । Administration का सरकार से, मन्त्रिमण्डल से बिल्कुल सीधा सम्बन्ध है; इस लिए मैं दो चार बातें Administration के बारे में कहना चाहता हूं ।

सब से ज़रूरी बात तो यह है कि Administration के बारे में जनता के मन के अन्दर पूरा विश्वास बैठना चाहिए कि यह Administration ठीक और इन्साफ के रास्ते पर चल रही है । आज यह ठीक ही होगा अगर मैं कहूं कि पिछले साल दो साल की घटनाओं से जनता के दिल के अन्दर से Administration के बारे में विश्वास बिल्कुल खत्म हो चुका है, जोकि हमारे सामने आई हैं । और हमारे मन्त्रि-मण्डल ने जिस तरह से उन को handle किया उस से दो चार बातें स्पष्ट हो गई हैं कि यह Administration फिरकापरस्ती के आधार पर, राजनैतिक दल-बन्दी के आधार पर, विरोधियों को दबाने के लिए किस तरह से गिरी से गिरी बात करने पर भी उतारू हो जाती है । मैं इस प्रसंग में ज़्यादा नहीं कहना चाहता था क्योंकि पिछली घटनाएं हमारे सामने बिल्कुल स्पष्ट हैं लेकिन पिछले दिनों जो बहस यहां पर हुई और उस बहस के अन्दर सम्मानित सदस्यों ने, जो सरकारी बैंचों से बोले उन्होंने, इसी विषय को लेकर चन्द ऐसी बातें कही हैं जिन के बारे में मैं कुछ न कुछ कहना बहुत ज़रूरी समझता हूं । Administration के अन्दर यह सभी चीज़ें आती हैं जिन से जनता के दिल के अन्दर यह विश्वास पैदा कर सकें कि यह हकूमत, यह हमारा मन्त्रिमण्डल और यह सरकार जनता से इन्साफ करेंगे । यहां पर होशियारपुर, जालंधर, लुधियाना, अमृतसर और बटाला इत्यादि का reference आया है और वहां की घटनाओं ने बता दिया है कि यह Administration जनता के साथ सचाई और इन्साफ के तरीके से बरतने में fail हुई है क्योंकि... (**Minister for Consolidation and Health**: Elections have shown that the masses have confidence in it.) मेरे ख्याल में हम यहां पर विधान सभा के सदस्यों के नाते बैठे हैं और हमें interruptions करना शोभा नहीं देता । अध्यक्ष महोदय, मैं आप के द्वारा इन से प्रार्थना करूंगा कि मेरी बात सुनने के बाद यदि सरकारी बैंचों पर बैठे सदस्यों की इच्छा हो तो कोई भी सम्मानित सदस्य उत्तर दे सकते हैं । मैं कह रहा था कि जो इन शहरों में घटनाएं हुई हैं उन सब की ज़िम्मेदारी और उन में जो गुण्डागर्दी हुई है उस सब की ज़िम्मेदारी भी सरकार

पर आती है। मन्त्रिमण्डल ने जिस प्रकार इन घटनाओं को handle किया है वह हमारे सामने हैं। देहाती गुण्डों को शहरों में इकट्ठे कर के शहरियों पर हमले करवाना, पुलिस का कांग्रेस सेवा दल की तरह खड़े देखते रहना और interfere न करना जनता के सामने है। अफसरों का, छोटों २ का भी, जिन्हों ने इन्साफ देना चाहा एक रात ही रात में तबादला होते जनता ने खुली आंखों से देखा है। मैं आप के द्वारा मुख्य मन्त्री जी से पूछना चाहता हूं कि यदि यह Administration के अन्दर खामियां नहीं हैं तो यह क्या चीज़ है? और फिर यहां पर गुण्डागर्दी के उदाहरण पेश किए गए हैं कि कैसे एक सम्मानित महिला के जूड़े के अन्दर काली झंडी लगाने का वाक्या हुआ। यह घटनाएं किस की तरफ से हुई हैं? यदि जनता की तरफ से किसी गैरज़िम्मेदार आदमी ने कोई ऐसी चीज़ की हो तो ज़िम्मेदार आदमियों ने खेद प्रकट किया है परन्तु सरकार की तरफ से किस ने खेद प्रकट किया है? होशियारपुर के मामले को लें। जमहूरियत के अन्दर इस से बढ़ कर गिरा हुआ मामला क्या हो सकता है? उस के लिए किस ने खेद प्रकट किया है? हमारे मन्त्रियों ने बार २ कहा कि वहां पर कुछ नहीं हुआ; परन्तु वहां पर enquiry हुई, इस से जो चीजें सामने आई हैं वह सब के सामने हैं। Administration में दो चीजें हैं; या तो मुख्य मन्त्री को इन वाक्यात का पता ही नहीं और अगर पता है तो वह जान-बूझ कर इन को छिपा रहे हैं। इसके अलावा कोई और नतीजा नहीं निकाला जा सकता। जनता को बार २ झुठलाया नहीं जा सकता और यह बात उस के मन में बैठ चुकी है कि हमारी सरकार इन्साफ नहीं कर सकती और गुण्डागर्दी करवाती है और मैं कहूंगा.........

(ਇਕ ਮੈਂਬਰ : ਉਹ ਸਿਪਾਹੀ ਮੰਤ੍ਰੀ ਮੰਡਲ ਨੇ ਮਰਵਾਇਆ ਸੀ ?) मैं आप के द्वारा House को यह बताना चाहता हूं कि किसी ने आदमी को मरवाया नहीं। यह जनता के सामने ह और जनता के सामने हैं वह हज़ारों घटनाएं जो पुलिस ने वहां दिखाई हैं। किसी भी शरीफ आदमी को जेल में ठोंस देना यह जनता ने देखा है और उसी का नतीजा है कि जब मुख्य मन्त्री जी अपनी seat जीतने के बाद कांग्रेस के दूसरे उम्मीदवारों की सहायता के लिए जालन्धर और अमृतसर में पहुंचे तो क्या हुआ। अमृतसर का तो मुझ पता है। जब वह अमृतसर के गली-कूचों में निकले तो उन को मालूम हो गया कि जनता मन्त्रिमण्डल पर किस प्रकार का विश्वास करती है। (तालियां) आज लोगों का इन पर विश्वास नहीं रहा। मैं तो चाहता हूं कि लोगों को Administration पर विश्वास रहे, इस की reverence बढ़े, मगर इस के लिए इसे कुछ ठोस कदम उठाने पड़ेंगे और इन्साफ करना पड़ेगा; यह नहीं कि Opposition को दबाने के लिए जो चाहें करते रहें, हर तरीके से कुचलने के लिए तैयार हों। सचाई पसन्द और इन्साफ पसन्द लोगों के सामने इस तरीके से सरकार चल नहीं सकती। हमारे इलाके के लोगों ने यह बता दिया है कि गुण्डागर्दी किस की तरफ से की गई। लोगों ने तो अपना verdict दे दिया है। Chief Minister साहिब हमारे हलके में गए और यह देखा कि लोगों का Administration पर विश्वास नहीं रहा। (*Interruption*) मैं तो कह रहा हूं कि अच्छा किया जो यह खुद तशरीफ ले गए।

[डाक्टर बलदेव प्रकाश]

अगर यह न जाते तो शायद हम दो-तीन हज़ार की वोटों से Elections जीतते परन्तु इनके वहां पर तशरीफ ले जाने के कारण हम 10 और 15 हज़ार की ज़्यादा वोटों से जीते। (विपक्ष की ओर से प्रशंसा) (ਸਰਦਾਰ ਕਰਤਾਰ ਸਿੰਘ ਦੀਵਾਨਾ : ਕੀ ਜੋ ਕੁਝ ਇਹ ਕਹਿ ਰਹੇ ਹਨ relevant ਹੈ ?) जनाब मैं तो यह बता रहा था कि हमारे इलाके में तथा अन्य शहरों में General Administration की क्या हालत है। जो हालत वहां मौजूद है मुझे खुशी है कि मुख्य मन्त्री खुद जा कर देख आए हैं।

**ਸਰਦਾਰ ਕਰਤਾਰ ਸਿੰਘ ਦੀਵਾਨਾ** : ਤਾਂ ਹੀ ਕੇਵਲ 9 ਸੀਟਾਂ ਲੈ ਸਕੇ ਹੋ।

**एक और सदस्य** : केवल पांच।

**डाक्टर बलदेव प्रकाश** : यह अलग बात है। माननीय अध्यक्ष महोदय, यहां पर मेरे एक माननीय सदस्य ने 9 सीटों का ज़िक्र किया है। इसके ऊपर भी मैं एक दो बातें कहना चाहता हूं। सरकार ने जिस तरीके से हलकों की काट छांट की है उस से आपोज़ीशन वाले कम सीटें ले सके हैं। इस के साथ ही एक और कारण भी है और वह यह है कि अकाली भाइयों ने कांग्रेस की मदद की है, अगर वह मदद न करते तो आप देखते कि क्या position होती। अकालियों की मदद से कांग्रेसी भाई अपनी अपनी ज़मानतें बचा गए हैं।

**अध्यक्ष महोदय** : आप यह बताइये कि वोटों की और ज़मानत बचाई गई वाली बातें किस तरह से relevant हैं ? (The hon. Member may please state how the questions of votes and prevention of forfeiture of security are relevant here ?).........(Interruption) Order please.

**डाक्टर बलदेव प्रकाश** : जनाब, मैं तो General Administration पर कह रहा था जिस के अन्दर यह सारी चीज़ें आ जाती हैं।

मैं, माननीय अध्यक्ष महोदय, यह बताना चाहता हूं कि आज जनता का General Administration पर विश्वास नहीं रहा और अगर जनता का विश्वास administration पर न रहे तो कोई भी General Administration नहीं चल सकती। करोड़ों रुपए का खर्च General Administration पर किया जा रहा है। बड़ी बड़ी तनखाहें मिनिस्टरों को दी जा रही हैं। फिर Secretaries और Deputy Ministers रखे हुए हैं जिन पर लाखों रुपया खर्च होता है; परन्तु जनता का विश्वास Administration पर से उठ गया है और दिनबदिन कम होता चला जा रहा है। इसलिए सोचना पड़ेगा कि कौनसा रास्ता ठीक है, कौनसा ढंग Administration को बेहतर बनाने का है; किस रास्ते को हम ने अपनाना है।

यहां पर, अध्यक्ष महोदय, बार बार इस हाऊस के अन्दर से भी और बाहर से भी यह आवाज़ बुलन्द की जाती है कि हम गुण्डागर्दी को खत्म करना चाहते हैं। मैं आप की विसातत से एक जिम्मेदार आदमी की तरह यह कहना चाहता हूं कि यह जो आवाज़ Treasury Benches और गवर्नमेंट की तरफ से आती है कि anti-social activities और गुण्डागर्दी को खत्म करना है, मैं भी चाहता हूं कि इस चीज़ को हमेशा के लिए खत्म कर देना चाहिए। अगर मेरे कांग्रेसी भाइयों को शक हो किसी पार्टी पर या किसी व्यक्ति पर तो मैं यह दरखास्त आप के ज़रिए, अध्यक्ष महोदय, करना चाहता हूं कि जिस तरह से होशियारपुर के अन्दर enquiry करवाई गई थी इसी तरह से पंजाब के तमाम शहरों में enquiry करवा ली जाए और अगर यह साबित हो जाए कि इस गुण्डागर्दी और anti-social activities की ज़िम्मेदारी सरकारी Benches और मौजूदा मन्त्रिमण्डल पर नहीं आती और इस के ज़िम्मेदार हम लोग हैं, तो हम सब लोग अस्तीफा देकर विधान सभा से बाहर चले जाएंगे। (आपोज़ीशन की तरफ से प्रशंसा) मैं यह बात पूरी ज़िम्मेदारी के साथ इस हाऊस के अन्दर कह रहा हूं। आज गलत ढंग से anti-social activities और गुण्डागर्दी का नाम लेकर जनता में General Administration के बारे में विश्वास भरने की कोशिश की गई है। इस तरह से ग़लत तरीके से propaganda करने से General Administration बेहतर नहीं की जा सकती। हम आपोज़ीशन के अन्दर बैठे भी यह चाहते हैं कि administration ठीक हो। सचाई और इन्साफ के रास्ते पर चलाई जाए। इस के अन्दर से फिर्कापरस्ती खत्म होनी चाहिए। आप सब जानते हैं कि किस तरह फिर्कापरस्ती की आड़ में सरकारी कर्मचारियों के तबादले और तरक्कियां होती हैं। यही कारण है कि जनता का विश्वास सरकार खो बैठी है। अध्यक्ष महोदय, मैं आप के द्वारा सारे हाऊस से प्रार्थना करना चाहता हूं कि वह इस तरह की खराबियों को दूर करें और अगर General Administration को इन्साफ और सचाई के आधार पर न चलाया गया तो Administration कभी कामयाब नहीं हो सकती। इस चीज़ को ठीक करने की ज़िम्मेदारी जहां सरकारी बैंचों पर है वहां आपोज़ीशन पर भी है। मैं समझता हूं कि कोई चीज़ Opposition की तरफ से या सरकारी Benches की तरफ से ग़लत हो जाए तो इसे justify करने के लिए ग़लत ढंग से चीज़ें पेश करने से कोई हल नहीं निकाला जा सकता। हमें चाहिए कि इसके लिए ठीक रास्ते निकालें। General Administration को ठीक करने का हल इन्साफ और सचाई के रास्ता पर चलना है और फिर्कापरस्ती की भावना को Administration से निकालना है। अगर हम इस नीति से चलेंगे तो हमारी Administration ठीक होगी और कामयाब हो सकेगी।

अब मैं corruption के बारे में कुछ कहना चाहता हूं। मैं तो यह समझता हूं कि सब से ज्यादा corruption political corruption है। हम जब तक corrupt आदमियों को political shelter देते रहेंगे corruption खत्म न

[डाक्टर बलदेव प्रकाश]

होगी । कोई भी आदमी जो ग़लती करता है, मुजरिम हो तो उसे political shield दी जाती है, बचाया जाता है । आप पुलिस के महकमा और दूसरे विभागों को देखें कि वहां पर किस तरह protection दी जाती है । अपने interests को बचाया जाता है और दूसरों की परवाह तक नहीं की जाती । इस सम्बन्ध में कई उदाहरण आपके सामने पेश कर सकता हूं परन्तु मैं ज्यादा detail में न जाता हुआ एक छोटी सी मिसाल आप के सामने रखना चाहता हूं । हमारे शहर अमृतसर में एक घटना हुई । एक चौक में जिस में एक कांग्रेसी और गैर-कांग्रेसी का झगड़ा हो गया, रिपोर्ट दर्ज की गई और चौक के इस वाके पर पंजाब के सारे के सारे बड़े बड़े अफसर वहां पहुंच गए; S. S. P. से ले कर छोटे से छोटे अफसर वहां पर गए । पुलिस बिठा दी गई । दो तीन दिन तक पुलिस वहां पर बैठी रही और जब तक वह आदमी गिरफ्तार न हो गया पुलिस वहां पर से न हटाई गई । और, अध्यक्ष महोदय, निहायत अफसोस के साथ कहना पड़ता है कि यह पुलिस वाले इस इलाके की औरतों को तंग करते रहे । इस से ज्यादा शर्मनाक बात और क्या हो सकती है । यह है पंजाब के अन्दर General Administration की हालत । पंजाब के अन्दर जो कांग्रेसी हैं और इनके सज्जन जो हैं वह मुजरिमों के साथी हैं और यह Treasury Benches पर बैठे ऐसे आदमियों को protection देते हैं । जब कोई गरीब आदमी दरखास्त लेकर जाता है तो इसकी शुनवाई नहीं होती; रिपोर्ट तक दर्ज नहीं की जाती । अगर General Administration को कामयाबी के साथ चलाना है तो इस तरह की बातों को छोड़ना होगा । इन्साफ और सच्चाई की बिना पर अगर administration कायम की जाए तो उसे ही कामयाबी के साथ चलाया जा सकेगा ।

मैं corruption के बारे में ज़िक्र कर रहा था । बहुत से केस हुकूमत के नोटिस में लाए जाते हैं लेकिन वह दबा दिए जाते हैं । Anti-Corruption Department जो सरकार ने बनाया हुआ है उस तक case पहुंचते ही नहीं । मुतअल्लिका महकमे ही ऐसे केसों को दबा जाते हैं; और ज्यादा मैं क्या कहूं । अमृतसर के एक सरकारी हस्पताल में एक नर्स पर्ची बनाने के काम में हरेक से चार आने फी पर्ची वसूल करती रही हालांकि Government की तरफ से एक पैसा फी पर्ची लेने की हकदार थी । यह चीज़ बहुत अरसा तक चलती रही । बहुत दिनों के बाद एक पढ़ा लिखा आदमी वहां पर गया तो देखा कि एक पैसा की बजाय चार आने फी पर्ची लिया जा रहा है । उसने नर्स से पूछा । उसने कुछ बहाने बना कर जवाब दिया कि इस तरह से चार आने लिए जाते हैं । यह दो तीन साल की बात है । इस बात की report की गई । कई चिट्ठियां लिखीं; reminders दिए गए; आखिर में इस report पर यह action हुआ कि उस नर्स को उस ward से हटा कर, जहां कि वह पहले लगी हुई थी, दूसरे ward में लगा दिया । यह है corruption के case की एक मिसाल । आप इस से अच्छी तरह अंदाज़ा लगा सकते हैं कि

हमारी General Administration की क्या हालत है। यह है सरकार की पालिसी anti-corruption के बारे में। (घंटी) अध्यक्ष महोदय, दो मिनट और; मैं wind up कर रहा हूं।

मैं आपकी वसातत से चीफ मिनिस्टर साहिब से पूछना चाहता हूं कि क्या इस तरह से corruption को खत्म किया जा सकता है। हम अगर corruption को खत्म करना चाहते हैं तो Anti-Corruption Department के अन्दर, मन्त्रिमण्डल के अन्दर और इस हाऊस के सदस्यों के अन्दर ऐसी रुचि और भावना को लाना होगा जो इसे दूर करने में सहायक हों।

इसके बाद, अध्यक्ष महोदय, कुछ एक बातें चण्डीगढ़ के बारे में मैं कहना चाहता हूं। चण्डीगढ़ पंजाब की राजधानी है। यहां पर मन्त्रीमण्डल की seat है। पंजाब के बड़े बड़े अफसर और Secretaries यहां पर रहते हैं। यहां पर पुलिस के आला अफसर मौजूद हैं और हमें ख्याल था कि यहां पर यहां ता administration बहुत आला होगी परन्तु जो वारदात कानों में पड़ी है उसे सुन कर अफसोस होता है इस administration पर। यह वारदात चण्डीगढ़ के बच्चे-बच्चे की ज़बान पर है। चण्डीगढ़ राजधानी होने के नाते गौरव का स्थान है और यह आशा थी कि पंजाब की राजधानी में, अगर और कहीं नहीं तो यहां तो administration शुद्ध होगा और इसमें किसी मिलावट का निशान न होगा। यहां पर एक घटना घटी कि एक गरीब आदमी तीन दिन तक बेहोश हस्पताल में पड़ा रहा और 72 घण्टे के बाद उसकी मृत्यु हो गई। यह वाकया 13 और 14 मई की दरम्यानी रात का है। इस केस के बारे में कोई रोशनी आज तक नहीं डाली गई कि आखिर मामला क्या है। वह आदमी कौन था, कैसे उसकी जान गई, इसके बारे में कोई investigation नहीं करवाई गई। उस आदमी का बयान तक नहीं लिया गया। अगर राजधानी के अन्दर इस तरह लावारिस आदमियों के साथ पुलिस की तरफ से, सलूक होता है कि 72 घण्टे तक बेहोश रहे—उसे बीच में कभी-कभी होश आता था—और उसकी statement तक record न की जाए तो आप अच्छी तरह अंदाज़ा लगा सकते हैं कि बाकी जगहों पर General Administration का क्या हाल होगा। यह अभी तक पता नहीं लग सका कि उसे किस ने मारा, वह कैसे मरा, वह कौन था, यह सब बातें आज तक mystry हैं, जिस mystry को आज तक दूर नहीं किया गया।

इस के साथ ही, अध्यक्ष महोदय, मैं एक और बात General Administration के बारे में हाऊस के सामने रखना चाहता हूं। हम भी चाहते हैं कि General Administration अच्छी हो, बेहतर हो, इसे पवित्रता से चलाया जाए, Ministry का prestige बढ़े और लोगों का confidence इस administration में हो। इसके लिए ज़रूरी है कि हम administration के सारे ढांचे को review करें।

[डाक्टर बलदेव प्रकाश]

मैं, अध्यक्ष महोदय, आपके द्वारा आपोजीशन के नाते से इस Ministry को और कैरों साहिब को आश्वासन दिलाना चाहता हूं कि administration को ठीक करने के काम में हम पूरा सहयोग देंगे। लेकिन इस से पहले कि यह चीज़ हो हमें ठीक रास्ता पर, ठीक ढंग से, सच्चाई और इन्साफ से इस administration को चलाना होगा।

**श्री राम कुमार** (भिवानी) : अध्यक्ष महोदय, मुखालिफ बैंचों से हुकूमत के खिलाफ़ ऐसी बातें कही गई हैं कि जिन का अगर जवाब न दिया जाए तो हमारी पार्टी के खिलाफ़ गलत ख्यालात पैदा हो सकते हैं।

**चौधरी बलबीर सिंह** : On a point of order, Sir. क्या वह अपनी सीट पर से बोल रहे हैं ?

**अध्यक्ष महोदय** : वह अपनी सीट पर चले जाते हैं। (The hon. Member may go to his own seat.)

**श्री राम कुमार** (*Speaking from his own seat.*) : वह कहते हैं कि जनता का हमारे ऊपर विश्वास नहीं रहा है। मैं उनसे, अध्यक्ष महोदय, यह बात कहना चाहता हूं कि अगर आप ने हमारी हुकूमत पर जनता का विश्वास देखना है तो आज आप इस हाऊस में हमारी तादाद को देखिए कि कितनी ज़्यादा है और जनता का विश्वास किस पर ज़्यादा है। (*Cheers*) आज जितनी तादाद में हम यहां आये हैं इससे पिछली एसेम्बली में भी इतनी ही तादाद में यहां मौजूद थे। जो किसी तरह की कमी बेशी हुई है वह तो सिर्फ दूसरी तरफ हुई है। जैसे एक आदमी 5 का नोट तुड़वाता है और उसकी बजाये उसे 4 रुपये तो बंधे हुए मिलते हैं और बाकी की भनफड़ आनों या दवन्नियों या चवन्नियों में मिलती है, उस की कीमत में कोई फरक नहीं आता। हमारी तादाद उतनी की उतनी मौजूद है। हां, यह बात जुदा है कि दूसरी तरफ दवन्नियों की जगह इकन्नियां चवन्नियों की जगह पैसे आ गए हैं। तादाद में कोई फरक नहीं पड़ता। आज भी हम उतने ही हैं जितने पहले थे।

(*The mike went out of order.*)

**अध्यक्ष महोदय** : आप इतने ज़ोर से बोल रहे हैं कि मुझे समझना मुश्किल हो रहा है। अगर आप का यह mike खराब है तो आप अगले पर आ कर बोलिये। (The hon. Member is speaking so loud that it is becoming difficult for me to follow him. He may please come on to the front mike if his mike is out of order.)

**श्री राम कुमार** : स्पीकर साहिब, Opposition की तरफ से फिर भी कहा गया है कि हमारे ऊपर जनता का विश्वास नहीं है। अगर नहीं है तो आज हम 152 में से 118 यहां कैसे बैठे हैं ?

**अध्यक्ष महोदय** : बात यह है कि आप mike के इतना नजदीक आ कर बोल रहे हैं कि मेरे लिये समझना मुश्किल हो रहा है। मुंह आप जरा थोड़े फासला पर रखिए। (The thing is that the hon. Member is speaking so close to the mike that it is becoming difficult for me to understand him. He may please keep his mouth a little away from the mike.)

**श्री राम कुमार** : स्पीकर साहिब, जनता ने देखा है और जनता ने ही उसका फैसला चुनाव में दिया है। यही वजह है कि आज हम इतनी भारी तादाद में आये हैं। यह कुछ खुदगर्ज लोग ही कहते हैं कि हमारे ऊपर जनता का विश्वास नहीं है। अगर कोई इलजाम है या कोई शिकायत है जैसा कि कहा गया है तो यह उस को कोर्ट्स में ले जा सकते हैं।

**एक माननीय सदस्य** : Courts ने बरी किया है मुजरमों को।

**श्री राम कुमार** : यह कहते हैं कि कांग्रेस खुदगर्जी करती है यह झूठ है। मैंने अपने शहर में देखा है कि वहां कुछ खुदगर्ज लोगों ने 70 हज़ार रुपया 1947 में जमा किया लेकिन उस का हिसाब आज तक किसी के पास नहीं है।

**अध्यक्ष महोदय** : इसका General Administration से क्या ताल्लुक है ? (What connection has it got with the General Administration ? )

**श्री राम कुमार** : स्पीकर साहिब, उन्होंने शुरू किया है तो मुझे ऐसा कहना पड़ा। हमारी गवर्नमेंट पर इन्होंने फिरकादारी का इल्ज़ाम लगाया है लेकिन मैं कहूंगा कि वह खुद फिरकादार हैं। आप देखें कि हमारे साथ यहां हिन्दू और सिख भाई सब बैठे हैं। खान अब्दुल गफ्फार खां जैसे भी बैठे हैं जिन के हल्के में उन का सिर्फ एक मुसलमान वोट है। आप देखिए कि हम फिरकापरस्त हैं या वह। वह जरा अपनी शक्लों को भी देखें उन में केवल एक ख्यालात वाले ही एक फिरके के 4/5 आदमी बैठे हैं। फिरकापरस्ती कहां हो रही है ?

**अध्यक्ष महोदय** : आप उनकी शक्लों का सवाल पैदा न करें। वह आपकी शक्लें देखेंगे। (हंसी)। (The hon. Member should refrain from passing a remark regarding their countenances otherwise they too will pay him in the same coin.) (*Laughter.*)

**श्री राम कुमार** : स्पीकर साहिब, एक और इल्ज़ाम लगाया है कि यहां चंडीगढ़ में एक बेहोश आदमी मिला। यह क्या बहस का मसला था ? दुनिया में ऐसे हज़ारों केसिज़ होते रहते हैं। जिन में आदमियों की मौतें भी हो जाती हैं। हज़ारहा किस्म के जराइम होते हैं। अगर न हों तो यह जो अदालतें और पुलिस वगैरह हैं इन की क्या ज़रूरत है। जुर्म हर जगह होते हैं। अगर कोई बुरी बात होती है तो उस का इनसदाद होना चाहिये। इसके अलावा जो इलज़ामात लगाये जाते हैं वह बिल्कुल गलत हैं। वह अपनी खामियों को छुपाने के लिये इस किस्म के इलज़ामात लगाते हैं। वरना जनता का हमारे ऊपर पूरा विश्वास है। जिस विश्वास की वजह से आज हम इतनी तादाद में बैठे हैं। अगर वह ऐसे शब्द इस्तेमाल न करते कि हम पर जनता का विश्वास नहीं है या मंत्रिमंडल पर

[श्री राम कुमार]
जनता का विश्वास नहीं है तो आज मुझे इस किस्म के शब्द कहने की जरूरत न होती। हमारी हुकूमत के जो फर्ज़ हैं हम उन्हें समझते हैं। अगर कोई ऐसी अच्छी बातें हमारे सामने लायें तो हमारी गवनमेंट उनको पूरा करने की कोशिश करेगी। पब्लिक अच्छी तरह से जानती है कि वह क्या हैं और हम क्या हैं। उन्हें मालूम है कि हम जनता के लिए क्या कुछ कर रहे हैं। अगर हम कोशिश करते हैं कि कोई अच्छा काम किया जाये तो यह उस में नुकस निकालते हैं और हमारी हुकूमत को बदनाम करने की कोशिश करते हैं और उंगलियों को खून लगा कर शहीद कहलाना चाहते हैं जनता का विश्वास तो इस से ही ज़ाहिर है कि हम आज 152 में से इतने आये हैं। उन्हें शीशे के महल में बैठ कर दूसरों पर पत्थर नहीं फैंकने चाहिएं।

**ਸਰਦਾਰ ਅਜਮੇਰ ਸਿੰਘ** (ਸਮਰਾਲਾ) : ਮਾਨਯੋਗ ਸਪੀਕਰ ਸਾਹਿਬ, ਜਨਰਲ ਐਡਮਨਿਸਟਰੇਸ਼ਨ ਦੇ ਸੰਬੰਧ ਵਿਚ ਕੋਈ $1\frac{1}{2}$ ਦਿਨ ਤੋਂ ਅਪੋਜ਼ੀਸ਼ਨ ਦੀ ਤਰਫੋਂ ਵੀ ਅਤੇ Treasury Benches ਦੀ ਤਰਫੋਂ ਵੀ ਕਾਫੀ ਨੁਕਤਾਚੀਨੀ ਹੋਈ ਹੈ। ਇਸ ਕਿਸਮ ਦੇ points ਏਥੇ discuss ਹੋਣੇ ਚਾਹੀਦੇ ਸੀ ਜਿਨ੍ਹਾਂ ਨਾਲ ਅਸੀਂ ਆਪਣੀ Administration ਨੂੰ ਉੱਚਾ ਲੈ ਜਾ ਸਕਦੇ ਜਾਂ ਜੇ ਕੋਈ ਖਾਮੀਆਂ ਸਨ ਤਾਂ ਉਹ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਲਿਆਂਦੀਆਂ ਜਾਂਦੀਆਂ ਪਰ ਇਨ੍ਹਾਂ ਸਾਰੀਆਂ ਗੱਲਾਂ ਨੂੰ ਛੱਡਕੇ Opposition ਵੱਲੋਂ ਕੁੱਝ ਇਹੋ ਜਿਹੀਆਂ ਗੱਲਾਂ ਕਹੀਆਂ ਗਈਆਂ ਹਨ ਜਿਨ੍ਹਾਂ ਦਾ ਮਤਲਬ ਸਿਰਫ political propaganda ਨੂੰ ਮੁਖ ਰੱਖਕੇ ਇਕ ਦੂਸਰੇ ਨੂੰ ਪਿਛੇ ਲੈ ਜਾਣ ਦਾ ਕਾਰਨ ਬਣਾਇਆ ਗਿਆ ਹੈ। ਬਜਾਏ ਇਸ ਦੇ ਐਡਮਨਿਸਟਰੇਸ਼ਨ ਤੇ ਕੋਈ ਠੋਸ ਨੁਕਤਾਚੀਨੀ ਕੀਤੀ ਜਾਏ ਜਾਂ ਕੋਈ plan ਤਿਆਰ ਕੀਤਾ ਜਾਏ, ਪੰਜਾਬ ਦੇ ਮਸਲਿਆਂ ਦੇ ਮੁਤਲਿਕ ਕਿਹਾ ਜਾਏ ਜਾਂ Administration ਦੇ heads ਦੇ ਮੁਤੱਲਿਕ ਕਿਹਾ ਜਾਏ ਕਿ ਉਹ ਕਿਹੋ ਜਿਹੇ ਹਨ ਇਸ ਕਿਸਮ ਦੀ ਨੁਕਤਾਚੀਨੀ ਅਸੀਂ ਇਸ demand ਤੇ ਕਰਨੀ ਹੈ।

ਪਰ ਏਥੇ ਇਹ ਚੀਜ਼ ਨਹੀਂ ਹੋਈ। ਉਨ੍ਹਾਂ ਨੇ ਮੌਜੂਦਾ ਮੰਤਰੀ ਮੰਡਲ ਦੇ ਮੁਤੱਲਿਕ ਅਤੇ ਚੀਫ ਮਨਿਸਟਰ ਸਾਹਿਬ ਦੇ ਮੁਤਲਿਕ ਕਿਹਾ ਹੈ ਕਿ ਉਨ੍ਹਾਂ ਨੂੰ ਸ਼ਾਇਦ ਕੋਈ ਵਿਸ਼ਵਾਸ਼ ਹਾਸਲ ਨਹੀਂ ਹੈ। ਅਗਰ ਇਸ ਗੱਲ ਤੋਂ ਅੰਦਾਜ਼ਾ ਲਗਾਇਆ ਜਾਏ ਜਿਸ ਤਰ੍ਹਾਂ ਹੁਣੇ ਹੀ ਕਿਹਾ ਹੈ, ਇਹ ਕਾਂਗਰਸ ਮੈਂਬਰਜ਼ ਦੀ ਤਦਾਦ ਤੋਂ ਲਗਾਇਆ ਜਾ ਸਕਦਾ ਹੈ। ਇਸ ਤੋਂ ਸਾਫ ਜ਼ਾਹਿਰ ਹੈ ਕਿ ਜਨਤਾ ਦਾ ਵਿਸ਼ਵਾਸ਼ ਸਮੁਚੇ ਤੌਰ ਤੇ Congress Benches ਨੂੰ ਅਤੇ ਮੰਤਰੀ ਮੰਡਲ ਨੂੰ ਹਾਸਲ ਹੈ।

ਜੇਕਰ ਸਿਰਫ਼ ਇਸ ਕਰਕੇ ਦੇਖਿਆ ਜਾਏ ਕਿ ਜਿਹੜੇ ਚੰਦ ਇਕ ਨੁਮਾਇੰਦੇ ਸ਼ਹਿਰੀ ਸੀਟਾਂ ਤੋਂ ਚੁਣ ਕੇ ਆਏ ਹੋਏ ਹਨ ਉਨ੍ਹਾਂ ਦਾ ਮੰਤਰੀ ਮੰਡਲ ਵਿਚ ਵਿਸ਼ਵਾਸ਼ ਨਹੀਂ ਤਾਂ ਕਿਸੇ ਦਾ ਨਹੀਂ, ਇਹ ਬਿਲਕੁਲ ਗਲਤ ਹੈ। ਮੈਂ ਸਮਝਦਾ ਹਾਂ ਕਿ ਸਮਸਤ ਜਨਤਾ ਦਾ ਵਿਸ਼ਵਾਸ਼ ਇਸ ਮੰਤਰੀ ਮੰਡਲ ਨੂੰ ਹਾਸਿਲ ਹੈ। ਇਹ ਠੀਕ ਹੈ ਕਿ ਪੰਜਾਬ ਦੇ ਅੰਦਰ ਕੁਝ ਲੋਕ ਹਨ ਜਿਹੜੇ ਕਿ ਇਕ different ideology ਰਖਦੇ ਹਨ ਅਤੇ ਉਹ ਆਪਣੀ ideology ਨੂੰ ਪੰਜਾਬ ਵਿਚ ਫੈਲਾਉਣ ਦੀ ਕੋਸ਼ਿਸ਼ ਕਰਦੇ ਹਨ, ਤਾਂ ਉਨ੍ਹਾਂ ਲਈ ਮੈਂ ਇਹ ਦੱਸਉਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਸਿਰਫ਼ ਪੰਜ ਆਦਮੀਆਂ ਦਾ return ਹੋਣਾ ਇਹ ਸਬੂਤ

ਹੈ ਕਿ ਪੰਜਾਬ ਦੇ ਵਿਚ ਕੋਈ ਉਨ੍ਹਾਂ ਦੀ ideology accept ਕਰਨ ਨੂੰ ਤਿਆਰ ਨਹੀਂ ।

ਸਪੀਕਰ ਸਾਹਿਬ ਇਹ ਗੱਲ ਆਖਣੀ ਕਿ ਚੀਫ਼ ਮਨਿਸਟਰ ਆਪਣੇ ਇਲੈਕਸ਼ਨ ਤੋਂ ਬਾਅਦ ਹੋਰ ਸ਼ਹਿਰਾਂ ਵਿਚ ਗਏ ਅਤੇ ਲੋਕਾਂ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਇਹ ਬਿਲਕੁਲ ਗਲਤ ਗੱਲ ਹੈ । ਕਿਸੇ ਥਾਂ ਜਾਕੇ ਆਪਣੀ ਪਾਰਟੀ ਦੀ ideology ਨੂੰ preach ਕਰਨਾ ਇਹ ਦਬਾਉਣ ਦੀ ਗੱਲ ਨਹੀਂ ਹੋ ਸਕਦੀ । ਗੱਲ ਇਹ ਹੈ ਕਿ ਇਕ ਛੋਟੇ ਜਿਹੇ ਫਿਰਕੇ ਦੀ ਇਕ ਖਾਸ concentrated ਇਲਾਕੇ ਵਿਚ ਤਾਕਤ ਸੀ । ਉਹ ਉਸ ਫਿਰਕੇ ਦੇ ਹਥੋਂ ਨਿਕਲ ਗਈ ਹੈ । ਉਸ ਨੂੰ ਮੁੜ ਕੇ ਹਾਸਲ ਕਰਨ ਲਈ ਇਹ ਗੱਲਾਂ ਅਤੇ ਇਸ ਕਿਸਮ ਦੀ ਨੁਕਤਾਚੀਨੀ ਇਹ ਕਰਦੇ ਹਨ ।

ਮਨਿਸਟਰਾਂ ਦੇ allowances, ਉਨ੍ਹਾਂ ਦੀਆਂ ਕਾਰਾਂ ਅਤੇ ਤਨਖਾਹਾਂ ਦੀ ਬਾਬਤ ਨੁਕਤਾਚੀਨੀ ਕੀਤੀ ਗਈ । ਮੈਂ ਇਹ ਸਮਝਦਾ ਹਾਂ ਕਿ ਜਿਹੜੀਆਂ ਜ਼ਿਮੇਦਾਰੀਆਂ ਉਨ੍ਹਾਂ ਕੋਲ ਹਨ, ਉਨ੍ਹਾਂ ਨੂੰ ਮੁੱਖ ਰਖਦੇ ਹੋਏ ਇਹ ਨੁਕਤਾਚੀਨੀ ਕਰਨੀ ਇਕ ਬੜੀ ਭਾਰੀ ਭੁੱਲ ਹੈ । ਇਥੇ ਇਹ ਵੀ ਕਿਹਾ ਗਿਆ ਹੈ ਕਿ ਮੰਤਰੀ ਮੰਡਲ ਦੇ ਮੰਤਰੀਆਂ ਦੀਆਂ ਕਾਰਾਂ ਤੇ ਪੈਟਰੋਲ ਨਿੱਜੀ ਮਤਲਬ ਲਈ ਇਸਤੇਮਾਲ ਹੁੰਦੇ ਹਨ । ਇਸ ਬਾਰੇ ਮੈਂ ਅਰਜ਼ ਕਰਾਂਗਾ, ਸਪੀਕਰ ਸਾਹਿਬ, ਕਿ ਸਾਡੇ ਮੰਤਰੀ ਮੰਡਲ ਵਿਚ ਅਜਿਹੇ ਸੱਜਣ ਮੌਜੂਦ ਹਨ ਜਿਨ੍ਹਾਂ ਨੇ ਪਿਛਲਾ ਜ਼ਮਾਨਾ ਵੀ ਵੇਖਿਆ ਹੈ ਅਤੇ ਹੁਣ ਦਾ ਵੀ ਜ਼ਮਾਨਾ ਵੇਖ ਰਹੇ ਹਨ, ਉਨ੍ਹਾਂ ਦੀ ਆਪਣੀ personal need ਕੋਈ ਨਹੀਂ । ਉਹ ਸਾਧੂ ਸੁਭਾ ਰਖਦੇ ਹਨ ਅਤੇ ਉਨ੍ਹਾਂ ਨੇ ਆਪਣੇ ਜੀਵਨ ਦਾ ਇਹ principle ਬਣਾਇਆ ਹੋਇਆ ਹੈ ਕਿ ਨਿਰੋਲ ਸਰਵਿਸ ਹੀ ਉਨ੍ਹਾਂ ਦੇ ਜੀਵਨ ਦਾ ਮਕਸਦ ਹੈ । ਇਸ ਲਈ ਮੈਂ ਬੇਨਤੀ ਕਰਾਂਗਾ, ਸਪੀਕਰ ਸਾਹਿਬ, ਕਿ ਇਹ ਸਾਡੇ ਚੀਫ਼ ਮਨਿਸਟਰ ਸਾਹਿਬ ਵਜ਼ੀਰਾਂ ਦੀਆਂ ਕਾਰਾਂ ਦੀ ਅਤੇ ਪੈਟਰੋਲ ਦੀ ਚੈਕਿੰਗ ਕਰਨ, ਇਹ ਬੜੀ ਛੋਟੀ ਨੁਕਤਾਚੀਨੀ ਹੈ ।

ਇਕ ਮੈਂਬਰ : ਛੋਟੀ ਨੁਕਤਾਚੀਨੀ ਤੇ ਬੜੀ ਨੁਕਤਾਚੀਨੀ ਕੀ ਹੁੰਦੀ ਹੈ ?

**ਸਰਦਾਰ ਅਜਮੇਰ ਸਿੰਘ :** Sense of responsibility ਤੇ sense of self-respect ਸਾਡੇ ਵਜ਼ੀਰਾਂ ਦੇ ਅੰਦਰ ਹੋਣੀ ਚਾਹੀਦੀ ਹੈ ।

ਇਕ ਗੱਲ ਇਹ ਹੈ ਕਿ ਕੁਝ ਹਾਲਾਤ ਨੂੰ ਮੁੱਖ ਰਖ ਕੇ ਰੌਲਾ ਗੌਲਾ ਮਚਾਇਆ ਗਿਆ, ਇਸ ਬਾਰੇ ਮੈਂ ਬੇਨਤੀ ਕਰਾਂਗਾ ਕਿ ਸਾਡੇ ਮੰਤਰੀ ਮੰਡਲ ਨੂੰ ਇਸ ਵੱਲ ਖਾਸ ਖਿਆਲ ਰਖਣਾ ਚਾਹੀਦਾ ਹੈ ।

ਇਕ ਹੋਰ ਜਨਰਲ administration ਦੇ ਬਾਰੇ ਗੱਲ ਕਰਾਂਗਾ ਕਿ ਜਿਹੜੇ ਪਬਲਿਕ ਸਰਵਿਸ ਕਮਿਸ਼ਨ ਜਾਂ ਸਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਦੇ ਰਾਹੀਂ, ਕੈਂਡੀਡੇਟਸ ਸਿਲੈਕਟ ਕੀਤੇ ਜਾਂਦੇ ਹਨ, ਉਨ੍ਹਾਂ ਵੱਲ ਵੇਖਿਆ ਜਾਏ ਤਾਂ ਮਾਲੂਮ ਹੁੰਦਾ ਹੈ ਕਿ ਜਿਹੜੇ ਪੇਂਡੂ ਜਨਤਾ ਦੇ students ਹਨ ਉਨ੍ਹਾਂ ਨੂੰ ਮੌਕਾ ਨਹੀਂ ਮਿਲਦਾ ਕਿਉਂਕਿ ਉਨ੍ਹਾਂ ਨੂੰ ਉਹ ਸਹੂਲਤਾਂ ਹਾਸਲ ਨਹੀਂ ਜਿਹੜੀਆਂ ਕਿ ਸ਼ਹਿਰੀ ਲੋਕਾਂ ਨੂੰ ਹਾਸਲ ਹੁੰਦੀਆਂ ਹਨ । ਇਸ ਕਰਕੇ ਇਹੋ ਜਿਹੇ ਕੈਂਡੀਡੇਟਸ ਨੌਕਰੀ ਵਿਚ ਆ ਰਹੇ ਹਨ ਜਿਨ੍ਹਾਂ ਦਾ ਪੇਂਡੂ ਜ਼ਿੰਦਗੀ ਨਾਲ ਕੋਈ ਤਅੱਲਕ ਨਹੀਂ । ਮੇਰੀ ਇਹ ਬੇਨਤੀ ਹੈ ਕਿ ਅਜਿਹੀ ਰੂਲਿੰਗ ਕਲਾਸ

[ਸਰਦਾਰ ਅਜਮੇਰ ਸਿੰਘ]

ਨਹੀਂ ਬਣਨੀ ਚਾਹੀਦੀ ਜਿਸਦਾ ਪੇਂਡੂ ਜ਼ਿੰਦਗੀ ਨਾਲ ਕੋਈ ਤਅੱਲੁਕ ਨਾ ਹੋਵੇ । ਅੱਜ ਇਹ ਇਕ ਕੈਫ਼ੀਅਤ ਹੈ ਕਿ ਪੇਂਡੂ ਜਨਤਾ ਦੇ ਬੱਚੇ 3rd ਕਲਾਸ ਵਿੱਚ ਪਾਸ ਹੁੰਦੇ ਹਨ ਕਿਉਂਕਿ ਉਨ੍ਹਾਂ ਨੂੰ ਬਿਜਲੀ, ਕਾਲਜਾਂ ਜਾਂ ਹੋਰ ਤਾਲੀਮ ਦੀਆਂ ਸਹੂਲਤਾਂ ਹਾਸਿਲ ਨਹੀਂ ਹਨ ਜਿਹੜੀਆਂ ਕਿ ਸ਼ਹਿਰਾਂ ਦੇ ਲੋਕਾਂ ਨੂੰ ਹਾਸਿਲ ਹਨ । ਕਿਉਂਕਿ ਉਹ 3rd class ਵਿੱਚ ਪਾਸ ਹੁੰਦੇ ਹਨ ਇਸ ਲਈ ਉਨ੍ਹਾਂ ਲਈ ਕੋਈ ਰਸਤਾ ਨਹੀਂ ਕਿ ਉਹ ਸਰਵਿਸ ਵਿਚ ਆ ਸਕਣ ; ਅੱਜ ਉਨ੍ਹਾਂ ਲਈ ਸਾਰੇ ਦਰਵਾਜ਼ੇ ਬੰਦ ਹਨ । ਸਪੀਕਰ ਸਾਹਿਬ, ਮੈਂ ਆਪਦੇ ਰਾਹੀਂ ਮੰਤਰੀ ਮੰਡਲ ਦੀ ਤਵੱਜੁਹ ਦਿਲਾਉਣਾ ਚਾਹੁੰਦਾ ਹਾਂ ਕਿ ਜਿਥੇ ਹਰੀਜਨਾਂ ਨੂੰ ਰਿਆਇਤਾਂ ਦਿੱਤੀਆਂ ਜਾ ਸਕਦੀਆਂ ਹਨ ਉਥੇ ਰੂਰਲ ਲੋਕਾਂ ਲਈ ਵੀ ਗ਼ੌਰ ਹੋ ਸਕਦੀ ਹੈ ਅਤੇ ਉਨ੍ਹਾਂ ਨੂੰ ਵੀ ਸਹੂਲਤਾਂ ਦਿੱਤੀਆਂ ਜਾ ਸਕਦੀਆਂ ਹਨ । ਅੱਜ ਉਨ੍ਹਾਂ ਲਈ, ਜਿਹੜੇ ਕਿ ਮਿਹਨਤ ਕਰਦੇ ਹਨ, ਜਿਹੜੇ ਅਨਾਜ ਪੈਦਾ ਕਰਦੇ ਹਨ ਜਾਂ ਮਜ਼ਦੂਰੀ ਕਰਦੇ ਹਨ, ਨੌਕਰੀ ਰਿਜ਼ਰਵ ਕਰਨੀ ਲਾਜ਼ਮੀ ਹੈ ਤਾਕਿ ਉਹ ਇਸ ਰਾਜ ਵਿੱਚ ਹਿੱਸਾ ਲੈ ਸਕਣ । ਇਸ ਲਈ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਰੂਰਲ ਲੋਕਾਂ ਦੇ ਬੱਚਿਆਂ ਨੂੰ exclude ਕਰਕੇ ਨੌਕਰੀਆਂ ਵਿਚ ਭਰਤੀ ਕੀਤਾ ਜਾਣਾ ਚਾਹੀਦਾ ਹੈ ।

ਇਸੇ ਤਰ੍ਹਾਂ ਜੇ ਇਹ ਗੱਲ ਜ਼ਰੂਰੀ ਹੈ ਕਿ B. D. Os. ਦੀ ਸਿਲੈਕਸ਼ਨ ਲਈ ਇਹੋ ਜਿਹੇ candidates ਦੀ ਲੋੜ ਹੈ ਜਿਹੜੇ ਕਿ ਪੇਂਡੂ ਜਨਤਾ ਨਾਲ ਤਅੱਲੁਕ ਰਖਦੇ ਹੋਣ ਤਾਂ ਉਹੀ ਲੋਕ ਭਰਤੀ ਕਰਨੇ ਚਾਹੀਦੇ ਹਨ ਜਿਨ੍ਹਾਂ ਦਾ ਸੰਬੰਧ ਪੇਂਡੂ ਜ਼ਿੰਦਗੀ ਨਾਲ ਹੈ ।

ਜਿਥੋਂ ਤੱਕ administration ਦਾ ਤਅੱਲੁਕ ਹੈ ਮੈਂ ਕਹਿ ਸਕਦਾ ਹਾਂ ਕਿ ਅੱਗੇ ਨਾਲੋਂ ਬੜੀ improvement ਹੈ । ਅਫ਼ਸਰਾਂ ਵਿੱਚ sense of responsibility ਕਾਫ਼ੀ ਜ਼ਿਆਦਾ ਹੈ । ਲੇਕਿਨ ਅੱਜ ਜਿਹੜੇ ਕਿ ਜਨਤਾ ਦੇ ਲੀਡਰਜ਼ ਹੋਣ ਦਾ ਦਾਅਵਾ ਕਰਦੇ ਹਨ, ਉਨ੍ਹਾਂ ਵਿਚ sense of criticism ਵਧ ਰਹੀ ਹੈ, sense of obligation ਅਤੇ sense of duty ਘਟ ਗਈ ਹੈ, ਅਤੇ ਉਹ ਹਮੇਸ਼ਾ ਕਦੇ ਵਜ਼ੀਰਾਂ ਨੂੰ, ਕਦੇ administration ਨੂੰ blame ਕਰਦੇ ਹਨ । ਜਿਹੜਾ ਇਸ ਤਰ੍ਹਾਂ blame ਕਰਦਾ ਹੈ ਮੈਂ ਉਸਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੂੰ ਇਸ ਗੱਲ ਦੀ ਕਸਮ ਖਾਧੀ ਹੋਈ ਹੈ ਕਿ unnecessary ਨੁਕਤਾਚੀਨੀ ਨਹੀਂ ਕਰਨੀ ? ਕੀ ਇਸ ਗੱਲ ਦੀ ਕਸਮ ਖਾਧੀ ਹੋਈ ਹੈ ਕਿ ਕਿਸੇ ਤੋਂ ਰਿਸ਼ਵਤ ਨਹੀਂ ਲੈਣੀ ਜਾਂ ਹੋਰ ਕੋਈ ਨਾਜਾਇਜ਼ ਕੰਮ ਨਹੀਂ ਕਰਨਾ ? ਅੱਜ ਜ਼ਿਆਦਾ ਨੁਕਤਾਚੀਨੀ ਦਾ ਸਿਲਸਲਾ ਚਲਿਆ ਹੋਇਆ ਹੈ । ਇਕ ਗੱਲ ਮੈਂ language ਬਾਰੇ ਟਰੇਜ਼ਰੀ ਬੈਂਚਿਜ਼ ਦੇ ਅਤੇ ਅਪੋਜ਼ੀਸ਼ਨ ਦੇ ਮੈਂਬਰਾਂ ਨੂੰ ਦੱਸਣੀ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਸਿਰਫ਼ ਇਸ ਗੱਲ ਨੂੰ ਮੁੱਖ ਰਖਦੇ ਹੋਏ criticism ਨਹੀਂ ਕਰਨੀ ਚਾਹੀਦੀ ਕਿ ਕੋਈ political end ਪੂਰਾ ਕਰਨਾ ਹੈ ।

ਇਕ ਮੈਂਬਰ : ਕੀ ਇਸ ਨਾਲ language ਦਾ ਤਅੱਲੁਕ ਹੈ ?

**Mr. Speaker** : Yes, the provision for language department is included in this demand.

ਸਰਦਾਰ ਅਜਮੇਰ ਸਿੰਘ : The hon. Member should study it. ਤਾਂ ਇਸ administration ਨੂੰ ਥੱਲੇ ਲੈ ਜਾਣ ਦੇ ਕਾਰਨ ਇਹ ਲੋਕ ਬਣਦੇ ਹਨ ।

ਇਸ ਗੱਲ ਤੋਂ ਹਰ ਇਕ ਜਾਣੂ ਹੈ ਕਿ ਜਿਥੋਂ ਤੱਕ ਉਪੱਰ ਦੀ administration ਦਾ ਤਅੱਲੁਕ ਹੈ ਉਸ ਵਿਚ ਰਿਸ਼ਵਤ ਬਹੁਤ ਘੱਟ ਹੋ ਰਹੀ ਹੈ ।

ਪੁਲੀਸ Sub-Inspectors, ਉਨ੍ਹਾਂ ਦਾ ਹੇਠਲਾ ਸਟਾਫ ਜਾਂ ਹੋਰ ਜਿਹੜਾ ਇਸ ਕਿਸਮ ਦਾ staff ਹੈ ਉਨ੍ਹਾਂ ਦੇ ਵਿਚ ਤਾਂ ਸ਼ਾਇਦ ਕਿਤੇ ਕਿਤੇ corruption ਮਿਲੇ, ਮਗਰ ਜਿੱਥੋਂ ਤੱਕ judicial ਅਫ਼ਸਰਾਂ ਦਾ ਜਾਂ Magistrates ਦਾ ਤਅਲੁਕ ਹੈ ਉਨ੍ਹਾਂ ਦੇ ਵਿਚ ਅੱਜ ਕੱਲ੍ਹ corruption ਬਿਲਕੁਲ ਨਹੀਂ ਰਹੀ । ਮੇਰਾ ਖਿਆਲ ਹੈ ਮੇਰੇ ਨਾਲ ਇਸ ਗੱਲ ਦੇ ਵਿਚ ਮੇਰੇ ਸਾਰੇ ਸਾਥੀ ਇਤਫ਼ਾਕ ਕਰਨਗੇ ਕਿ ਅੱਜ ਹਰੇਕ ਆਦਮੀ ਦਾ ਰਜੂਹ ਇਸ ਗੱਲ ਵੱਲ ਹੈ ਕਿ ਦੇਸ਼ ਨੂੰ ਅੱਗੇ ਲੈ ਜਾਣਾ ਹੈ । ਇਸ ਵਾਸਤੇ ਦੇਸ਼ ਨੂੰ ਉੱਚਾ ਚੁੱਕਣ ਦੀ ਖਾਤਰ ਸਾਨੂੰ ਆਪਣੇ personal ends achieve ਕਰਨ ਦਾ ਖਿਆਲ ਛੱਡਣਾ ਪਵੇਗਾ । ਸਪੀਕਰ ਸਾਹਿਬ, ਮੈਂ ਆਪ ਦੇ through ਆਪਣੇ Prime Minister ਸਾਹਿਬ ਨੂੰ ਇਕ ਬਹੁਤ ਜ਼ਰੂਰੀ ਅਰਜ਼ ਕਰਨੀ ਚਾਹੁੰਦਾ ਹਾਂ ।

ਬਹੁਤ ਸਾਰੇ ਮਾਨਯੋਗ ਮੈਂਬਰ : Prime Minister ਨੂੰ ਕਹਿੰਦੇ ਹੋ ਕਿ Chief Minister ਨੂੰ ?

ਸਰਦਾਰ ਅਜਮੇਰ ਸਿੰਘ : ਮੈਂ ਮੁਖ ਮੰਤ੍ਰੀ ਸਾਹਿਬ ਨੂੰ ਹੀ ਅਰਜ਼ ਕਰਨੀ ਚਾਹੁੰਦਾ ਹਾਂ । ਅਗਰ ਕੋਈ corrupt ਜਾਂ inefficient ਬੰਦਾ ਹੋਵੇ ਤਾਂ ਉਸ ਦੀ ਮਦਦ ਨਹੀਂ ਕਰਨੀ ਚਾਹੀਦੀ । ਲੇਕਿਨ ਅਗਰ ਕਿਸੇ corrupt ਜਾਂ inefficient ਆਦਮੀ ਨੂੰ ਇਹ ਹੌਸਲਾ ਹੋਵੇ ਕਿ ਮੈਨੂੰ protect ਕਰਨ ਵਾਲੇ ਜਾਂ ਮੇਰਾ ਸਾਥ ਦੇਣ ਵਾਲੇ ਬੈਠੇ ਹੋਏ ਹਨ ਤਾਂ ਉਹ ਜ਼ਿਆਦਾ corrupt ਬਣਦਾ ਹੈ ਔਰ ਏਸੇ ਤਰ੍ਹਾਂ ਜਿਹੜਾ ਈਮਾਨਦਾਰ ਅਫ਼ਸਰ ਹੁੰਦਾ ਹੈ ਉਹ ਜਦੋਂ ਦੇਖਦਾ ਹੈ ਕਿ ਮੇਰੀ ਈਮਾਨਦਾਰੀ ਦੀ ਕੋਈ ਆਦਮੀ ਕਦਰ ਨਹੀਂ ਕਰਦਾ ਤਾਂ ਉਹ ਵੀ ਹੌਲੀ ਹੌਲੀ corrupt ਬਣ ਜਾਂਦਾ ਹੈ । ਇਸ ਵਾਸਤੇ, ਸਪੀਕਰ ਸਾਹਿਬ, ਸਾਡੀ ਹਕੂਮਤ ਨੂੰ ਇਹ ਅਸੂਲ ਬਣਾਉਣਾ ਚਾਹੀਦਾ ਹੈ ਕਿ ਉਹ ਈਮਾਨਦਾਰਾਂ ਦੀ encouragement ਕਰੇ ਔਰ ਜਿਹੜੇ corrupt ਅਫ਼ਸਰ ਹਨ ਉਨ੍ਹਾਂ ਦੀ ਹੌਸਲਾ ਸ਼ਿਕਨੀ ਕੀਤੀ ਜਾਵੇ । ਅਗਰ ਇਸ policy ਨੂੰ ਮੁੱਖ ਰੱਖ ਕੇ ਅਸੀਂ ਸਾਰੇ ਕੰਮ ਕਰੀਏ ਤਾਂ ਸਾਡੀ administration ਬਹੁਤ ਚੰਗੀ ਹੋ ਸਕਦੀ ਹੈ । ਇਸ ਤੋਂ ਇਲਾਵਾ ਮੇਰੀ ਅਰਜ਼ ਹੈ ਕਿ ਸਾਡੀ ਹਕੂਮਤ ਦੇ ਕੰਮ ਚਲਾਉਣ ਦੇ ਸਿਲਸਿਲੇ ਵਿਚ ਕਿਸੇ ਨਾ ਕਿਸੇ ਕਾਰਨ ਕਰਕੇ ਜੋ discrimination ਪੈਦਾ ਹੋ ਜਾਂਦੀ ਹੈ ਉਸ ਨੂੰ ਦੂਰ ਕਰਨਾ ਚਾਹੀਦਾ ਹੈ ।

श्री भला राम : On a point of order, Sir. क्या कोई मेंम्बर हाऊस में सो सकते हैं ?

अध्यक्ष महोदय : जब आपका दिल बोलने को चाहे तो point of order raise न किया करो । (The hon. Member should not raise a point of order simply because he wants to speak.)

**ਸਰਦਾਰ ਅਜਮੇਰ ਸਿੰਘ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਸਾਡੀ General Administration ਦਾ ਖਰਚ ਬਹੁਤ ਹੈ ਔਰ ਅਸੀਂ tax ਨਾ ਲਾਈਏ ਤਾਂ ਕੰਮ ਨਹੀਂ ਚਲ ਸਕਦਾ, ਮਗਰ ਇਸ ਦਾ ਇਹ ਮਤਲਬ ਨਹੀਂ ਕਿ ਇੱਕੋ ਹੀ ਤਬਕੇ ਦੇ ਲੋਕਾਂ ਤੇ ਜ਼ਿਆਦਾ ਟੈਕਸ ਲਗਾਏ ਜਾਣ ਔਰ ਦੂਸਰੇ ਐਸ਼ ਕਰਦੇ ਰਹਿਣ । ਸਪੀਕਰ ਸਾਹਿਬ, ਸਾਡੇ ਏਥੇ 27 ਲੱਖ ਤੋਂ ਵੱਧ ਜਨਤਾ ਤੰਬਾਕੂ ਪੀਣ ਵਾਲੀ ਹੈ ਜਿਨ੍ਹਾਂ ਤੇ ਕੋਈ ਟੈਕਸ ਨਹੀਂ ਲਾਇਆ ਗਿਆ। ਅੱਜ ਤੰਬਾਕੂ ਦੇ ਠੇਕਿਆਂ ਦੇ ਰਾਹੀਂ ਦੋ ਕਰੋੜ ਰੁਪਏ ਦੀ ਆਮਦਨ ਹੋ ਸਕਦੀ ਹੈ । ਤੰਬਾਕੂ ਪੀਣ ਵਾਲਿਆਂ ਤੇ ਤਾਂ ਟੈਕਸ ਲਾਇਆ ਨਹੀਂ ਗਿਆ ਲੇਕਿਨ ਦੂਸਰਿਆਂ ਤੇ 10 ਕਰੋੜ ਰੁਪਏ ਦੇ ਟੈਕਸ ਲਾਏ ਹਨ । ਇਸ ਕਿਸਮ ਦੀ discrimination ਨੂੰ ਖਤਮ ਕਰਨਾ ਚਾਹੀਦਾ ਹੈ । ਬਾਕੀ ਜਿਹੜੇ ਈਮਾਨਦਾਰ ਅਫਸਰ ਹਨ ਉਨ੍ਹਾਂ ਨੂੰ encourage ਕਰਨਾ ਚਾਹੀਦਾ ਹੈ ਔਰ corrupt ਅਤੇ inefficient ਆਦਮੀਆਂ ਨੂੰ ਸਖਤੀ ਨਾਲ ਠੀਕ ਕਰਨਾ ਚਾਹੀਦਾ ਹੈ ।

**ਪੰਡਤ ਰਾਮ ਕਿਸ਼ਨ ਭੜੋਲੀਆਂ** (ਊਨਾ) : ਸ਼੍ਰੀਮਾਨ ਸਪੀਕਰ ਸਾਹਿਬ, ਅੱਜ ਨਜ਼ਮੋ ਨਸਕ ਦੀ ਇਹ ਹਾਲਤ ਹੈ ਕਿ ਗੌਰਮੈਂਟ ਆਪਣੇ ਕੀਤੇ ਹੋਏ ਫ਼ੈਸਲਿਆਂ ਤੇ ਵੀ ਕਾਇਮ ਨਹੀਂ ਰਹਿੰਦੀ ਔਰ ਉਨ੍ਹਾਂ ਦਾ ਖੁਦ ਇਹਤਰਾਮ ਨਹੀਂ ਕਰਦੀ । ਇਸ ਸਬੰਧ ਵਿਚ ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ । ਫ਼ਰਵਰੀ ਜਾਂ ਮਾਰਚ ਦੇ ਮਹੀਨੇ ਵਿਚ ਹਕੂਮਤ ਨੇ ਫੈਸਲਾ ਕੀਤਾ ਸੀ ਕਿ ਪੰਜਾਬ ਦੇ ਅੰਦਰ ਜਿਹੜੇ 24 National Extension Service Blocks ਖੁਲ ਰਹੇ ਨੇ ਉਨ੍ਹਾਂ ਵਾਸਤੇ 30 ਦੇ ਕਰੀਬ ਬੀ. ਡੀ. ਓ. ਰੱਖਣੇ ਹਨ । ਇਨ੍ਹਾਂ B.D.O.s ਨੂੰ ਰੱਖਣ ਦੇ ਵਾਸਤੇ ਹਕੂਮਤ ਨੇ ਇਕ formula ਤਹਿ ਕੀਤਾ । ਉਹ ਇਹ ਸੀ ਕਿ 50 ਫ਼ੀਸਦੀ ਆਦਮੀ Public Service Commission ਰਖੇਗਾ ਔਰ 25 ਫ਼ੀਸਦੀ by promotion from services ਰੱਖੇ ਜਾਣਗੇ ਔਰ ਬਾਕੀ ਦੇ 25 ਫ਼ੀਸਦੀ B.D.O.s ਰੱਖਣ ਲਈ ਇਕ ਕਮੇਟੀ ਕਾਇਮ ਕੀਤੀ ਗਈ ਜਿਸ ਦੇ Chairman Divisional Commissioner ਸਨ । B.D.O.s ਦੀਆਂ ਅਸਾਮੀਆਂ ਵਾਸਤੇ ਪੰਜਾਬ ਵਿਚੋਂ ਛੇ, ਸੱਤ ਸੌ ਦੇ ਕਰੀਬ ਅਰਜ਼ੀਆਂ ਆਈਆਂ ਜਿਨ੍ਹਾਂ ਵਿੱਚੋਂ 140 ਆਦਮੀਆਂ ਨੂੰ interview ਲਈ ਬੁਲਾਇਆ ਗਿਆ । ਉਨ੍ਹਾਂ ਦੇ ਵਿਚੋਂ ਜਿਨ੍ਹਾਂ ਆਦਮੀਆਂ ਨੂੰ ਰੱਖਣ ਲਈ ਉਸ ਕਮੇਟੀ ਨੇ ਸਿਫਾਰਿਸ਼ ਕੀਤੀ ਉਸ ਨੂੰ ਹਕੂਮਤ ਨੇ ਰੱਦੀ ਦੀ ਟੋਕਰੀ ਵਿਚ ਸੁਟ ਦਿੱਤਾ ਔਰ ਉਸ ਦਾ ਕੋਈ ਇਹਤਰਾਮ ਨਹੀਂ ਕੀਤਾ ਗਿਆ । ਸਪੀਕਰ ਸਾਹਿਬ, ਇਹ ਕਿਤਨੇ ਅਫਸੋਸ ਦੀ ਗੱਲ ਹੈ ।

ਦੂਸਰੀ ਗੱਲ ਮੈਂ ਇਹ ਦੱਸਣੀ ਚਾਹੁੰਦਾ ਹਾਂ ਕਿ ਪਿਛਲਿਆਂ ਮਹੀਨਿਆਂ ਵਿਚ 9 ਜੇਲ੍ਹਾਂ ਦੇ ਸੁਪਰਡੰਟਾਂ ਨੂੰ ਤਬਦੀਲ ਕਰਨ ਦੇ order ਹੋਏ ਲੇਕਿਨ ਉਹ order ਯਕਦਮ ਰੋਕ ਲਏ ਗਏ ।

**Sardar Umrao Singh** : On a point of order, Sir. Is the discussion on Department of Jails relevant here.

**अध्यक्ष महोदय** : मैम्बर साहिब को demand पर बोलना चाहिए ।
(The hon. Member should speak on the demand under discussion.)

ਪੰਡਤ ਰਾਮ ਕਿਸ਼ਨ ਭੜੋਲੀਆਂ : ਸਪੀਕਰ ਸਾਹਿਬ, ਇਹ ਡੀਮਾਂਡ ਨਜ਼ਮੋ ਨਸ ਨਾਲ ਤਅੱਲੁਕ ਰਖਦੀ ਹੈ ਇਸ ਵਾਸਤੇ ਮੈਨੂੰ ਜੇਲ੍ਹਾਂ ਦੇ ਬਾਰੇ ਬੋਲਣ ਦਾ ਹੱਕ ਹੈ ।

अध्यक्ष महोदय : जब जेल Department की demand आएगी तो आप ने उस वक्त यह बातें कह देना । (The hon. Member may talk of these things when the demand for Jails Department comes up for discussion).

ਪੰਡਤ ਰਾਮ ਕਿਸ਼ਨ ਭੜੋਲੀਆਂ : ਸ਼੍ਰੀਮਾਨ ਸਪੀਕਰ ਸਾਹਿਬ, ਸਾਡੇ Finance Minister ਸਾਹਿਬ ਨੇ ਜੇਲ੍ਹਾਂ ਦੀ ਬੜੀ ਭਾਰੀ ਤਾਰੀਫ਼ ਕੀਤੀ ਹੈ ਔਰ ਉਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਜੇਲ੍ਹਾਂ ਸਵਰਗ ਬਣ ਗਈਆਂ ਹਨ, ਉਥੇ ਕੈਦੀਆਂ ਨੂੰ ਤਾਲੀਮ ਦਿੱਤੀ ਜਾਂਦੀ ਹੈ ਔਰ ਉਨ੍ਹਾਂ ਨੂੰ parole ਤੇ ਛਡਿਆ ਜਾਂਦਾ ਹੈ ਔਰ ਫਰਲੋ ਦੀਆਂ ਛੁਟੀਆਂ ਦਿੱਤੀਆਂ ਜਾਂਦੀਆਂ ਹਨ । ਉਨ੍ਹਾਂ ਨੇ ਇਹ ਵੀ ਦਸਿਆ ਹੈ ਕਿ ਜੇਲ੍ਹਾਂ ਦੇ ਵਿਚ ਦਸਤਕਾਰੀ ਬਹੁਤ ਵਧ ਗਈ ਔਰ ਉਸ ਦੇ ਕਾਰਨ ਆਮਦਨ ਬਹੁਤ ਜ਼ਿਆਦਾ ਵਧ ਗਈ ਹੈ । ਮੈਂ, ਸ਼੍ਰੀਮਾਨ ਸਪੀਕਰ ਸਾਹਿਬ, ਇਨ੍ਹਾਂ ਚੀਜ਼ਾਂ ਦੀਆਂ ਮਿਸਾਲਾਂ ਦੇ ਕੇ ਹਕੀਕਤ ਪੇਸ਼ ਕਰਨੀ ਚਾਹੁੰਦਾ ਹਾਂ । ਜਿੱਥੋਂ ਤੱਕ ਤਾਲੀਮ ਦਾ ਤਅੱਲੁਕ ਹੈ ਉਸ ਦੇ ਮੁਤੱਲਿਕ ਮੈਂ facts and figures ਪੇਸ਼ ਕਰਨਾ ਚਾਹੁੰਦਾ ਹਾਂ । ਜਾਲੰਧਰ ਜੇਲ੍ਹ ਦੇ ਵਿਚ ਅੱਜ 428 ਕੈਦੀ ਹਨ ।

ਸ਼੍ਰੀ ਸਪੀਕਰ : ਇਸ ਦੇ ਵਿਚ ਜੇਲ੍ਹਾਂ ਦੀ provision ਤਾਂ ਨਹੀਂ ਆਉਂਦੀ । (The provision for Jails is not included in this demand.)

ਪੰਡਤ ਰਾਮ ਕਿਸ਼ਨ ਭੜੋਲੀਆਂ : ਸ਼੍ਰੀਮਾਨ ਸਪੀਕਰ ਸਾਹਿਬ, ਇਸ ਚੀਜ਼ ਦਾ corruption ਦੇ ਨਾਲ ਤਅੱਲੁਕ ਹੈ ਔਰ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ corruption ਕਿੱਥੋਂ ਚਲਦੀ ਹੈ । ਇਸ ਚੀਜ਼ ਦਾ ਨਜ਼ਮੋ ਨਸਕ ਨਾਲ ਤਅੱਲੁਕ ਹੈ, ਇਸ ਵਾਸਤੇ ਮੈਂ ਚਾਹੁੰਦਾ ਹਾਂ ਕਿ ਏਸ ਮਸਲੇ ਨੂੰ ਹਾਊਸ ਦੇ notice ਵਿਚ ਲਿਆਂਦਾ ਜਾਵੇ ।

ਸ਼੍ਰੀ ਸਪੀਕਰ : ਤੁਸੀਂ corruption ਦੀ ਗੱਲ ਕਰਨੀ ਹੈ ਤਾਂ ਸਿੱਧੀ ਕਰੋ, ਜੇਲ੍ਹਾਂ ਦੇ ਰਾਹੀਂ ਕਿਉਂ ਏਸ ਪਾਸੇ ਆਉਂਦੇ ਹੋ । (If the hon. Member wishes to speak on corruption, he should do so straightaway. Why is he trying to discuss it indirectly by bringing forward the question of Jails ?)

ਪੰਡਤ ਰਾਮ ਕਿਸ਼ਨ ਭੜੋਲੀਆਂ : ਸਪੀਕਰ ਸਾਹਿਬ, corruption ਦਾ ਜੋ ਦੌਰ ਦੌਰਾ ਚਲ ਰਿਹਾ ਹੈ ਉਸ ਚੀਜ਼ ਨੂੰ House ਦੇ notice ਵਿਚ ਲਿਆਉਣ ਵਾਸਤੇ ਜੇਲ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ । ਵਜ਼ੀਰ ਸਾਹਿਬ ਨੇ ਇਹ ਦਸਿਆ ਹੈ ਕਿ Jails ਦੇ ਵਿਚ ਕੈਦੀਆਂ ਨੂੰ ਪੜ੍ਹਾਉਣ ਦਾ ਇੰਤਜ਼ਾਮ ਕੀਤਾ ਗਿਆ ਹੈ । ਲੇਕਿਨ ਹਕੀਕਤ ਇਹ ਹੈ ਕਿ ਜਿਹੜੇ ਜੇਲ੍ਹਾਂ ਦੇ ਵਿਚ ਮਾਸਟਰ ਰੱਖੇ ਹੋਏ ਹਨ ਉਹ ਅਫ਼ਸਰਾਂ ਦੇ ਬੱਚਿਆਂ ਨੂੰ ਪੜ੍ਹਾਉਂਦੇ ਹਨ ਔਰ ਦਸਿਆ ਇਹ ਜਾਂਦਾ ਹੈ ਕਿ ਕੈਦੀਆਂ ਨੂੰ ਤਾਲੀਮ ਦਿੱਤੀ ਜਾਂਦੀ ਹੈ । ਮੇਰੇ ਪਾਸ ਐਸੀਆਂ ਮਿਸਾਲਾਂ ਮੌਜੂਦ ਹਨ ਜਿਨ੍ਹਾਂ ਨੂੰ ਸੁਣਕੇ ਤੁਸੀਂ ਹੈਰਾਨ ਹੋਵੋਗੇ । ਜਾਲੰਧਰ ਜੇਲ੍ਹ ਦੇ ਵਿਚ ਇਕ F.A. ਪਾਸ ਮੁੰਡਾ ਬਤੌਰ ਕੈਦੀ ਦੇ ਗਿਆ । ਉਸ ਨੇ F.A. ਦੇ ਵਿਚ

[ਪੰਡਤ ਰਾਮ ਕਿਸ਼ਨ ਭੜੋਲੀਆਂ]

ਇਕ optional subject Hindi ਪਾਸ ਕੀਤਾ ਹੋਇਆ ਸੀ । ਉਸ ਮੁੰਡੇ ਨੂੰ ਅਨਪੜ੍ਹ ਬਣਾਕੇ ਜ਼ਬਰਦਸਤੀ ਜੇਲ੍ਹ ਅਫ਼ਸਰਾਂ ਨੇ ਹਿੰਦੀ ਦੇ test ਵਿਚ ਬੈਠਾਇਆ ਔਰ ਇਹ show ਕੀਤਾ ਕਿ ਅਸੀਂ ਇਸ ਨੂੰ ਤਾਲੀਮ ਦਿੱਤੀ ਹੈ । ਗੱਲਾਂ ਦੇ ਰਾਹੀਂ ਤਾਂ ਏਥੇ ਬਹੁਤ ਕੁਝ ਦਸਿਆ ਜਾਂਦਾ ਹੈ ਲੇਕਿਨ practically ਕੁਛ ਨਹੀਂ ਹੋ ਰਿਹਾ । ਤੁਹਾਨੂੰ ਹਰ ਪਹਿਲੂ ਦੇ ਵਿਚ corruption ਛਿਪੀ ਹੋਈ ਮਿਲੇਗੀ । ਅੱਜ ਇਨ੍ਹਾਂ ਨੇ ਦਸਿਆ ਹੈ ਕਿ ਜੇਲ੍ਹਾਂ ਦੇ ਵਿਚੋਂ ਜਿੱਥੇ ਪਹਿਲੇ 2 ਲੱਖ ਰੁਪਏ ਦਾ ਮਾਲ ਵਿਕਦਾ ਸੀ ਅੱਜ ਉਥੋਂ ਛੇ ਲੱਖ ਰੁਪਏ ਦਾ ਮਾਲ ਵਿਕਿਆ ਹੈ । ਮਗਰ ਜਿਸ ਢੰਗ ਨਾਲ ਇਹ ਆਮਦਨ ਦੋ ਲੱਖ ਤੋਂ ਵਧ ਕੇ ਛੇ ਲੱਖ ਹੁੰਦੀ ਹੈ ਉਹ ਮੈਂ ਦੱਸਣਾ ਜ਼ਰੂਰੀ ਸਮਝਦਾ ਹਾਂ । ਸ਼੍ਰੀਮਾਨ ਸਪੀਕਰ ਸਾਹਿਬ, ਜਿਹੜੀ ਕੁਰਸੀ ਬਾਜ਼ਾਰ ਦੇ ਵਿਚ 9 ਰੁਪਏ ਦੀ ਮਿਲਦੀ ਹੈ ਉਹ ਕੁਰਸੀ ਸਾਡੀ Government ਜੇਲ੍ਹਾਂ ਦੇ ਵਿਚੋਂ 14 ਰੁਪਏ ਨੂੰ ਖਰੀਦਦੀ ਹੈ ।

**अध्यक्ष महोदय** : इण्डस्ट्री पर अलहदा बहस होगी, उस वक्त इस चीज़ पर बोल सकते हैं । (There will be a separate discussion on the industries. The hon. Member can at that time discuss this matter.)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਸਪੀਕਰ ਸਾਹਿਬ, ਇਸ ਦੇ ਪੜਦੇ ਹੇਠ corruption ਹੋ ਰਹੀ ਹੈ ਔਰ ਸਾਡੀ ਸਰਕਾਰ ਦਾ anti-corruption ਦਾ ਮਹਿਕਮਾ ਜੇਲ੍ਹਾਂ ਦੀਆਂ ਚਾਰ ਦੀਵਾਰੀਆਂ ਦੇ ਅੰਦਰ ਜਾ ਨਹੀਂ ਸਕਦਾ । ਇਸ ਵਾਸਤੇ ਇਹ ਜਿਹੜੀ ਪੋਸ਼ੀਦਾ ਤਰੀਕੇ ਨਾਲ corruption ਹੋ ਰਹੀ ਹੈ ਇਸ ਵੱਲ ਮੈਂ ਸ਼੍ਰੀਮਾਨ ਸਪੀਕਰ ਸਾਹਿਬ, ਆਪ ਦੀ ਮਾਰਫ਼ਤ ਆਪਣੇ ਮੰਤ੍ਰੀ ਮੰਡਲ ਦੀ ਤਵੱਜੁਹ ਦਿਵਾਉਣੀ ਚਾਹੁੰਦਾ ਹਾਂ ਤਾਕਿ ਉਨ੍ਹਾਂ ਨੂੰ ਇਸ ਚੀਜ਼ ਦਾ ਪਤਾ ਲੱਗ ਜਾਵੇ ਔਰ ਉਹ ਆਪਣੇ anti-corruption ਦੇ ਆਦਮੀਆਂ ਨੂੰ ਜੇਲ੍ਹਾਂ ਦੇ ਅੰਦਰ ਭੇਜ ਕੇ enquiry ਕਰਾਉਣ । ਏਸੇ ਤਰ੍ਹਾਂ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਚਾਕ ਦੇ ਡੱਬੇ ਜੇਲ੍ਹਾਂ ਦੇ ਵਿਚ ਬਣਦੇ ਹਨ, ਜਿਨ੍ਹਾਂ ਦੇ ਵਿਚ 140 ਦੇ ਕਰੀਬ ਚਾਕ ਹੁੰਦੇ ਹਨ ਉਹ ਚਾਰ ਆਨੇ ਜਾਂ ਪੰਜ ਆਨੇ ਦਾ ਡੱਬਾ ਮਿਲ ਜਾਂਦਾ ਹੈ । ਇਸ ਤੋਂ ਨਤੀਜਾ ਇਹ ਨਿਕਲਦਾ ਹੈ ਕਿ ਜੇਲ੍ਹਾਂ ਦੇ corrupt ਅਫ਼ਸਰਾਂ ਨੂੰ corruption ਕਰਨ ਦਾ ਮੌਕਾ ਮਿਲਦਾ ਹੈ ਔਰ ਉਨ੍ਹਾਂ ਦੇ ਹਿਸਾਬ ਕਿਤਾਬ ਵਿਚ ਗੜਬੜ ਹੁੰਦੀ ਹੈ । ਇਹ ਜਿਹੜੀ corruption ਹੁੰਦੀ ਹੈ ਇਸ ਨੂੰ ਰੋਕਣ ਲਈ ਗੌਰਮੈਂਟ ਨੂੰ ਕਦਮ ਚੁੱਕਣੇ ਚਾਹੀਦੇ ਹਨ ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੰਵਰਾਣੀ ਜਗਦੀਸ਼ ਕੌਰ ਜੀ ਨੇ ਜੋ ਔਰਤਾਂ ਤੇ ਹੋ ਰਹੇ ਅਤਿਆਚਾਰਾਂ ਦੇ ਬਾਰੇ ਅਤੇ ਆਪਣੀ ਜੋ ਆਪ ਬੀਤੀ ਸੀ ਉਸਦੇ ਬਾਰੇ ਜੋ ਕੁਝ ਕਿਹਾ ਸੀ ਮੈਂ ਉਸ ਨੂੰ ਇਸ ਹਾਊਸ ਵਿਚ repeat ਨਹੀਂ ਕਰਨਾ ਚਾਹੁੰਦਾ ਪਰ ਕੁਝ ਸੱਜਣਾਂ ਦੀਆਂ ਕੀਤੀਆਂ ਗਈਆਂ ਗੱਲਾਂ ਨੂੰ ਸੁਣ ਕੇ ਮੈਨੂੰ ਇਸ ਬਾਰੇ ਵੀ ਕੁਝ ਕਹਿਣਾ ਪੈ ਰਿਹਾ ਹੈ । ਇਥੇ ਕਿਹਾ ਗਿਆ ਹੈ ਕਿ ਅੱਜ ਪੰਜਾਬ ਵਿਚ ਇੰਨਾ ਅਮਨ ਚੈਨ ਹੈ ਕਿ ਔਰਤਾਂ ਹਜ਼ਾਰਾਂ ਰੁਪਏ ਦੇ ਸੋਨੇ ਦੇ ਗਹਿਣੇ ਜ਼ੇਵਰ ਨਾਲ ਲੱਦੀਆਂ ਹੋਈਆਂ ਇੱਕਲੀਆਂ ਜੰਗਲ ਵਿਚੋਂ ਲੰਘ

5.0 p. m.

ਸਕਦੀਆਂ ਹਨ ਅਤੇ ਉਨ੍ਹਾਂ ਵੱਲ ਕੋਈ ਅੱਖ ਚੁਕ ਕੇ ਨਹੀਂ ਵੇਖ ਸਕਦਾ। ਪਰ ਮੈਂ ਉਨ੍ਹਾਂ ਸ਼੍ਰੀਮਾਨਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਰੋਪੜ ਵਿਚ ਤਾਂ ਕੋਈ ਜੰਗਲ ਨਹੀਂ ਹੈ। ਬੜਾ ਵੱਡਾ ਅਤੇ ਆਬਾਦ ਸ਼ਹਿਰ ਹੈ। ਉਥੇ ਸ਼੍ਰੀ ਬਨਵਾਰੀ ਲਾਲ ਦੀ ਔਰਤ ਦਿਨ ਦੇ ਦੋ ਵਜੇ ਕਤਲ ਕੀਤੀ ਗਈ ਅਤੇ ਜੋ ਕਾਤਲ ਸਨ ਉਹ ਕਤਲ ਕਰਕੇ ਅਪਣੇ ਹੱਥ ਸਾਬਣ ਨਾਲ ਧੋ ਕੇ, ਫਿਰ ਉਨ੍ਹਾਂ ਨੂੰ ਤੌਲੀਏ ਨਾਲ ਸਾਫ ਕਰਕੇ ਬੜੇ ਆਰਾਮ ਨਾਲ ਅਪਣੇ ਘਰ ਚਲੇ ਗਏ। ਅੱਜ ਤੱਕ ਕੋਈ ਗਿਰਫਤਾਰ ਨਹੀਂ ਹੋਇਆ। ਉਹ ਕਿਥੇ ਗਏ ਹਨ ? ਕੀ ਉਹ ਕਿਤੇ ਅਸਮਾਨ ਤੇ ਚੜ੍ਹ ਗਏ ਹਨ ? ਇਥੇ ਹੀ ਬੱਸ ਨਹੀਂ ਹੁੰਦੀ। ਇਸ ਜਗ੍ਹਾ ਤੋਂ ਕੁਲ 12 ਮੀਲ ਦੇ ਫ਼ਾਸਲੇ ਤੇ ਇਕ ਥਾਂ ਹੈ ਜਿਸ ਨੂੰ ਡੇਰਾ ਬਸੀ ਕਹਿੰਦੇ ਹਨ ਜਿਥੇ ਕਿ ਇਕ ਕੇਸ ਅਛੂਤ ਜੋੜੇ ਦੇ ਨਾਂ ਤੇ ਮਸ਼ਹੂਰ ਹੋਇਆ ਹੈ। ਜਿਸ ਅਫਸਰ ਦਾ ਇਸ ਵਿਚ ਹੱਥ ਹੈ ਉਸਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ। ਮੈਂ ਉਸਦਾ ਨਾਂ ਜਾਣਦਾ ਹਾਂ ਪਰ ਜੇਕਰ ਲੋੜ ਪਈ ਤਾਂ ਮੈਂ ਉਸਦਾ ਨਾਂ ਵੀ ਦੱਸਾਂਗਾ। ਉਥੇ ਇਕ ਹਰੀਜਨ ਰਹਿੰਦਾ ਸੀ। ਉਸਦੀ ਔਰਤ ਬਹੁਤ ਖ਼ੂਬਸੂਰਤ ਸੀ। ਜਿਸ ਦਿਨ ਉਸ ਪੁਲਿਸ ਅਫ਼ਸਰ ਨੇ ਉਸ ਔਰਤ ਨੂੰ ਵੇਖਿਆ ਉਸਦੀ ਨੀਅਤ ਬਦ ਹੋ ਗਈ ਅਤੇ ਉਸ ਉਤੇ ਡੋਰੇ ਪਾਉਣੇ ਸ਼ੁਰੂ ਕਰ ਦਿਤੇ। ਉਸ ਨੇ ਉਨ੍ਹਾਂ ਨੂੰ ਕਈ ਤਰੀਕਿਆਂ ਨਾਲ ਤੰਗ ਕਰਨਾ ਸ਼ੁਰੂ ਕਰ ਦਿੱਤਾ। ਆਖਿਰ ਉਸ ਹਰੀਜਨ ਨੇ ਅਪਣੀ ਔਰਤ ਨੂੰ ਦੱਸ ਦਿੱਤਾ ਕਿ ਇਹ ਹਾਲਾਤ ਹਨ। ਉਸ ਪਤੀ ਵਰਤਾ ਇਸਤਰੀ ਨੇ ਕਿਹਾ ਕਿ ਜੇਕਰ ਤੂੰ ਮੇਰੇ ਸਤ ਦੀ ਰਖਿਆ ਨਹੀਂ ਕਰ ਸਕਦਾ ਤਾਂ ਬਿਹਤਰ ਹੈ ਕਿ ਖ਼ੁਦਕਸ਼ੀ ਕਰ ਲਈਏ। ਆਖਿਰ ਉਸ ਜੋੜੇ ਨੇ ਖ਼ੁਦਕਸ਼ੀ ਕਰ ਲਈ। ਉਥੇ ਹਜ਼ਾਰਾਂ ਮਰਦ ਅਤੇ ਔਰਤਾਂ ਨੇ ਉਨ੍ਹਾਂ ਦੀ ਅਰਥੀ ਦਾ ਜਲੂਸ ਕਢਿਆ। ਔਰਤਾਂ ਨੇ ਉਨ੍ਹਾਂ ਉਤੇ ਫੁੱਲ ਬਰਸਾਏ ਅਤੇ ਉਸਨੂੰ ਸਤੀ ਸਾਵਿਤਰੀ ਅਤੇ ਪਾਰਵਤੀ ਦੇ ਖਿਤਾਬ ਦਿੱਤੇ। ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਜਿਸ ਦੇਸ਼ ਦੇ ਅੰਦਰ ਦੁਸ਼ਾਸਨ ਦਰੋਪਦੀ ਦੇ ਚੀਰ ਨਹੀਂ ਉਤਾਰ ਸਕਿਆ, ਜਿਸ ਦੇਸ਼ ਵਿਚ ਕੌਰਵਾਂ ਨੂੰ ਮੂੰਹ ਦੀ ਖਾਣੀ ਪਈ ਉਸੇ ਦੇਸ਼ ਵਿਚ ਅੱਜ ਕੈਰੋਂ ਦੇ ਰਾਜ ਵਿਚ ਔਰਤਾਂ ਦੇ ਉੱਤੇ ਇਸ ਤਰ੍ਹਾਂ ਦੇ ਅਤਿਆਚਾਰ ਹੋ ਰਹੇ ਹਨ।

ਹੁਣ ਮੈਂ ਕੁੱਝ ਉਨ੍ਹਾਂ ਗਰੀਬ ਮੁਲਾਜ਼ਮਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਜਿਨ੍ਹਾਂ ਨੂੰ ਤਨਖਾਹ ਬਹੁਤ ਥੋੜ੍ਹੀ ਮਿਲਦੀ ਹੈ। ਪੰਜਾਬ ਅਤੇ ਪੈਪਸੂ ਨੂੰ ਇੱਕਠਾ ਕਰ ਦਿੱਤਾ ਪਰ ਅਹੁਦਿਆਂ ਦਾ ਪਤਾ ਨਹੀਂ ਲਗਦਾ ਕਿ ਕਿੰਨੇ ਕੁ ਹੋ ਗਏ, ਕਮਿਸ਼ਨਰ ਉੱਤੇ ਕਮਿਸ਼ਨਰ ਮੁਕਰਰ ਕਰ ਦਿਤੇ ਗਏ। ਹਰ ਅਹੁਦੇ ਨਾਲ ਤਿੰਨ ਤਿੰਨ ਅਹੁਦੇ ਹੋਰ ਜੋੜ ਦਿਤੇ ਗਏ ਤਾਕਿ ਕਿਸੇ ਵੱਡੇ ਨੂੰ ਨੁਕਸਾਨ ਨ ਹੋਵੇ। ਪਰ ਦੂਜੇ ਪਾਸੇ ਛੋਟੇ ਮੁਲਾਜ਼ਮਾਂ ਦੀ ਕੋਈ ਪੁਛ ਪਰਤੀਤ ਨਹੀਂ ਕਿ ਉਨ੍ਹਾਂ ਦਾ ਕੀ ਹਾਲ ਹੈ ਬੜੇ ਬੜੇ ਅਫ਼ਸਰਾਂ ਨੂੰ ਭਾਰੀ ਤਨਖਾਹਾਂ ਦਿੱਤੀਆਂ ਜਾ ਰਹੀਆਂ ਹਨ ਪਰ ਇਨ੍ਹਾਂ ਗਰੀਬਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਜਦੋਂ ਅਸੀਂ ਇਹ ਗੱਲ ਕਹਿੰਦੇ ਹਾਂ ਤਾਂ ਇਹ ਸਾਨੂੰ ਕਹਿੰਦੇ ਹਨ:

'ਮਾਂ ਨਾਲੋਂ ਹੇਜਲੀ ਮਾਸੀ ਫ਼ਫੇ ਕੁਟਣੀ'

ਪਰ ਅਸੀਂ ਕਹਿੰਦੇ ਹਾਂ ਕਿ ਜੇਕਰ ਮਾਂ ਬੱਚੇ ਨੂੰ ਦੁੱਧ ਨਾ ਪਿਲਾਵੇ, ਉਸਦੇ ਕਪੜੇ ਲੱਤੇ ਸਾਫ ਨਾ ਕਰੇ, ਉਸ ਦੀਆਂ ਜੂਆਂ ਨਾ ਕੱਢੇ ਤਾਂ ਕੀ ਮਾਸੀ ਵੀ ਕੁੱਝ ਨ ਕਰੇ। ਉਸ ਨੂੰ ਤਾਂ ਕਰਨਾ ਹੀ ਪਵੇਗਾ. . . .(ਆਵਾਜ਼ਾਂ ਤੁਸੀਂ ਹੀ ਦੁਧ ਚੁੰਘਾ ਦਿਉ. . . . . .*interruptions.*)

**Mr. Speaker** : Order, order. No. interruptions please.

ਪੰਡਤ ਰਾਮ ਕਿਸ਼ਨ ਭੜੋਲੀਆਂ : ਅਸੀਂ ਕੁਝ ਕਰਨਾ ਅਤੇ ਕਹਿਣਾ ਹੀ ਹੋਇਆ। ਜਿਸ ਮਾਂ ਦਾ ਖੁਦ ਇਹ ਹਾਲ ਹੈ ਉਹ ਬੱਚਿਆਂ ਦੀ ਕੀ ਹਿਫ਼ਾਜ਼ਤ ਕਰ ਸਕਦੀ ਹੈ! ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜੋ ਵੱਡੇ ਵੱਡੇ ਅਫ਼ਸਰ ਹਨ ਉਨ੍ਹਾਂ ਨੂੰ ਘਟਾਇਆ ਜਾਵੇ ਅਤੇ ਜਿਹੜੇ ਛੋਟੇ ਹਨ ਉਨ੍ਹਾਂ ਦੀ ਤਨਖਾਹ ਵਧਾਈ ਜਾਵੇ। ਮੈਂ ਇਨ੍ਹਾਂ ਹੀ ਅਰਜ਼ ਕਰਕੇ ਬੈਠ ਜਾਂਦਾ ਹਾਂ।

ਚੌਧਰੀ ਬਲਬੀਰ ਸਿੰਘ : ਮਾਂ ਡੈਣ ਹੋ ਗਈ ਹੈ। (ਹਾਸਾ)

**Mr. Speaker :** Order please.

ਮੁੱਖ ਮੰਤ੍ਰੀ (ਸਰਦਾਰ ਪ੍ਰਤਾਪ ਸਿੰਘ ਕੈਰੋਂ) : ਸਪੀਕਰ ਸਾਹਿਬ, ਇਸ General Administration ਦੀ demand ਉਤੇ ਦੋ ਦਿਨ ਬਹਿਸ ਹੁੰਦੀ ਰਹੀ ਹੈ, ਪਰ ਮੈਂ ਇਸ ਹਾਊਸ ਵਿਚ ਜਿਸਦੇ ਲਈ ਕਿ ਮੇਰੇ ਮਨ ਵਿਚ ਬੜੀ ਇਜ਼ਤ ਹੈ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਬਹੁਤ ਸਾਰੀਆਂ ਸਪੀਚਜ਼ ਅਤੇ ਤਕਰੀਰਾਂ General Administration ਦੇ objectives ਨੂੰ ਅਤੇ ਅਸੂਲਾਂ ਨੂੰ ਸਮਝਦੇ ਹੋਏ......

**चौधरी धर्म सिंह राठी :** On a point of order, Sir. क्या चीफ़ मिनिस्टर साहिब जब हाऊस को address कर रहे हों आपकी तरफ back कर सकते हैं?

**अध्यक्ष महोदय :** क्या यह point of order है? आप इस तरह interrupt न करें। (Is this a point of order? The hon. Member should not interrupt in this way.)

ਮੁੱਖ ਮੰਤ੍ਰੀ : ਮੇਰੀ ਬੇਨਤੀ ਹੈ ਕਿ ਕਿਉਂ ਅਜਿਹੀਆਂ ਲੜਾਈਆਂ ਲੜਦੇ ਹੋ। ਕੋਈ ਢੰਗ ਦੀ ਗੱਲ ਕਰੋ। ਅਜਿਹੀਆਂ ਨਿੱਕੀਆਂ ਨਿੱਕੀਆਂ ਗੱਲਾਂ ਜਿਨ੍ਹਾਂ ਦਾ ਕੋਈ ਅਰਥ ਨਹੀਂ ਹੁੰਦਾ ਅਤੇ ਜਿਨ੍ਹਾਂ ਦਾ ਕਿਸੇ ਮਸਲੇ ਨਾਲ ਕੋਈ ਤਅੱਲੁਕ ਨਹੀਂ ਹੁੰਦਾ ਉਨ੍ਹਾਂ ਦੇ ਕਰਨ ਦਾ ਕੀ ਫਾਇਦਾ? ਕੋਈ ਚੱਜ ਦੀ ਗੱਲ ਕਰੋ ਅਤੇ ਇਸ ਹਾਊਸ ਦੀ dignity ਨੂੰ ਤਾਂ ਕਾਇਮ ਰਖੋ। ਸੋ ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਦੋ ਦਿਨ ਦੀ ਬਹਿਸ ਸੁਣਨ ਤੋਂ ਬਾਅਦ ਮੈਂ ਇਹ ਕਹਿਣ ਤੋਂ ਸੰਕੋਚ ਨਹੀਂ ਕਰਦਾ ਕਿ hon. Members ਵਲੋਂ ਬਹੁਤ ਸਾਰੀਆਂ ਤਕਰੀਰਾਂ ਬਗੈਰ General Administration ਦੇ objectives ਅਤੇ ਅਸੂਲਾਂ ਦੇ ਵਰਨਣ ਕੀਤੇ ਹੀ ਕੀਤੀਆਂ ਗਈਆਂ ਹਨ। ਮੈਂ ਉਨ੍ਹਾਂ ਤਕਰੀਰਾਂ ਦਾ, ਜਿਨ੍ਹਾਂ ਵਿਚ ਇਨ੍ਹਾਂ ਗੱਲਾਂ ਨੂੰ ਧਿਆਨ ਵਿਚ ਨਹੀਂ ਰਖਿਆ ਹੈ ਅਤੇ ਜੇਕਰ ਰਖਿਆ ਹੈ ਤਾਂ ਥੋੜ੍ਹਾ ਰਖਿਆ ਹੈ, ਕੁਝ ਵਰਨਣ ਕਰਾਂਗਾ। General Administration ਉਤੇ ਕਿਸੇ ਨੇ ਜੇਕਰ ਬੋਲਣਾ ਹੋਵੇ ਅਤੇ ਨੁਕਤਾਚੀਨੀ ਕਰਨੀ ਹੋਵੇ ਤਾਂ ਉਸ ਵਿਚ 2, 3 ਗੱਲਾਂ ਦੇ ਵੇਖਣ ਦੀ ਲੋੜ ਹੁੰਦੀ ਹੈ। ਇਹ ਵੇਖੋ ਕਿ ਕੀ ਇਹ ਠੀਕ ਹੈ ਜਾਂ ਨਹੀਂ। ਇਹ ਵੇਖੋ ਇਨਸਾਫ਼ ਮਿਲਦਾ ਹੈ ਜਾਂ ਨਹੀਂ। ਇਹ ਵੇਖੋ ਸਚਾਈ ਨਾਲ ਕੰਮ ਹੁੰਦਾ ਹੈ ਜਾਂ ਨਹੀਂ, ਇਹ ਵੇਖੋ ਕਿ ਗੈਰ—ਜਾਨਬਦਾਰੀ ਨਾਲ ਕੰਮ ਹੁੰਦਾ ਹੈ ਜਾਂ ਨਹੀਂ। ਫਿਰ ਇਹ ਵੇਖੋ ਕੰਮ ਵਿਚ ਦੇਰ ਘੱਟ ਲਗਦੀ ਹੈ ਜਾਂ ਵੱਧ। ਪਰ ਮੈਂ ਵੇਖਿਆ ਹੈ ਕਿ ਕਿਸੇ ਨੇ ਵੀ ਇਹ ਗੱਲ ਵੇਖਣ ਦੀ ਕੋਸ਼ਿਸ਼ ਨਹੀਂ ਕੀਤੀ। ਇਕ ਤੋਂ ਬਾਅਦ ਦੂਜਾ ਅਤੇ ਦੂਜੇ ਤੋਂ ਬਾਅਦ ਤੀਜਾ, ਹਰੇਕ ਨੇ ਖੜੇ ਹੋ ਹੋ ਕੇ ਮਿਸਾਲਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਇਸ ਤਰ੍ਹਾਂ ਦੀਆਂ wild allegations ਲਗਾਈਆਂ ਕਿ ਮੈਂ ਸਮਝਦਾ ਹਾਂ ਕਿ ਉਨ੍ਹਾਂ ਤਕਰੀਰਾਂ ਵੱਲ ਇਸ਼ਾਰਾ ਕਰਨਾ ਵੀ ਹਾਉਸ ਦੀ dignity ਨੂੰ lower ਕਰਨਾ ਹੈ....

**चौधरी धर्म सिंह राठी :** फिर आप तहकीकात करवा लें।

**ਮੁੱਖ ਮੰਤ੍ਰੀ :** ਮੈਨੂੰ ਨਾ ਹੋਰ ਬਲਾਉ ਅਤੇ ਨ ਮੈਨੂੰ ਕੁਝ ਕਹਿਣ ਲਈ ਮਜਬੂਰ ਕਰੋ। ਮੈਂ ਉਨ੍ਹਾਂ ਵਕੀਲਾਂ ਦੇ ਬਾਰੇ ਚੰਗੀ ਤਰ੍ਹਾਂ ਜਾਣਦਾ ਹਾਂ ਜਿਹੜੇ record ਵਿਚੋਂ ਕਾਗਜ਼ ਲੈਣ ਵੀ ਜਾਣ ਤਾਂ ਤਿੰਨ ਆਦਮੀ ਪਹਿਰੇ ਤੇ ਰੱਖਣੇ ਪੈਂਦੇ ਹਨ। ਛਡੋ ਇਨ੍ਹਾਂ ਗੱਲਾਂ ਨੂੰ। ਮੈਂ ਇਨ੍ਹਾਂ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ ਅਤੇ ਨਾ ਹੀ ਮੈਂ ਇਸ ਪਾਸੇ ਜਾਂਦਾ ਹਾਂ....(*Interruptions*)

**Mr. Speaker**: Order, order. No interruptions please.

**चौधरी धर्म सिंह राठी :** यह बार बार कहते हैं कि....

**अध्यक्ष महोदय :** आप मेरी बात सुनिए। अगर आप इस तरह बैठे बैठे interrupt करेंगे और सबर से नहीं सुनोगे तो हाऊस का काम कैसे चलेगा। यह कोई अच्छी बात नहीं कि आप अपनी सीट पर बैठे interruptions कर रहे हैं। (The hon. Member may please listen to me. If he makes interruptions while sitting and does not hear with patience, then how will the work of the House proceed ? It is not proper on his part to make interruptions while sitting in his seat.)

**ਮੁੱਖ ਮੰਤ੍ਰੀ :** ਮੇਰੀ ਅਰਜ਼ ਹੈ ਕਿ ਆਉ ਪਹਿਲਾਂ ਪਿਛਲੇ ਦੋ ਸਾਲਾਂ ਦੇ Administration ਨੂੰ ਹੀ ਲੈਂਦੇ ਹਾਂ। ਮੈਂ ਪੰਜਾਬ ਅਤੇ ਪੈਪਸੂ ਦੋਵ੍ਹਾਂ ਥਾਵਾਂ ਦੇ Administration ਨੂੰ ਹੀ ਲੈਂਦਾ ਹਾਂ। ਮੈਨੂੰ ਅਫਸੋਸ ਹੈ ਕਿ ਇਹ ਪਤਾ ਹੁੰਦੇ ਹੋਇਆਂ ਵੀ ਕਿ ਪੈਪਸੂ ਸਰਕਾਰ ਹੁਣ function ਨਹੀਂ ਕਰ ਰਹੀ ਫਿਰ ਵੀ ਕੋਈ ਨ ਕੋਈ ਸੱਜਣ ਉੱਠ ਕੇ ਉਸ ਉੱਤੇ ਨੁਕਤਾਚੀਨੀ ਕਰ ਦਿੰਦਾ ਹੈ। ਖ਼ੈਰ, ਮੇਰੀ ਅਰਜ਼ ਹੈ ਕਿ ਜੇਕਰ ਤੁਸੀਂ ਉਥੇ ਵੀ ਪਿਛਲੇ ਦੋ ਸਾਲਾਂ ਦੀ ਹਕੂਮਤ ਤੇ ਨਿਗਾਹ ਮਾਰੋ ਤਾਂ ਪਤਾ ਲਗਦਾ ਹੈ ਕਿ ਇਕ ਬੜਾ ਸ਼ਾਨਦਾਰ ਕੰਮ ਹੋਇਆ ਹੈ। ਜਿਤਨੀ dacoities, ਜਿਤਨੀ robberies ਅਤੇ ਹੋਰ ਜਿਤਨੇ serious crimes ਹੋਏ ਹਨ ਉਨ੍ਹਾਂ ਦੀ ਇਕ ਖਾਸ ਗਿਣਤੀ trace ਕੀਤੀ ਗਈ ਹੈ। ਹੁਣ ਤੁਸੀਂ ਪੰਜਾਬ ਦੇ General Administration ਨੂੰ ਲੈ ਲਉ। ਪਿਛਲੇ ਸਾਲ ਨੂੰ ਲਉ, ਉਸ ਤੋਂ ਪਿਛਲੇ ਸਾਲ ਨੂੰ ਲਉ ਅਤੇ ਇਸ ਸਾਲ ਦੇ ਤਿੰਨਾਂ ਮਹੀਨਿਆਂ ਜਨਵਰੀ, ਫਰਵਰੀ ਤੇ ਮਾਰਚ ਨੂੰ ਵੀ ਲਉ ਅਤੇ ਮੁਕਾਬਲਾ ਕਰਕੇ ਵੇਖਦੇ ਜਾਉ ਕਿ ਕਿਤਨੀ improvement ਹੋਈ ਹੈ। 1956-57 ਵਿਚ ਅਗੇ ਨਾਲੋਂ 52 murders ਅਤੇ 12 dacoities ਘੱਟ ਹੋਈਆਂ। ਪਿਛਲੀ ਸਰਕਾਰ ਵੀ ਕਾਂਗਰਸ ਦੀ ਹੀ ਸੀ ਅਤੇ ਇਹ ਜੋ improvement ਕਰਨ ਦੀ ਸ਼ੋਭਾ ਹੈ ਇਹ ਕਾਂਗਰਸ ਸਰਕਾਰ ਨੂੰ ਹੀ ਜਾਂਦੀ ਹੈ (*Cheers*)। 1956-57 ਵਿਚ ਜਿਤਨੀ ਇਸ Administration ਨੇ improvement ਕੀਤੀ ਹੈ ਇਹ ਉਸਦਾ ਹੀ ਨਤੀਜਾ ਹੈ ਕਿ ਇਤਨੀ ਗਿਣਤੀ ਵਿਚ ਇਹ ਮੈਂਬਰਜ਼ ਇਥੇ ਆਏ ਹਨ। ਜੇਕਰ ਸਰਕਾਰ ਗੁੰਡਾ ਗਰਦੀ ਕਰਦੀ ਹੈ ਤਾਂ ਫਿਰ ਮੇਰੇ ਵੀਰੋ ਇਸ ਨੂੰ ਚੁਣੇ ਕੌਣ ? ਮੈਂ ਕਹਾਂਗਾ ਕਿ ਇਹ ਇਸ ਸਰਕਾਰ ਦੀ ਹਿੰਮਤ ਹੈ ਕਿ ਬਾਵਜੂਦ ਇਤਨੇ ਭੈੜੇ ਨਾਹਰਿਆਂ ਦੇ, ਇਤਨੇ ਭੈੜੇ ਲੈਕਚਰਾਂ ਦੇ ਅਤੇ meetings ਨੂੰ ਖਰਾਬ ਕਰਨ ਦੇ ਭੈੜੇ ਤਰੀਕਿਆਂ ਦੇ ਕਿਤੇ ਵੀ ਪੰਜਾਬ ਵਿਚ ਦਫਾ 144 ਨਹੀਂ ਲੱਗੀ ਹੈ (*Cheers*)।

[ਮੁੱਖ ਮੰਤ੍ਰੀ]

ਸ਼੍ਰੀ ਬਲਦੇਵ ਪਰਕਾਸ਼ ਦੀ ਸਪੀਚ ਮੈਂ ਸੁਣੀ। ਉਨ੍ਹਾਂ ਨੂੰ ਮੈਂ ਦੱਸ ਦਿਆਂ ਕਿ ਆਖਰ ਸਾਰੀ ਗੁੰਡਾਗਰਦੀ ਦਾ ਇਲਜ਼ਾਮ ਸਰਕਾਰ ਤੇ ਤਾਂ ਉਨ੍ਹਾਂ ਨੇ ਇਸ ਤਰ੍ਹਾਂ ਲਾ ਦਿੱਤਾ ਹੈ ਜਿਸ ਤਰ੍ਹਾਂ ਕਿ ਉਹ ਖੁਦ ਗੁੰਡਾਗਰਦੀ ਤੋਂ ਦੂਰ ਹੋਣ ਜਾਂ ਗੁੰਡਾਗਰਦੀ ਨਾਲ ਉਨ੍ਹਾਂ ਦਾ ਕੋਈ ਵਾਸਤਾ ਨਾ ਹੋਵੇ। ਸ਼੍ਰੀ ਸਭਰਵਾਲ ਤੇ ਬਲਦੇਵ ਪ੍ਰਕਾਸ਼ ਜੀ ਨੇ ਕਿਹਾ ਕਿ ਲੋਕਾਂ ਨੂੰ ਇਸ ਮਨਿਸਟਰੀ ਤੇ ਇਤਬਾਰ ਨਹੀਂ, ਇਸ ਐਡਮਨਿਸਟਰੇਸ਼ਨ ਤੇ ਇਤਬਾਰ ਨਹੀਂ। ਮੈਂ ਕਹਾਂਗਾ ਕਿ ਇਹ ਜੰਤਾ ਦਾ ਇਤਬਾਰ ਹੀ ਹੈ ਕਿ ਅੱਜ ਏਨੇ ਮੈਂਬਰ ਇਸ ਪਾਸੇ ਬੈਠੇ ਹਨ, ਜਿਥੇ ਤਾਂਈ ਐਡਮਨਿਸਟਰੇਸ਼ਨ ਦੇ ਚੰਗੇ ਜਾਂ ਮਾੜੇ ਹੋਣ ਦਾ ਸੰਬੰਧ ਹੈ ਮੈਂ ਦੱਸ ਦਿਆਂ ਕਿ 1956-57 ਵਿਚ 52 ਕਤਲ ਘੱਟ ਹੋਏ ਹਨ ਔਰ inspite of the agitation we have to face ਡਾਕੇ 16 ਘੱਟ ਹੋਏ ਹਨ, robberies ਘੱਟ ਹੋਈਆਂ ਹਨ, serious crimes ਘੱਟ ਹੋਏ ਹਨ। ਇਸ ਤਰ੍ਹਾਂ 1956-57 ਵਿਚ ਹਰ ਤਰ੍ਹਾਂ ਨਾਲ crimes ਵਿਚ ਕਮੀ ਹੋਈ ਹੈ। ਫੇਰ ਵੀ ਮੇਰੇ ਵੀਰ ਇਹ ਕਹਿੰਦੇ ਹਨ ਕਿ ਲੋਕਾਂ ਦਾ ਐਡਮਨਿਸਟਰੇਸ਼ਨ ਵਿਚ ਇਤਬਾਰ ਨਹੀਂ, ਇਸ ਸੂਬੇ ਦੀ ਮਨਿਸਟਰੀ ਵਿਚ ਇਤਬਾਰ ਨਹੀਂ। ਇਹ ਕਿਹਾ ਗਿਆ ਕਿ ਰੋਪੜ ਦਾ ਕੇਸ trace out ਨਹੀਂ ਹੋ ਸਕਿਆ, ਮਾਡਲ ਟਾਉਣ ਦਾ ਕੇਸ ਨਹੀਂ ਮਿਲਿਆ ਜਿਹੜਾ ਕਿ ਅਜਿਹਾ ਵਾਕਿਆ ਸੀ ਜਿਸ ਦਾ ਮੈਨੂੰ ਖੁਦ ਬੜਾ ਅਫਸੋਸ ਹੈ। ਇਨ੍ਹਾਂ ਸਾਰਿਆਂ ਕੇਸਾਂ ਦਾ ਸਾਨੂੰ ਖੁਦ ਬੜਾ ਦੁਖ ਹੈ, ਹਮਦਰਦੀ ਹੈ ਔਰ ਅਸੀਂ ਮੁਜਰਮਾਂ ਨੂੰ ਫੜਣ ਦਾ ਪੂਰਾ ਯਤਨ ਕਰ ਰਹੇ ਹਾਂ। ਪਰ ਫੇਰ ਵੀ ਇਹ ਕਹਿਣਾ ਚੰਗਾ ਨਹੀਂ ਲਗਦਾ ਕਿ ਇਨ੍ਹਾਂ ਕੇਸਾਂ ਨੂੰ trace out ਕਰਨ ਲਈ ਸਰਕਾਰ ਨੇ ਕੁਝ ਨਹੀਂ ਕੀਤਾ। ਮੈਂਨੂੰ ਰੋਪੜ ਦੇ ਕੇਸ ਦਾ ਪਤਾ ਹੈ ਕਿ ਉਥੇ ਇਕ ਵਕੀਲ ਦੀ ਔਰਤ ਮਾਰੀ ਗਈ, ਜਿਥੇ ਇਹ ਵਾਕਿਆ ਹੋਇਆ ਉਸ ਥਾਂ ਦਾ ਮੈਨੂੰ ਇਲਮ ਹੈ, ਉਸ ਮਕਾਨ ਦੇ ਥਲੇ ਬਾਜ਼ਾਰ ਹੈ, ਬਾਰੀਆਂ ਬਾਜ਼ਾਰ ਵਿਚ ਖੁਲ੍ਹਦੀਆਂ ਹਨ। ਸਾਰੇ ਲੋਕ ਆਪਣੀਆਂ ਆਪਣੀਆਂ ਦੁਕਾਨਾਂ ਤੇ ਬੈਠੇ ਸਨ। ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਜੇਕਰ ਕੇਸ ਦਾ ਪਤਾ ਨਾ ਲਗੇ ਤਾਂ ਅੰਦਾਜ਼ਾ ਲੱਗ ਜਾਂਦਾ ਹੈ ਕਿ ਕੋਈ ਖਾਸੀ complication ਹੈ, ਕੋਈ ਗੁਝਵੀਂ ਸਾਜ਼ਸ਼ ਹੈ। ਆਖਰ ਇਸ ਨੂੰ ਲੱਭਣ ਵਾਸਤੇ ਸਮਾਂ ਲੱਗਦਾ ਹੈ, ਮਿਹਨਤ ਕਰਨੀ ਪੈਂਦੀ ਹੈ। ਜੇਕਰ ਇਸ ਤਰ੍ਹਾਂ ਟੁਰਦਿਆਂ ਟੁਰਦਿਆਂ ਕਾਤਲ ਲੱਭ ਪੈਣ ਫੇਰ ਤਾਂ ਗੱਲ ਹੀ ਕੀ ਹੈ। ਰੋਪੜ ਦੇ ਕੇਸ ਦਾ ਜ਼ਿਕਰ ਹੋਇਆ। ਮੈਂ ਜਾਣਦਾ ਹਾਂ ਕਿ ਦਿਨ ਦੇ ਵੇਲੇ ਇਹ ਕੇਸ ਹੋਇਆ। ਲਹੂ ਦੇ ਭਰੇ ਹੋਏ ਕਪੜੇ ਵੀ ਘਰ ਵਾਲਿਆਂ ਕੋਲ ਹਨ। ਘਰ ਵਾਲੇ ਤੇ ਦੂਜੇ ਸੰਬੰਧੀ ਮੇਰੇ ਕੋਲ ਆਉਂਦੇ ਹਨ। ਉਹ ਕਹਿੰਦੇ ਹਨ ਕਿ ਕਿਸੇ ਨਾ ਕਿਸੇ ਦਾ ਚਾਲਾਣ ਕਰ ਦਿਉ। ਉਨ੍ਹਾਂ ਦੀ ਬੇਤਾਬੀ ਨੂੰ ਮੈਂ ਸਮਝਦਾ ਹਾਂ। ਪਰ ਐਵੇਂ ਕਿਸੇ ਦਾ ਚਾਲਾਣ ਵੀ ਕਿਸ ਤਰ੍ਹਾਂ ਕਰ ਦੇਈਏ ਜਦ ਤੱਕ ਕੋਈ ਯਕੀਨ ਨਾ ਹੋਵੇ ਕਿ ਵਾਕਈ ਕਤਲ ਫਲਾਂ ਸ਼ਖਸ ਨੇ ਕੀਤਾ ਹੈ। ਕੇਸ ਦੀ ਤਹਿਕੀਕਾਤ ਹੋ ਰਹੀ ਹੈ। ਸਾਰੀਆਂ ਚੀਜ਼ਾਂ ਨੂੰ ਮਦੇਨਜ਼ਰ ਰੱਖਣਾ ਪੈਂਦਾ ਹੈ। ਪੇਕਿਆਂ ਔਰ ਸਹੁਰਿਆਂ, ਸਾਰੇ ਰਿਸ਼ਤੇਦਾਰਾ, ਚੋਂ ਪਤਾ ਕਰਨਾ ਹੁੰਦਾ ਹੈ ਕਿ ਕਿਸੇ ਨਾਲ ਦੁਸ਼ਮਨੀ ਤਾਂ ਨਹੀਂ ਸੀ। ਮੇਰੇ ਵੀਰ ਇਹ ਤਾਂ ਕਹਿ ਦਿੰਦੇ ਹਨ ਕਿ ਸਾਨੂੰ ਅਫਸੋਸ ਹੈ ਕਿ ਹਾਲੇ ਤਾਂਈਂ ਗੌਰਮੈਂਟ ਸੁਰਾਗ ਨਹੀਂ ਲਾ ਸਕੀ। ਇਹ ਵੀ ਦਸਦੇ ਹਨ ਕਿ ਕਾਤਲ ਸਾਬਣ ਨਾਲ ਹੱਥ ਧੋ ਕੇ ਤੌਲੀਏ ਨਾਲ ਪੂੰਝ ਕੇ ਸਾਫ ਨਿਕਲ ਗਏ। ਮੈਂ ਕਹਿੰਦਾ ਹਾਂ ਕਿ ਇਹ ਕੌਣ ਨਹੀਂ ਜਾਣਦਾ। ਦੱਸਣਾ ਹੈ ਤਾਂ ਕੋਈ ਖਾਸ ਸਬੂਤ ਦਿਉ। ਗੌਰਮੈਂਟ ਆਪਣੀ ਕੋਸ਼ਸ਼ ਕਰ ਰਹੀ ਹੈ। ਸਾਰੀਆਂ ਚੀਜ਼ਾਂ ਦੀ ਤਫ਼ਤੀਸ਼ ਹੋ ਰਹੀ ਹੈ। ਮੈਂ ਆਨਰੇਬਲ ਮੈਂਬਰਾਂ ਨੂੰ ਕਹਾਂਗਾ ਕਿ ਉਹ ਧੀਰਜ ਰੱਖਣ, ਜ਼ਰੂਰ trace out ਹੋ ਜਾਏਗਾ। ਮਾਡਲ ਟਾਉਣ ਦੇ ਕੇਸ ਬਾਰੇ ਮੈਂ ਅਰਜ਼ ਕਰਾਂ ਕਿ ਇਹ ਬੜੀ ਮਾੜੀ ਗੱਲ ਹੋਈ ਹੈ। ਚੰਡੀਗੜ੍ਹ

ਦੇ ਕੇਸ ਦਾ ਵੀ ਹਵਾਲਾ ਦਿੱਤਾ ਗਿਆ। ਮੈਂ ਇਹ ਕਹਾਂਗਾ ਕਿ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਸਾਨੂੰ ਇਨ੍ਹਾਂ ਚੀਜ਼ਾਂ ਦਾ ਇਲਮ ਨਹੀਂ। ਸਾਨੂੰ ਸਭ ਚੀਜ਼ਾ ਦਾ ਖਿਆਲ ਹੈ। ਅਸੀਂ ਤਹਿਕੀਕਾਤ ਕਰ ਰਹੇ ਹਾਂ। ਇਸ ਵਾਸਤੇ ਨੁਕਤਾਚੀਨੀ ਦੀ ਗੁੰਜਾਇਸ਼ ਨਹੀਂ। ਮਾਡਲ ਟਾਊਨ ਦੇ ਕੇਸ ਬਾਰੇ ਮੈਨੂੰ ਖੁਦ ਬੜਾ ਦੁਖ ਹੈ, ਇਹ ਜਿਹੜਾ ਕਤਲ ਹੋਇਆ, ਮੇਰਾ ਜਮਾਤੀ ਸੀ। ਇਸ ਨੇ ਸੋਚਿਆ ਸੀ ਕਿ ਆਪਣੀ ਸਰਵਿਸ ਦਾ ਸਮਾਂ ਗੁਜ਼ਾਰਨ ਦੇ ਬਾਅਦ ਅਮਨ ਨਾਲ ਮਾਡਲ ਟਾਊਨ ਵਿਚ ਰਹਾਂਗਾ। ਲੇਕਿਨ ਬੜਾ ਅਫਸੋਸ ਹੈ ਕਿ ਉਸ ਨੂੰ ਕਤਲ ਕਰ ਦਿੱਤਾ ਗਿਆ। ਇਸ ਬਾਰੇ ਵਿਚ ਅਸੀਂ ਤਫਤੀਸ਼ ਕਰ ਰਹੇ ਹਾਂ। ਤੁਸੀਂ ਹੈਰਾਨ ਹੋ ਜਾਉਗੇ ਇਹ ਵੇਖਕੇ ਕਿ ਅੱਜ ਕਲ ਕਿਸ ਤਰ੍ਹਾਂ ਡਾਕੂ ਤੇ ਕਾਤਲ ਦੋ ਦੋ ਸੋ ਮੀਲ ਤੋਂ ਚਲ ਕੇ ਆਉਂਦੇ ਹਨ। ਪਿਛਲੇ ਵਕਤਾਂ ਵਾਲੀ ਗੱਲ ਹੁਣ ਨਹੀਂ। ਕਿਸੇ ਪਿੰਡ ਵਿਚ ਕੋਈ ਕਤਲ ਹੋ ਜਾਏ ਤਾਂ ਆਲੇ ਦੁਆਲੇ ਦੇ ਪਿੰਡਾਂ ਵਿਚੋਂ ਹੀ ਉਸ ਦਾ ਸੁਰਾਗ ਮਿਲ ਜਾਂਦਾ ਸੀ। ਅੱਜ means of communication ਏਨੇ ਜ਼ਿਆਦਾ ਹਨ ਕਿ ਇਕ ਦਿਨ ਵਿਚ ਆਦਮੀ ਕਿਤੇ ਦਾ ਕਿਤੇ ਪਹੁੰਚ ਜਾਂਦਾ ਹੈ। ਰਾਤੀਂ ਕਤਲ ਹੋਵੇ ਤਾਂ ਸਵੇਰੇ ਆਦਮੀ 200 ਮੀਲ ਦੀ ਦੂਰੀ ਤੇ ਪਹੁੰਚ ਜਾਂਦਾ ਹੈ। ਪਹਿਲਾ ਹਾਊਸ ਵੀ ਇਸ ਹਾਊਸ ਦਾ ਇਕ ਹਿੱਸਾ ਸੀ। ਉਸ ਵੇਲੇ ਤਰਨਤਾਰਨ ਵਿਚ ਇਕ ਕੇਸ ਹੋਇਆ ਕਿ ਡਾਕੂ ਇਕ graduate ਲੜਕੀ ਨੂੰ ਜਿਸ ਦਾ ਵਿਆਹ ਹੋਣ ਵਾਲਾ ਸੀ, ਮਾਰ ਗਏ, ਉਸ ਦੇ ਗਹਿਣੇ ਕਪੜੇ ਲੈ ਗਏ। ਪਹਿਲੇ ਹਾਊਸ ਵਿਚ ਇਸ ਬਾਰੇ ਬੜੀਆਂ ਧੂੰਆਧਾਰ ਤਕਰੀਰਾਂ ਹੋਈਆਂ, ਬੜਾ ਗੁੱਸਾ ਪਰਗਟ ਕੀਤਾ ਗਿਆ। ਅਜ ਇਸ ਗੱਲ ਨੂੰ $2\frac{1}{2}$ ਸਾਲ ਗੁਜ਼ਰ ਚੁਕੇ ਹਨ ਔਰ ਹੁਣ ਇਹ ਕੇਸ trace out ਕਰ ਲਿਆ ਗਿਆ ਹੈ। ਦਰਅਸਲ ਮੁਸ਼ਕਲ ਇਹ ਹੈ ਕਿ ਸਰਕਾਰ ਤਾਂ ਮੁਲਜ਼ਮਾਂ ਦਾ ਸੁਰਾਗ ਲਾਉਣ ਵਿਚ ਲੱਗੀ ਰਹਿੰਦੀ ਹੈ। ਪਰ ਸਾਡੇ ਰਸਤੇ ਵਿਚ ਬਹੁਤ ਸਾਰੀਆਂ ਰੁਕਾਵਟਾਂ ਹਨ। ਸਾਡੀ ਮਦਦ ਕਰਨ ਵਾਲੇ ਥੋੜ੍ਹੇ ਹਨ ਔਰ ਨੁਕਤਾਚੀਨੀ ਕਰਨ ਵਾਲੇ ਅਤੇ ਗ਼ਲਤ ਰਸਤੇ ਦੱਸਣ ਵਾਲੇ ਬਹੁਤ ਹਨ। ਸਾਨੂੰ ਇਹ ਮਿਹਣੇ ਤਾਨ੍ਹੇ ਮਾਰੇ ਜਾਂਦੇ ਹਨ ਕਿ ਵਜ਼ੀਰਾਂ ਦੀਆਂ ਕੋਠੀਆਂ ਦੇ ਆਲੇ ਦੁਆਲੇ ਲੋਕ ਫਿਰਦੇ ਰਹਿੰਦੇ ਹਨ। ਮੈਂ ਕਹਿੰਦਾ ਹਾਂ ਕਿ ਇਹ ਇਤਬਾਰ ਦੀ ਨਿਸ਼ਾਨੀ ਹੈ। ਐਵੇਂ ਕੋਈ ਕਿਸੇ ਦੇ ਪਿਛੇ ਨਹੀਂ ਫਿਰਦਾ, ਇਤਬਾਰ ਹੋਵੇ ਤਾਂ ਫਿਰਦਾ ਹੈ। ਜੇਕਰ ਇਤਬਾਰ ਨਾ ਹੋਵੇ ਤਾਂ 10,20 ਦਿਨਾਂ ਬਾਅਦ ਉਸ ਦਾ ਪਤਾ ਲਗ ਜਾਂਦਾ ਹੈ ਔਰ ਉਸ ਦਾ ਲੋਕ ਖਹਿੜਾ ਛੱਡ ਦਿੰਦੇ ਹਨ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ ਜਨਤਾ ਦੇ ਇਤਬਾਰ ਦੀ ਨਿਸ਼ਾਨੀ ਹੈ। ਪੰਜਾਬ ਦੀ ਜਨਤਾ ਮੌਜੂਦਾ ਵਜ਼ੀਰ ਮੰਡਲੀ ਤੋਂ ਸੰਤੁਸ਼ਟ ਹੈ ਔਰ ਮੈਂ ਸਮਝਦਾ ਹਾਂ ਕਿ ਜਨਤਾ ਜਿੰਨੀ ਇਸ ਸਰਕਾਰ ਤੋਂ ਸੰਤੁਸ਼ਟ ਹੈ ਇੰਨਾਂ ਸੰਤੁਸ਼ਟ ਕੋਈ ਵਿਰਲਾ ਹੀ ਸੂਬਾ ਹੋ ਸਕਦਾ ਹੈ। (*Loud applause*)

ਮੈਂ ਅਰਜ਼ ਕਰ ਰਿਹਾ ਸੀ ਕਿ ਕਿਸ ਤਰ੍ਹਾਂ ਲੋਕ ਦੂਰ ਦੂਰ ਤੋਂ ਆ ਕੇ ਡਾਕੇ ਮਾਰਦੇ ਹਨ। ਕਿਸ ਤਰ੍ਹਾਂ ਡਾਕੂ ਯੂ. ਪੀ. ਤੋਂ ਆਕੇ ਗੁੜਗਾਂਵਾ ਵਿਚ ਡਾਕੇ ਮਾਰਦੇ ਹਨ। ਨਤੀਜਾ ਇਹ ਹੁੰਦਾ ਹੈ ਕਿ ਉਨ੍ਹਾਂ ਨੂੰ ਫੜਨਾ ਮੁਸ਼ਕਿਲ ਹੋ ਜਾਂਦਾ ਹੈ। ਗੁੜਗਾਂਵਾ ਵਿਚ ਡਾਕਾ ਪੈਂਦਾ ਹੈ ਔਰ ਮੁਲਜ਼ਮ ਯੂ. ਪੀ. ਵਿਚ ਜਾ ਕੇ ਫੜੇ ਜਾਂਦੇ ਹਨ ਜਾਂ ਦਿੱਲੀ ਸ਼ਹਿਰ ਵਿਚੋਂ ਆ ਕੇ ਗੁੜਗਾਵਾਂ ਵਿਚ ਡਾਕਾ ਮਾਰਦੇ ਹਨ। ਪਿਛੇ ਜਿਹੇ ਤਾਂਦਲਾ ਵਿਚ ਡਾਕਾ ਪੈ ਗਿਆ, ਸ਼ਾਇਦ ਮੇਰੇ ਅਪੋਜ਼ੀਸ਼ਨ ਦੇ ਭਰਾ ਬਲਦੇਵ ਪ੍ਰਕਾਸ਼ ਨੂੰ ਪਤਾ ਨਹੀਂ ਲਗਿਆ ਨਹੀਂ ਤਾਂ ਉਨ੍ਹਾਂ ਨੇ ਵੀ ਲੰਬੀ ਚੌੜੀ story ਘੜ ਲੈਣੀ ਸੀ।

ਇਹੋ ਜਿਹੇ ਵੀ cases ਹੁੰਦੇ ਹਨ ਜਿਨ੍ਹਾਂ ਦਾ ਕੋਈ trace ਨਹੀਂ ਮਿਲਦਾ ਨਿਸ਼ਾਨ ਨਹੀਂ ਹੁੰਦਾ। ਪਰ ਆਪਸ ਵਿਚ ਰਲ ਮਿਲ ਕੇ ਕਦੀ ਮਲਾਹਵਾਂ ਕੋਲੋਂ

[ਮੁੱਖ ਮੰਤ੍ਰੀ]

ਤੇ ਕਦੀ ਸੜਕਾਂ ਤੇ ਚੌਕੀਆਂ ਵਾਲਿਆਂ ਕੋਲੋਂ ਪੁੱਛ ਕੇ cases ਦਾ ਸੁਰਾਗ਼ ਕੱਢਣਾ ਪੈਂਦਾ ਹੈ । ਉਦੋਂ ਤੱਕ ਅਸੀਂ ਕਿਸੇ ਆਦਮੀਂ ਨੂੰ ਹੱਥ ਨਹੀਂ ਪਾਉਂਦੇ ਜਦੋਂ ਤੱਕ ਉਹ ਨਾ ਮੰਨੇ ਕਿ ਉਸ ਨੇ ਜੁਰਮ ਕੀਤਾ ਹੈ । ਫੇਰ, ਸਪੀਕਰ ਸਾਹਿਬ, smuggling ਦੀ ਬਾਬਤ ਬੜੇ ਜ਼ੋਰ ਸ਼ੋਰ ਨਾਲ ਜ਼ਿਕਰ ਕੀਤਾ ਗਿਆ । Smuggling ਨੂੰ ਰੋਕਣਾ ਭਾਰਤ ਸਰਕਾਰ ਦਾ ਕੰਮ ਹੈ, ਪਰ ਫੇਰ ਵੀ border ਦੀ state ਹੋਣ ਦੇ ਕਾਰਨ preventive measures ਇਖ਼ਤਿਆਰ ਕਰਨਾ ਅਸੀਂ ਆਪਣਾ ਫ਼ਰਜ਼ ਸਮਝਦੇ ਹਾਂ । ਛੇ ਛੇ ਮੀਲ ਤੇ ਸਾਡੀ ਚੌਕੀ ਹੈ— ਤਿੰਨ ਮੀਲ ਉਸ ਪਾਸੇ ਤੇ ਤਿੰਨ ਮੀਲ ਇਸ ਪਾਸੇ—ਜਿਥੇ ਸਪਾਹੀ 24,24 ਘੰਟੇ ਪਹਿਰਾ ਦਿੰਦੇ ਹਨ । ਕਈ smuggling ਦੇ cases ਵਿਚ ਅਸੀਂ enquiry ਕੀਤੀ ਹੈ ਤੇ ਕਈ cases ਵਿਚ smugglers ਨੂੰ shoot ਵੀ ਕੀਤਾ ਹੈ । ਪਰ ਇਸ ਤਰ੍ਹਾਂ ਦੀ ਇਹਤਿਆਤ ਦੇ ਬਾਵਜੂਦ ਮਾਨਯੋਗ ਮੈਂਬਰ ਜੋ ਮਨ ਵਿਚ ਆਇਆ ਕਹਿ ਦਿੰਦੇ ਹਨ । ਉਨ੍ਹਾਂ ਨੇ ਇਥੋਂ ਤੱਕ ਕਹਿ ਦਿੱਤਾ ਕਿ ਇਕ ਵਜ਼ੀਰ ਦਾ ਲੜਕਾ smuggling ਵਿਚ ਹਿੱਸਾ ਲੈਂਦਾ ਹੈ । ਮੈਂ ਕਈ enquiries ਵੇਖੀਆਂ ਹਨ ਤੇ ਮੈਂ ਜਾਣਦਾ ਹਾਂ ਕਿ ਜਦੋਂ ਕਦੀ ਕਿਸੇ ਚੋਰੀ ਦੇ case ਵਿਚ ਕਿਸੇ M.L.A. ਨੂੰ ਪੁੱਛਿਆ ਜਾਂਦਾ ਹੈ ਤਾਂ ਉਹ ਕੇਵਲ ਇਹ ਕਹਿ ਕੇ ਖਤਮ ਕਰ ਦਿੰਦੇ ਹਨ ਕਿ "ਚੋਰ ਇਧਰ ਗਿਆ, ਫੇਰ ਉਧਰ ਗਿਆ" । ਉਹ case ਨੂੰ trace out ਕਰਨ ਵਿਚ ਪੂਰੀ ਮਦਦ ਨਹੀਂ ਕਰਦੇ । ਮੇਰੇ ਕੋਲ ਇਸ ਵੇਲੇ Hoshiarpur incident ਦੀ ਰਿਪੋਰਟ ਨਹੀਂ, ਨਹੀਂ ਤਾਂ ਮੈਂ ਉਹ ਰਿਪੋਰਟ ਪੜ੍ਹ ਕੇ ਸੁਣਾਉਂਦਾ ਤਾਂ ਸ਼ਰਮ ਦੇ ਮਾਰੇ ਉਨ੍ਹਾਂ ਦਾ ਸਿਰ ਨੀਵਾਂ ਹੋ ਜਾਂਦਾ (*Interruptions*) ਮੇਰੇ ਦੋਸਤ ਇਹੋ ਜਿਹੀਆਂ ਗੱਲਾਂ ਸੁਣ ਕੇ ਛੜੱਪਾ ਮਾਰ ਕੇ ਟੱਪ ਜਾਂਦੇ ਹਨ । ਜਦੋਂ ਕੋਈ ਮਾਮਲਾ ਇਸ ਸਟੇਟ ਵਿਚ ਹੋ ਜਾਂਦਾ ਹੈ ਤਾਂ ਕਹਿਣ ਲੱਗ ਪੈਂਦੇ ਹਨ ਕਿ ਸਰਕਾਰ ਬੜੀ ਸਖ਼ਤੀ ਕਰ ਰਹੀ ਹੈ ਤੇ ਵਾਕਿਆਤ ਹੁਸ਼ਿਆਰਪੁਰ ਵਾਂਗ ਸ਼ਕਲ ਇਖ਼ਤਿਆਰ ਕਰ ਗਏ ਹਨ । ਜਿਹੜਾ ਚੰਗਾ ਕੰਮ ਸਰਕਾਰ ਕਰਦੀ ਹੈ ਉਸ ਵੱਲ ਉਨ੍ਹਾਂ ਦੀ ਨਜ਼ਰ ਨਹੀਂ ਪੈਂਦੀ ਤੇ ਸਾਡਾ ਕਿਹਾ ਹੋਇਆ ਲਫਜ਼ ਉਨ੍ਹਾਂ ਨੂੰ ਕਰੜਾ ਲਗਦਾ ਹੈ । ਕੁੱਝ ਆਦਮੀਆਂ ਨੇ ਗੰਦੀਆਂ ੨ ਕਹਾਣੀਆਂ ਸੁਣਾਈਆਂ ਪਰ ਸ਼ੁਕਰ ਹੈ ਕਿ ਉਹ ਸਾਰੀਆਂ ਝੂਠੀਆਂ ਨਿਕਲੀਆਂ, ਮੇਰੇ ਦੋਸਤਾਂ ਦਾ ਇਸ ਵਾਰੀ ਗ਼ਲਤ ਨਾਅਰੇ ਲਾ ਕੇ ਅਸੈਂਬਲੀ ਵਿਚ ਆਉਣ ਦਾ ਦਾਅ ਲੱਗ ਗਿਆ ਹੈ । ਪਰ ਪੰਜਾਂ ਸਾਲਾਂ ਬਾਅਦ ਵੇਖਣਾ ਕਿ ਉਹ ਇਸਤਰ੍ਹਾਂ ਨਾਲ ਇਲੈਕਸ਼ਨ ਵਿਚ ਕਾਮਯਾਬ ਨਹੀਂ ਹੋ ਸਕਣ ਲੱਗੇ । ਅਸੀਂ ਜਨਤਾ ਦਾ ਪਿਆਰ ਲੈ ਕੇ ਇਥੇ ਆਏ ਹਾਂ । ਇਸ ਲਈ ਸਾਡੀ ਪਾਰਟੀ ਦਿਆਂ ਮੈਂਬਰਾਂ ਨੂੰ ਕਿਸੇ ਕਿਸਮ ਦੀ ਘਬਰਾਹਟ ਨਹੀਂ । ਇਲੈਕਸ਼ਨ ਦੇ ਦਿਨਾਂ ਵਿਚ ਮੇਰੇ ਦੋਸਤ ਸਾਨੂੰ ਕਹਿੰਦੇ ਸਨ ਕਿ ਤੁਸੀਂ ਕਾਮਯਾਬ ਨਹੀਂ ਹੋਣ ਲੱਗੇ ; ਮੈਂ ਕਹਿੰਦਾ ਸਾਂ ਤੁਸੀਂ ਨਹੀਂ ਜਿੱਤਣ ਲਗੇ, ਪਰ ਮੇਰੀਆਂ ਗੱਲਾਂ ਸੱਚੀਆਂ ਨਿੱਕਲੀਆਂ । (*Cheers*)

ਫੇਰ, ਸਪੀਕਰ ਸਾਹਿਬ, ਮੇਰੇ ਦੋਸਤ ਇਥੇ corruption ਦੀਆਂ ਗੱਲਾਂ ਕਰਦੇ ਹਨ । ਕੀ ਉਨ੍ਹਾਂ ਨੇ ਕਦੀ ਖਿਆਲ ਕੀਤਾ ਹੈ ਕਿ ਕੀ ਕੀ ਹੁਕਮ ਸਰਕਾਰ ਇਸ ਸਬੰਧ ਵਿਚ ਕਰ ਰਹੀ ਹੈ । ਬਗ਼ੈਰ ਪੜ੍ਹਿਆਂ, ਕਿਸੇ ਦੀ ਗੱਲ ਸੁਣ ਕੇ ਹੀ ਸਰਕਾਰ ਤੇ ਨੁਕਤਾਚੀਨੀ ਕਰਨੀ ਸ਼ੁਰੂ ਕਰ ਦਿੰਦੇ ਹਨ, ਕਿਉਂਕਿ ਇਨ੍ਹਾਂ ਨੂੰ ਸਰਕਾਰ ਨੂੰ criticise ਕਰਨ ਲਈ ਕੋਈ ਹੋਰ

subject ਨਹੀਂ ਮਿਲਦਾ। ਮੈਂ ਸਮਝਦਾ ਹਾਂ ਕਿ ਸਰਕਾਰੀ ਮਹਿਕਮਿਆਂ ਵਿਚ corruption ਇਸ ਲਈ ਹੈ ਕਿਉਂਕਿ ਮੈਂਬਰ ਆਪਣਿਆਂ ਆਪਣਿਆਂ ਹਲਕਿਆਂ ਵਿਚ ਪੂਰੀ ਤਰ੍ਹਾਂ ਦਿਲ ਲਾ ਕੇ ਕੰਮ ਨਹੀਂ ਕਰਦੇ। (Voice : ਇਸ ਲਈ ਹੈ ਕਿ ਤੁਸੀਂ ਐਡਮਿਨਿਸਟ੍ਰੇਸ਼ਨ ਵਿਚ ਦਖਲ ਦਿੰਦੇ ਹੋ।) ਮੈਂ ਜਾਣਦਾ ਹਾਂ ਕਿ ਕਿਸ ਤਰ੍ਹਾਂ ਮੇਰੇ ਮਿਤ੍ਰ ਕਿਸੇ ਹਿੰਦੂ ਦਾ ਨਾਂ ਲੈ ਲੈ ਕੇ ਅਫਸਰਾਂ ਅੱਗੇ ਲੋਕਾਂ ਦੀ ਹਿਮਾਇਤ ਕਰਦੇ ਫਿਰਦੇ ਹਨ। ਮੈਂ ਤੇ ਕਹਾਂਗਾ ਕਿ ਜੇ ਇਹ ਲੋਕ ਚੁੱਪ ਹੀ ਸਾਧ ਲੈਣ ਤਾਂ ਇਨ੍ਹਾਂ ਦੀ ਚੁੱਪ ਹੀ Administration ਨੂੰ ਚੰਗਾ ਕਰ ਦੇਵੇਗੀ। ਇਸ ਲਈ ਮੈਂ ਆਪਣੇ ਮਾਨਯੋਗ ਮਿਤ੍ਰ ਸਭਰਾਵਾਲ ਨੂੰ ਕਹਾਂਗਾ ਕਿ ਉਹ ਮੇਰੀ ਗੱਲ ਨੂੰ ਸੋਚਣ, ਫੇਰ ਸੋਚਣ ਤੇ ਤਕੜੇ ਹੋ ਕੇ ਕੋਈ corruption ਦਾ case ਮੇਰੇ ਨੋਟਿਸ ਵਿਚ ਲਿਆਉਣ ਤਾਂ ਜੋ ਮੈਨੂੰ ਵੀ ਕੋਈ ਤਕੜਾ action ਲੈਣ ਦਾ ਮੌਕਾ ਮਿਲੇ। ਮੈਂ ਐਵੇਂ ਕੋਈ ਹਥਿਆਰ ਨਹੀਂ ਵਰਤਣਾ ਚਾਹੁੰਦਾ, ਪਰ ਜੇ ਕੋਈ ਆਪੋਜ਼ੀਸ਼ਨ ਦਾ ਮੈਂਬਰ ਰਿਸ਼ਵਤ ਦੇ genuine cases ਮੈਨੂੰ ਦੱਸੇ ਤਾਂ ਮੈਂ ਵੱਧ ਤੋਂ ਵੱਧ ਸਖ਼ਤੀ ਕਰਾਂਗਾ। ਮੈਨੂੰ corruption ਨੂੰ ਰੋਕਣ ਦਾ ਇਸ਼ਕ ਹੈ ਕਿਉਂਕਿ ਮੈਂ ਸਮਝਦਾ ਹਾਂ ਕਿ ਮੇਰੇ ਪੰਜਾਬ ਦੀ ਜਨਤਾ ਨੂੰ ਰਾਜ਼ੀ ਕਰਨ ਦਾ ਇਹੋ ਤਰੀਕਾ ਹੈ। ਇਸ ਤਰ੍ਹਾਂ ਦੀਆਂ ਬੇਜ਼ਾਬਤਗੀਆਂ ਨੂੰ Administration ਤੋਂ ਦੂਰ ਕਰਨ ਦਾ ਹੀ ਨਤੀਜਾ ਹੈ ਕਿ ਪੰਜਾਬ ਦੀ ਜਨਤਾ ਸਾਨੂੰ ਵੋਟਾਂ ਦੇਂਦੀ ਹੈ। ਕੋਈ ਸੱਜਣ ਉਠਦਾ ਹੈ ਤੇ ਕਹਿੰਦਾ ਹੈ ਕਿ ਵੱਡੇ ਰਿਸ਼ਵਤਖੋਰ ਅਫ਼ਸਰਾਂ ਨੂੰ ਸਰਕਾਰ ਹੱਥ ਨਹੀਂ ਪਾਉਂਦੀ। ਪਰ ਮੈਂ ਉਨ੍ਹਾਂ ਦੀ ਸੂਚਨਾ ਲਈ ਦੱਸਣਾ ਚਾਹੁੰਦਾ ਹਾਂ ਕਿ 78 Gazetted Officers ਦੇ ਖਿਲਾਫ਼ Corruption ਦੇ cases ਚਲ ਰਹੇ ਹਨ। ਮੇਰੇ ਸੱਜਣ ਸ੍ਰੀ ਰਾਮ ਕਿਸ਼ਨ ਆਪਣੀ ਛਾਤੀ ਤੇ ਹੱਥ ਨਹੀਂ ਰਖਦੇ ਤੇ ਐਵੇਂ ਕਹਿੰਦੇ ਰਹਿੰਦੇ ਹਨ ਕਿ ਸਰਕਾਰ ਮਾੜੀ ਹੈ, ਸਰਕਾਰ ਮਾੜੀ ਹੈ। ਸ਼ਾਇਦ ਇਸ ਤਰ੍ਹਾਂ ਦੀਆਂ ਗੱਲਾਂ ਨਾਲ ਹੀ ਉਹ ਉਥੋਂ ਦੀ ਖਲਕਤ ਨੂੰ ਰਾਜ਼ੀ ਕਰਦੇ ਹਨ। ਕੀ ਉਹ ਚਾਹੁੰਦੇ ਹਨ ਕਿ ਥੱਲੇ ਵਾਲੇ ਮੁਲਾਜ਼ਮਾਂ ਵਿਚ ਰਿਸ਼ਵਤ ਨੂੰ weed out ਨਾ ਕੀਤਾ ਜਾਏ ? ਜੇ ਕੋਈ ਮਾਨਯੋਗ ਮੈਂਬਰ ਮੈਨੂੰ corruption ਦੇ cases ਦੱਸੇਗਾ ਤਾਂ ਮੈਂ ਉਸ ਅੱਗੇ ਸਿਰ ਨਿਵਾਵਾਂਗਾ ਤੇ ਫੇਰ ਉਨ੍ਹਾਂ ਨੂੰ ਦੱਸਾਂਗਾ ਕਿ ਕੀ ਉਸ ਸਬੰਧ ਵਿਚ ਸਰਕਾਰ ਨੇ ਕੋਈ action ਲਿਆ ਹੈ ਕਿ ਨਹੀਂ, ਇਸ ਵੇਲੇ ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀਆਂ ਗੱਲਾਂ ਇਥੇ ਹਾਊਸ ਵਿਚ ਕਹੀਆਂ ਜਾਂਦੀਆਂ ਹਨ ਉਨ੍ਹਾਂ ਵਿਚੋਂ 90 ਫ਼ੀਸਦੀ ਗ਼ਲਤ ਹੁੰਦੀਆਂ ਹਨ (*Interruptions*) ਜ਼ਰਾ ਸੁਣੀ ਜਾਉ। ਲਾਲਾ ਜਗਤ ਨਾਰਾਇਣ ਵਾਲਾ case..........................................(*Interruptions*).

**श्री लाल चंद** : On a point of order, Sir. चीफ़ मिनिस्टर साहिब नाम ले ले कर इलज़ाम लगा रहे हैं क्या बाद में इन मैम्बरों को personal explanation देने का मौका दिया जायेगा ?

**ਮੁੱਖ ਮੰਤ੍ਰੀ** : ਮੈਂ ਤਾਂ ਧੀਰਜ ਨਾਲ ਸਪੀਚ ਕਰ ਰਿਹਾ ਹਾਂ ; ਜੇ ਮਾੜੀ ਹੈ ਤਾਂ ਬੇਸ਼ਕ personal explanation ਦੇ ਦੇਣਾ। ਜਿਸ ਤਰ੍ਹਾਂ ਮੇਰੇ ਸੱਜਣਾਂ ਨੇ ਇਥੇ ਤਕਰੀਰਾਂ ਕੀਤੀਆਂ ਹਨ ਮੈਂ ਉਸ ਤਰ੍ਹਾਂ ਨਾਲ ਚਿੱਕੜ ਸੁੱਟਣ ਦਾ ਜਤਨ ਨਹੀਂ ਕੀਤਾ। ਮੈਂ ਉਨ੍ਹਾਂ ਦੀਆਂ ਸਪੀਚਾਂ note ਕੀਤੀਆਂ ਹੋਈਆਂ ਨੇ। ਕਈ ਗੱਲਾਂ ਮੈਨੂੰ clear ਨਹੀਂ ਲੱਗੀਆਂ, ਬਾਅਦ ਵਿਚ ਉਨ੍ਹਾਂ ਕੋਲੋਂ ਪੁੱਛ ਲਵਾਂਗਾ। ਮੇਰੇ

[ਮੁੱਖ ਮੰਤ੍ਰੀ]

ਇਕ ਦੋਸਤ ਨੇ ਚਾਰ ਗੱਲਾਂ ਕਹੀਆਂ, ਜਿਨ੍ਹਾਂ ਦੀ ਮੈਂ ਦਾਦ ਦਿੰਦਾ ਹਾਂ। ਇਕ ਦੋ ਗੱਲਾਂ ਤਾਂ ਉਨ੍ਹਾਂ ਨੇ ਮਾਲੂਮ ਹੁੰਦਾ ਹੈ ਕਿ ਛੇਤੀ ਨਾਲ ਕਹਿ ਦਿੱਤੀਆਂ ਹਨ। ਉਨ੍ਹਾਂ ਨੇ ਦੱਸਿਆ ਹੈ ਕਿ Naib Tehsildar ਨੂੰ ਘੋੜੇ ਦਾ ਅਲਾਉਂਸ ਐਨਾ ਮਿਲਦਾ ਹੈ, ਮਾਲ ਅਫ਼ਸਰ ਨੂੰ ਐਨਾ ਮਿਲਦਾ ਹੈ ਤੇ ਗਿਰਦਾਵਰ ਨੂੰ ਐਨਾ ਮਿਲਦਾ ਹੈ। ਜਦੋਂ ਮੇਰੇ ਕੋਲ ਮਾਲ ਦਾ ਮਹਿਕਮਾ ਸੀ ਤਾਂ ਉਸ ਵੇਲੇ ਮੈਂ ਇਸ ਮਾਮਲੇ ਤੇ ਵਿਚਾਰ ਕੀਤੀ ਸੀ। ਮੇਰਾ ਦਿਲ ਚਾਹੁੰਦਾ ਸੀ ਕਿ ਘੋੜੇ ਦਾ ਇਕੋ ਜਿਹਾ ਖਰਚ ਹੁੰਦਾ ਹੈ, ਇਸ ਲਈ ਇਨ੍ਹਾਂ ਦਾ ਅਲਾਉਂਸ ਇਕੋ ਜਿਹਾ ਕਰ ਦੇਈਏ। ਮੈਨੂੰ ਉਹ rule ਇਸ ਵੇਲੇ ਜ਼ਬਾਨੀ ਯਾਦ ਨਹੀਂ। ਅਸੀਂ ਕਿਹਾ ਕਿ ਜੇ ਕੋਈ ਅਫ਼ਸਰ ਸਾਈਕਲ ਰੱਖੇ ਤਾਂ ਉਸ ਨੂੰ ਐਂਨਾ ਅਲਾਉਂਸ ਦਿੱਤਾ ਜਾਏ। ਤਾਂ ਅਸੀਂ ਉਨ੍ਹਾਂ ਦੇ tour ਸੰਬੰਧੀ ਨਿਯਮ ਬਣਾ ਦਿੱਤੇ ਸਨ। ਪਰ ਜਿੱਥੋਂ ਤੱਕ ਕਿਸੇ ਅਫ਼ਸਰ ਦਾ ਘੋੜਾ ਰੱਖਣ ਦਾ ਤਅੱਲੁਕ ਹੈ, ਇਹ ਘੋੜੇ ਵੱਖਰੀ ਵੱਖਰੀ ਕਿਸਮ ਦੇ ਹੁੰਦੇ ਹਨ। ਜਿਹੜਾ ਕਰਮਚਾਰੀ 50 ਰੁਪਏ ਮਾਹਵਾਰ ਤਨਖਾਹ ਲੈਂਦਾ ਹੈ ਉਸ ਦਾ ਘੋੜਾ ਮਾਮੂਲੀ ਕਿਸਮ ਦਾ ਹੁੰਦਾ ਹੈ ਤੇ ਜਿਹੜਾ ਅਫ਼ਸਰ 500 ਰੁਪਏ ਮਾਹਵਾਰ ਤਨਖਾਹ ਲੈਂਦਾ ਹੈ, ਉਸ ਨੇ ਘੋੜਾ ਚੰਗੀ ਨਸਲ ਦਾ ਰੱਖਿਆ ਹੁੰਦਾ ਹੈ। ਇਸ ਲਈ ਫ਼ਰਕ ਘੋੜਿਆਂ ਵਿਚ ਹੁੰਦਾ ਹੈ ਤੇ ਘੋੜੇ ਦੇ ਖਾਣ ਪੀਣ ਵਿਚ ਕੋਈ ਬਹੁਤਾ ਫਰਕ ਨਹੀਂ ਹੁੰਦਾ।

ਉਨ੍ਹਾਂ ਨੇ ਇਕ ਹੋਰ ਗਲ ਕਹੀ ਹੈ ਕਿ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਦੇ 'ਦਫ਼ਤਰ ਦੇ ਸੁਪਰਿੰਟੈਂਡੈਂਟ ਨੂੰ ਕਮਿਸ਼ਨਰ ਦੇ ਦਫਤਰ ਦਾ ਸੁਪਰਿੰਟੈਂਡੈਂਟ ਨਹੀਂ ਲਾਇਆ ਅਤੇ ਹੁਸ਼ਿਆਰਪੁਰ ਦੇ ਡਿਪਟੀ ਕਮਿਸ਼ਨਰ ਦੇ ਦਫ਼ਤਰ ਦੇ ਸੁਪਰਿੰਟੈਂਡੈਂਟ ਨੂੰ ਲਾ ਦਿਤਾ ਹੈ। ਇਹ appointment ਰੂਲਜ਼ ਦੇ ਮੁਤਾਬਿਕ ਕੀਤੀ ਗਈ ਹੈ। ਮੈਂ ਆਪਣੇ ਮਿੱਤ੍ਰ ਨੂੰ ਕਹਾਂਗਾ ਕਿ ਜੋ ਚੀਜ਼ਾਂ ਅਸੀਂ ਇਕੱਠੇ ਕਰਦੇ ਰਹੇ ਹਾਂ ਉਨ੍ਹਾਂ ਤੋਂ ਤਾਂ ਮੂੰਹ ਨਾ ਮੋੜਿਆ ਕਰੋ। ਜਦੋਂ ਅਸੀਂ ਇਕੱਠੇ ਸੀ ਇਹ ਗਿਲਾ ਕਰਦੇ ਹੁੰਦੇ ਸਨ ਕਿ ਜਿਸ ਅਫ਼ਸਰ ਦੀ ਸਰਵਿਸ ਪੰਜ ਸਾਲ ਤੋਂ ਘੱਟ ਹੋਵੇ ਉਸ ਨੂੰ promotion ਨਹੀਂ ਦੇਣੀ ਚਾਹੀਦੀ। ਇਸ ਲਈ ਇਹ ਆਰਡਰ ਕੀਤਾ ਗਿਆ ਸੀ ਕਿ ਜਿਸ ਅਫ਼ਸਰ ਦੀ ਪੰਜਾਂ ਸਾਲਾਂ ਤੋਂ ਘੱਟ ਸਰਵਿਸ ਹੋਵੇ ਉਸ ਨੂੰ promotion ਨਾ ਦਿਤੀ ਜਾਵੇ। ਪਰ ਜਦੋਂ ਕੋਈ ਉਨ੍ਹਾਂ ਦਾ ਆਪਣਾ ਮਨਜ਼ੂਰੇਨਜ਼ਰ ਅਫਸਰ ਹੋਵੇ ਜਿਸ ਦੀ ਸਰਵਿਸ ਪੰਜ ਸਾਲਾਂ ਤੋਂ ਘੱਟ ਹੋਵੇ ਉਸ ਸਮੇਂ ਕਹਿੰਦੇ ਹਨ ਕਿ ਚਾਰ ਸਾਲ ਵਾਲੇ ਨੂੰ promotion ਦੇ ਦਿਉ। ਇਸੇ ਤਰ੍ਹਾਂ ਚਾਰ ਸਾਲ ਵਾਲਾ ਹੋਵੇ ਤਾਂ ਕਹਿੰਦੇ ਹਨ ਉਸ ਨੂੰ ਦੇ ਦਿਉ। ਤਿੰਨਾਂ ਸਾਲਾਂ ਵਾਲਾ ਹੋਵੇ ਤਾਂ ਕਿਹਾ ਜਾਂਦਾ ਹੈ ਕਿ ਉਸ ਨੂੰ promotion ਦੇ ਦਿਉ। ਮੈਂ ਆਪਣੇ ਮਿਤ੍ਰ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਕਿਸੇ ਕੇਸ ਵਿਚ ਰੂਲਜ਼ ਦੇ ਉਲਟ ਨਹੀਂ ਜਾਵਾਂਗੇ। (ਆਵਾਜ਼ਾਂ)

**Shri Lal Chand :** On a point of order, Sir. Has the Chief Minister a licence to cast aspersions on other hon. Members ? He says that Lala Jagat Narain has been doing things against the rules.

**अध्यक्ष महोदय :** आप बैठ जाएं । यह point of order नहीं है ।

(The hon. Member should resume his seat. This is no point of order.)

श्री लाल चन्द: मैं आपकी रूलिंग चाहता हूं।

**Mr. Speaker** : This is o point of order,

ਮੁਖ ਮੰਤ੍ਰੀ : ਮੈਂ ਇਹ ਨਹੀਂ ਕਿਹਾ। ਸ਼੍ਰੀ ਸੱਭਰਵਾਲ ਜੇ ਲਾਲਾ ਜੀ ਤੋਂ ਪੁੱਛ ਲੈਣ ਤਾਂ ਉਨ੍ਹਾਂ ਨੂੰ ਪਤਾ ਲੱਗੇਗਾ ਕਿ ਮੈਂ ਇਹ ਨਹੀਂ ਕਿਹਾ।

श्री लाल चन्द: आप debate का standard lower कर रहे हैं।

ਮੁਖ ਮੰਤ੍ਰੀ : ਜੇ ਮੈਂ lower ਕਰ ਰਿਹਾ ਹਾਂ ਤਾਂ ਤੁਸੀਂ ਉਸ ਨੂੰ ਮਾਰ ਰਹੇ ਹੋ। ਫੇਰ ਮੇਰੇ ਮਿਤ੍ਰ ਲਾਲਾ ਜਗਤ ਨਾਰਾਇਣ ਨੇ ਕਿਹਾ ਹੈ ਕਿ ਇਕ ਅਫ਼ਸਰ ਨੂੰ promotion ਤੋਂ ਦੋ ਦਿਨ ਪਹਿਲਾਂ ਤਬਦੀਲ ਕਰ ਦਿਤਾ। ਜੇਕਰ ਇਹ ਕੇਸ ਦੋ ਸਾਲ ਦਾ ਹੈ ਤਾਂ ਮੇਰੇ ਮਿਤਰ ਖ਼ੁਦ ਵੀ ਜਾਣਦੇ ਹੋਣਗੇ। ਜੇਕਰ ਬਾਦ ਦਾ ਹੈ ਤਾਂ ਮੈਂ ਵੇਖ ਲਵਾਂਗਾ।

ਸ਼੍ਰੀ ਜਗਤ ਨਾਰਾਇਣ ਚੋਪੜਾ : ਇਹ ਛੇਆਂ ਮਹੀਨਿਆਂ ਦਾ ਹੈ।

ਮੁੱਖ ਮੰਤ੍ਰੀ : ਮੇਰੀ ਨਜ਼ਰ ਵਿਚ ਨਹੀਂ ਆਇਆ। ਮੈਂ ਵੇਖ ਲਵਾਂਗਾ। ਜੇਕਰ ਤੁਸੀਂ ਅਫ਼ਸਰਾਂ ਦੀ ਮਦਦ ਕਰੋਗੇ ਕਿ ਫ਼ਲਾਂ ਨੂੰ ਲਾ ਦਵੋ ਅਤੇ ਫਲਾਂ ਨੂੰ ਨਾ ਲਾਉ ਤਾਂ ਫਿਰ ਐਥੇ ਹਾਊਸ ਵਿਚ ਤੁਸੀਂ ਕੁਝ ਨਹੀਂ ਕਹਿ ਸਕਦੇ।

ਫੇਰ ਇਕ ਆਨਰੇਬਲ ਮੈਂਬਰ ਨੇ ਹਰੀਜਨਾਂ ਦੇ ਇਕ ਜੋੜੇ ਦਾ ਜ਼ਿਕਰ ਕੀਤਾ ਹੈ ਜਿਸ ਨੇ ਪੁਲਿਸ ਦੀ harassment ਕਰਕੇ ਖ਼ੁਦਕਸ਼ੀ ਕਰ ਲਈ। ਮੈਂ ਇਸ ਕੇਸ ਦੀ ਇਨਕੁਆਇਰੀ ਕੀਤੀ ਹੈ। ਉਸ ਦਾ ਜਵਾਬ ਆਇਆ ਹੈ ਕਿ ਇਹ ਗ਼ਲਤ ਹੈ ਕਿ ਪੁਲਿਸ ਨੇ harassment ਕੀਤੀ ਹੈ। ਐਥੇ ਕਿਹਾ ਗਿਆ ਹੈ ਕਿ ਉਸ ਹਰੀਜਨ ਦੀ ਘਰ ਵਾਲੀ ਖ਼ੂਬਸੂਰਤ ਸੀ ਜਿਸ ਕਰਕੇ ਥਾਣੇਦਾਰ ਉਸ ਨੂੰ ਤੰਗ ਕਰਦਾ ਸੀ। ਇਹ ਗੱਲ ਗ਼ਲਤ ਹੈ।

ਰਾਮ ਕਿਸ਼ਨ ਜੀ ਨੇ ਕਿਹਾ ਹੈ ਕਿ ਪੰਜਾਂ ੨ ਸਾਲਾਂ ਤੋਂ ਜ਼ਮੀਨਾਂ acquire ਕੀਤੀਆਂ ਹੋਈਆਂ ਹਨ ਜਿਨ੍ਹਾਂ ਦਾ ਅਜੇ ਤਕ ਮੁਆਵਜ਼ਾ ਨਹੀਂ ਦਿਤਾ ਗਿਆ। ਜੇਕਰ ਮੇਰੇ ਮਿਤਰ ਬੀਬੀਆਂ ਨੂੰ ਅੱਗੇ ਲਾ ਕੇ ਜਲੂਸ ਕੱਢਣੇ ਬੰਦ ਕਰ ਦੇਣ ਅਤੇ ਸਰਕਾਰ ਨਾਲ co-operate ਕਰਨ ਤਾਂ ਬਹੁਤ ਸਾਰੀ ਖਲਕਤ ਦੀ ਭਲਾਈ ਹੋਵੇਗੀ।

ਪੰਡਤ ਰਾਮ ਕਿਸ਼ਨ ਭੜੌਲੀਆਂ : ਅਸੀਂ ਤਿਆਰ ਹਾਂ ਬਸ਼ਰਤੇ ਕਿ ਤੁਸੀਂ in good faith ਕੰਮ ਕਰੋ।

ਮੁੱਖ ਮੰਤਰੀ : ਜਿਸ ਆਦਮੀ ਲਈ in good faith ਕਹਿੰਦੇ ਹੋ, ਉਸ ਦਾ faith ਤੁਹਾਡੇ ਨਾਲੋਂ ਕਈ ਗੁਣਾ ਜ਼ਿਆਦਾ ਹੈ। ਮੇਰੇ ਮਿਤ੍ਰਾਂ ਨੇ corruption ਦਾ ਜ਼ਿਕਰ ਕੀਤਾ ਹੈ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਸਬੂਤ ਦਿਉ ਤਾਂ ਜੋ ਅਸੀਂ action ਲੈ ਸਕੀਏ।

ਇਕ ਵਕੀਲ ਮੈਂਬਰ ਨੇ ਕਿਹਾ ਹੈ ਕਿ ਫਲਾਂ ਥਾਣੇਦਾਰ ਨੇ ਕਿਸੇ ਤੇ ਪਸਤੌਲ ਪਾ ਦਿਤਾ। ਉਸ ਥਾਣੇਦਾਰ ਕੋਲੋਂ ਪਤਾ ਲੱਗਾ ਹੈ ਕਿ ਇਸ ਸਾਰੇ ਸਾਲ ਵਿਚ ਕਿਸੇ ਤੇ ਪਸਤੌਲ ਨਹੀਂ ਪਿਆ।

ਇਕ ਮੈਂਬਰ : ਝੂਠ ਬੋਲਦਾ ਹੈ ਥਾਣੇਦਾਰ।

ਮੁੱਖ ਮੰਤ੍ਰੀ : ਇਕ ਮੈਂਬਰ ਨੇ ਕਿਹਾ ਹੈ ਕਿ ਇਕ ਘਰ ਵਾਲੀ ਨੇ ਮਾਲਕ ਨੂੰ ਮਾਰ ਦਿਤਾ ਅਤੇ ਅਸਾਂ ਉਸ ਨੂੰ ਪਕੜ ਲਿਆ । ਜੇਕਰ ਮੇਰੇ ਮਿਤ੍ਰ ਸੱਚੀਆਂ ਗੱਲਾਂ ਦੱਸਣ ਤਾਂ ਉਨ੍ਹਾਂ ਦੀ opposition ਦੇ ਬਾਵਜੂਦ ਅਸੀਂ act on ਲਵਾਂਗੇ । ਬਾਵਜੂਦ ਇਸ ਗੱਲ ਦੇ ਕਿ ਸਾਡੇ Opposition ਦੇ ਮਿਤ੍ਰਾਂ ਨੇ ਪੁਲਿਸ ਦਾ ਧਿਆਨ ਦੂਜੇ ਪਾਸੇ ਲਾਈ ਰੱਖਿਆ ਹੈ, ਅਸਾਂ law and order ਨੂੰ ਖਰਾਬ ਨਹੀਂ ਹੋਣ ਦਿਤਾ । ਜੇਕਰ ਤੁਸੀਂ law and order ਨੂੰ ਨਾਂ ਖਰਾਬ ਕਰੋ ਤਾਂ ਪਿੰਡਾਂ ਵਾਲੇ ਘੱਟ ਕਰਨਗੇ ।

ਸਰਦਾਰ ਆਤਮਾ ਸਿੰਘ ਨੇ ਕਿਹਾ ਹੈ ਕਿ ਰੀਡਰ ਅਤੇ ਅਹਿਲਮਦ ਰਿਸ਼ਵਤ ਲੈਂਦੇ ਹਨ । ਅਸੀਂ ਮੰਨਦੇ ਹਾਂ ਕਿ ਉਹ ਰਿਸ਼ਵਤ ਲੈਂਦੇ ਹਨ । ਪਰ ਇਸ ਨੂੰ ਹਟਾਉਣ ਦਾ ਢੰਗ ਦਸੋ । ਸਾਡਾ ਢੰਗ ਐਸ ਵੇਲੇ C.I.D. ਦੀਆਂ ਰਿਪੋਰਟਾਂ ਹਨ ਜਾਂ ਕੋਈ informer ਸਾਨੂੰ ਦਸੇ ਤਾਂ ਪਤਾ ਲਗਦਾ ਹੈ । ਜੇਕਰ ਤੁਸੀਂ ਸਾਨੂੰ ਰਿਪੋਰਟ ਦਿਉ ਤਾਂ ਅਸੀਂ ਜ਼ਰੂਰ ਐਕਸ਼ਨ ਲਵਾਂਗੇ । ਇਹ ਅਸੀਂ ਕਰ ਦਿਆਂਗੇ ਕਿ ਮੈਜਿਸਟਰੇਟ ਦੱਸ ਦੇਣ ਕਿ ਫ਼ਲਾਂ ਮੁਕੱਦਮਾਂ ਐਨੇ ਵਜੇ ਲੱਗੇਗਾ। ਇਹ ਵੀ ਮੈਂ ਕਰ ਦਿਆਂਗਾ ਕਿ ਮੈਜਿਸਟਰੇਟ ਤਾਰੀਖ਼ ਖੁਦ ਦਿਆ ਕਰਨ ਅਤੇ ਰੀਡਰ ਨਾ ਦਿਆ ਕਰਨ । ਇਹ ਵੀ ਮੈਂ ਕਰ ਦਿਆਂਗਾ ਕਿ ਜਿਨ੍ਹਾਂ ਮੁਕੱਦਮਿਆਂ ਦੀਆਂ ਤਾਰੀਖਾਂ ਦੇਣੀਆਂ ਹੋਣ ਉਹ ਮੈਜਿਸਟਰੇਟ ਦਸ ਵਜੇ ਹੀ ਦੇ ਦਿਆ ਕਰਨ । ਤੁਸੀਂ ਚੰਗੀਆਂ ੨ ਗੱਲਾਂ suggest ਕਰਦੇ ਜਾਉ ; ਅਸੀਂ ਮਨਜ਼ੂਰ ਕਰ ਲਿਆ ਕਰਾਂਗੇ । ਜੇਕਰ ਕਿਸੇ ਤੇ ਝੂਠਾ ਮੁਕੱਦਮਾ ਬਣਿਆ ਹੈ ਤਾਂ ਅਸੀਂ ਵਾਪਸ ਲੈਣ ਤੱਕ ਜਾਵਾਂਗੇ । ਅਸੀਂ ਪੰਜ, ਸਤ cases ਐਸੇ ਵਾਪਸ ਲਏ ਵੀ ਹਨ ਜਿਨ੍ਹਾਂ ਦਾ ਮੈਨੂੰ ਪਤਾ ਹੈ । ਜੇ ਕੋਈ ਗ਼ਲਤ ਤਰੀਕੇ ਨਾਲ ਫਾਇਦਾ ਉਠਾਉਣਾ ਚਾਹੇ ਤਾਂ ਉਸ ਦੀ ਗੁੰਜਾਇਸ਼ ਨਹੀਂ ।

ਫੇਰ ਅਸੀਂ cases ਦੀ delay ਕਿਸ ਤਰ੍ਹਾਂ ਰੋਕਦੇ ਹਾਂ ? ਦੋ flying squads ਹਨ ; ਇਕ F.C.R. ਦਾ ਅਤੇ ਦੂਜਾ ਸੈਕਰੇਟੇਰੀਏਟ ਦਾ । F.C.R. ਵਾਲਾ flying squad ਸੈਕਰੇਟੇਰੀਏਟ ਦੀ ਚੈਕਿੰਗ ਕਰਦਾ ਹੈ ਅਤੇ ਸੈਕਰੇਟੇਰੀਏਟ ਵਾਲਾ F.C.R. ਦੀ । ਮੇਰੇ ਵੀਰ ਲਾਲਾ ਜੀ ਨੇ ਕਿਹਾ ਹੈ ਕਿ ਗਵਰਨਰ ਸਾਹਿਬ, ਅਸੈਂਬਲੀ ਅਤੇ ਕੌਂਸਲ ਤੇ ਐਨਾ ਖਰਚ ਆਉਂਦਾ ਹੈ ਅਤੇ F.C.R. ਇਕੱਲੇ ਤੇ ਓਨਾ ਆਉਂਦਾ ਹੈ । ਇਸ ਦੀ ਵਜ੍ਹਾ ਇਹ ਹੈ ਕਿ F.C.R. ਦੀ establishment ਵੀ ਤਾਂ ਸਾਰੇ ਪੰਜਾਬ ਵਿਚੋਂ ਜ਼ਿਆਦਾ ਹੈ । ਇਨ੍ਹਾਂ ਸਾਰੇ ਮੁਲਾਜ਼ਮਾਂ ਦੀ ਪੜਤਾਲ ਵਿਚ ਜਿਨ੍ਹਾਂ ਨੇ delay ਕੀਤੀ, 139 ਆਦਮੀਆਂ ਨੂੰ simple warning ਦਿਤੀ ਗਈ, 52 ਨੂੰ strong warning ਦਿਤੀ ਗਈ, 28 ਆਦਮੀਆਂ ਨੂੰ censure ਦਿਤੀ ਗਈ ਹੈ । Flying squad ਦੇ ਜ਼ਰੀਏ 82 ਹਜ਼ਾਰ ਏਕੜ ਜ਼ਮੀਨ ਜਿਹੜੀ ਨਹਿਰੀ ਨਹੀਂ ਵਖਾਈ ਗਈ ਸੀ, ਨਹਿਰੀ ਵਖਾਈ ਗਈ ਅਤੇ ਇਸ ਤਰ੍ਹਾਂ 17 ਲੱਖ ਰੁਪਏ ਦੀ ਬੱਚਤ ਕਰਕੇ ਵਖਾਈ ਹੈ ।

ਉਨ੍ਹਾਂ ਨੇ ਕੋਈ ਕਸਰ ਨਹੀਂ ਛੱਡੀ ; ਲੇਕਿਨ ਐਨਾ ਨਹੀਂ ਸਮਝਦੇ । ਜਦੋਂ ਇਲੈਕਸ਼ਨਾਂ ਆਉਂਦੀਆਂ ਨੇ ਤਾਂ Opposition ਵਾਲੇ ਆਖਦੇ ਨੇ ਕਿ ਸਾਨੂੰ ਨਹੀਂ ਘਲਿਆ ਜਾਂਦਾ । ਫਿਰ ਕੋਈ ਨਾ ਕੋਈ ਤਾਂ ਜਾਣਾ ਹੀ ਹੈ । ਕਹਿੰਦੇ ਨੇ ਕਿ ਇਕੋ ਪਾਰਟੀ ਦੇ ਕਿਉਂ ਘਲੇ ਜਾਂਦੇ ਹਨ । ਮੈਂ ਅਰਜ਼ ਕਰਦਾ ਹਾਂ ਏਥੇ ਵੀ, ਤੁਹਾਡੇ ਕੋਲ ਦਲੀਲ ਦਿੰਦਾਂ ਹਾਂ ਕਿ ਜਿਹੜੇ ਮਦਦ ਨਹੀਂ ਦਿੰਦੇ, ਉਨ੍ਹਾਂ Opposition ਵਾਲਿਆਂ ਨੂੰ ਜੇ ਜਨਤਾ ਨਾ ਘਲੇ ਤਾਂ ਕੁਝ ਵਿਗੜੇ-ਗਾ ਨਹੀਂ ।

ਕੁਝ ਭਰਾਵਾਂ ਨੇ ਕਿਹਾ ਕਿ border ਦੇ ਲੋਕਾਂ ਨੂੰ ਜ਼ਿਆਦਾ licences ਦੇ ਦਿਓ। ਉਥੇ licences ਦੇਣ ਦੀ ਕਮੀ ਨਹੀਂ। ਪਰ ਜਦੋਂ ਉਨ੍ਹਾਂ ਨੂੰ licences ਦਿਤੇ ਜਾਂਦੇ ਨੇ ਤਾਂ ਉਹ ਇਕ ਦੂਜੇ ਨੂੰ ਮਾਰਨ ਨੂੰ ਪੈਂਦੇ ਨੇ। Border ਦੇ ਆਦਮੀ smuggling ਵਿਚ ਹਿੱਸਾ ਲੈਂਦੇ ਨੇ। ਉਹ ਇਕ ਦੂਜੇ ਤੇ ਵਾਰ ਕਰਦੇ ਨੇ ਤੇ ਕਹਿੰਦੇ ਨੇ ਕਿ ਸਾਨੂੰ ਲਾਂਭੇ ਕੱਢ ਦਿਓ। ਜਿਹੜੀ ਸਰਕਾਰ ਜਨਤਾ ਦੇ ਉਤੇ ਇਤਬਾਰ ਨਹੀਂ ਕਰਦੀ ਉਹ ਸਰਕਾਰ ਨਹੀਂ। ਸਾਨੂੰ ਜਨਤਾ ਤੇ ਪੂਰਾ ਇਤਬਾਰ ਹੈ, ਜਿਹੜੀ ਚੀਜ਼ ਚਾਹੇ, ਲਏ। ਐਨੀ ਗੱਲ ਕਰੋ ਕਿ ਭਰਾ ਦੇ ਉਤੇ ਬੰਦੂਕ ਨਾ ਚਲਾਓ; ਭਰਾ ਤੋਂ ਮੇਰਾ ਮਤਲਬ ਦੇਸ਼ ਦੇ ਵਸਣ ਵਾਲਿਆਂ ਤੋਂ ਹੈ; ਕਹੋ ਕਿ ਉਨ੍ਹਾਂ ਤੇ ਬੰਦੂਕ ਨਹੀਂ ਚੱਲੇਗੀ। ਹੋਰ ਪਸਤੌਲਾਂ, ਰਿਵਾਲਵਰਾਂ ਦੀ ਕਮੀ ਨਹੀਂ। ਕੀ ਇਹ ਲਟਕਾਈ ਰੱਖੀਏ? ਜੇ ਇਹ ਆਖੋ ਕਿ ਪਾਕਿਸਤਾਨ ਵਾਲਿਆਂ ਨੇ ਤਾਂ ਹਥਿਆਰ ਦੇ ਦਿਤੇ ਹਨ ਤਾਂ ਇਹ ਦਲੀਲ ਠੀਕ ਨਹੀਂ। ਮੈਨੂੰ ਹੱਕ ਨਹੀਂ ਕਿ ਮੈਂ ਦੂਜੇ ਦੇਸ਼ ਨੂੰ criticise ਕਰਾਂ; ਉਨ੍ਹਾਂ ਨੂੰ ਆਪਣੀ ਜਨਤਾ ਤੇ ਇਤਬਾਰ ਨਹੀਂ। ਸਾਨੂੰ ਆਪਣੀ ਜਨਤਾ ਤੇ ਇਤਬਾਰ ਹੈ। ਮੈਂ ਇਹ ਕਹਿੰਦਾ ਹਾਂ ਕਿ ਜਨਤਾ ਦਾ ਕੋਈ ਆਦਮੀ ਇਹ ਦਸੇ ਕਿ ਕਿਸੇ ਮੁਕੱਦਮੇ ਵਿਚ ਝੂਠ ਬੋਲਿਆ ਹੈ; ਮੈਂ ਉਸ ਮੁਕੱਦਮੇ ਦੀ ਫੇਰ ਪੜਤਾਲ ਕਰਾਵਾਂਗਾ; Number 1 ਅਫਸਰ ਨੂੰ ਉਸ ਮੁਕੱਦਮੇ ਦੀ ਪੜਤਾਲ ਤੇ ਲਾਵਾਂਗਾ।

ਡਾਕਟਰ ਪਰਮਾ ਨੰਦ ਨੇ ਜ਼ਿਕਰ ਕੀਤਾ ਸੀ ਕਿ ਓਥੇ 'ਅੱਲਾ ਹੂ' ਇਕ ਫੌਜ ਬਣੀ ਹੋਈ ਹੈ। 35 ਟੱਬਰ ਨੇ, ਜਿਨ੍ਹਾਂ ਦਾ ਅਕੀਦਾ ਇਕ ਪੀਰ ਤੇ ਹੈ ਜਿਹੜਾ ਪਾਕਿਸਤਾਨ ਵਿਚ ਹੈ; ਉਹ 'ਅੱਲਾ ਹੂ', 'ਅੱਲਾ ਹੂ' ਕਹਿੰਦੇ ਹਨ। ਇਸ ਕਰਕੇ ਮੈਂ 'ਅੱਲਾ ਹੂ' ਵਾਲਿਆਂ ਨੂੰ ਫੜ ਤਾਂ ਨਹੀਂ ਲੈਣਾ ਕਿ ਉਹ ਪ੍ਰਤਾਪ ਸਿੰਘ ਨੂੰ ਗਾਲ੍ਹਾਂ ਕੱਢਦੇ ਨੇ? ਓਦੋਂ ਫੜਾਂਗੇ ਜਦੋਂ ਧਰਮ ਵਿਚ absurdity ਜਾਂ nuisance ਆਏਗੀ। 'ਅੱਲਾ ਹੂ' ਵਾਲਿਆਂ ਦਾ ਨਾਅਰਾ ਕੋਈ ਅਜਿਹਾ ਨਹੀਂ। ਰਾਮ ਕ੍ਰਿਸ਼ਨ ਵਾਲਿਆਂ ਨੇ ਅਜਿਹਾ ਨਾਅਰਾ ਲਾਇਆ ਸੀ, ਮਿੰਟ ਨਹੀਂ ਲਾਇਆ, ਉਨ੍ਹਾਂ ਨੂੰ ਦੋ ਤਿੰਨ ਦੜਾ ਫੜ ਲਿਆ। ਜੋ ਕਾਨੂੰਨ ਤੁਹਾਡੇ ਬਣਾਏ ਹੋਏ ਨੇ ਉਨ੍ਹਾਂ ਦੇ ਮੁਤਾਬਿਕ ਹੀ ਚੱਲਣਾ ਹੈ। ਪਾਕਿਸਤਾਨ ਤੋਂ ਇਕ ਬੀਬੀ ਆਈ। ਉਹ ਆ ਕੇ ਏਧਰ ਰਹਿੰਦੀ ਹੈ। ਲੇਕਿਨ ਜਦੋਂ ਉਹ ਕੋਈ ਮਾੜਾ ਕੰਮ ਨਹੀਂ ਕਰਦੀ ਉਸ ਨੂੰ ਕਿਵੇਂ ਫੜ ਲਈਏ? ਇਸ ਲਈ ਮੈਂ ਆਪਣੇ ਮਿਤ੍ਰਾਂ ਨੂੰ ਕਹਿੰਦਾ ਹਾਂ ਕਿ ਫ਼ਿਕਰ ਨ ਕਰੋ। ਉਹ ਵੀ ਜਿਉਣਗੇ, ਇਹ ਉਨ੍ਹਾਂ ਦਾ ਹੱਕ ਹੈ। ਉਨ੍ਹਾਂ ਨੂੰ ਜਿਉਣ ਲਈ ਪੂਰਾ ਹੱਕ ਹੈ। ਤੁਹਾਡੀਆਂ ਗਾਲ੍ਹਾਂ ਸੁਣਨ ਤੇ ਨਾਰਾਜ਼ਗੀ ਨਹੀਂ ਹੋਈ। ਅਜ਼ਾਤ ਲੋਕਾਂ ਨੂੰ ਕੜਤੇ ਹੋ ਤਾਂ ਉਹ ਕਹਿੰਦੇ ਹਨ ਕਿ ਏਸ ਥਾਂ ਰਹਿਣ ਲਈ ਸਾਡਾ ਪੂਰਾ ਹੱਕ ਹੈ। ਇਹ ਕੋਈ ਗਲ ਨਹੀਂ। ਪਾਕਿਸਤਾਨ ਤੋਂ ਧੜਾ ਧੜ ਲੋਕ ਆਈ ਜਾਂਦੇ ਨੇ ਅਤੇ ਅਸੀਂ ਉਨ੍ਹਾਂ ਨੂੰ ਆਉਣ ਦਿੰਦੇ ਹਾਂ। ਮੈਂ ਆਪ ਦੇ ਪਾਸ ਅਰਜ਼ ਕਰ ਚੁੱਕਾ ਹਾਂ। ਮੇਰੇ ਵੀਰਾਂ ਨੇ ਕੁਝ ਗੱਲਾਂ ਹੋਰ ਅਜਿਹੀਆ ਆਖੀਆਂ ਨੇ। ਮੈਂ ਕਹਾਂਗਾ ਕਿ ਜਿਥੇ ਖਰਾਬੀ ਦੱਸਣ, ਕਿਸੇ ਵੀ ਪਹਿਲੂ ਤੋਂ, ਜੋ ਵੀ ਪੜਤਾਲ ਹੋਏਗੀ, ਕਰ ਲਵਾਂਗਾ। ਪ੍ਰਤਾਪ ਸਿੰਘ ਦੇ ਉਤੇ ਜਿਹੜਾ ਇਹੋ ਜਿਹਾ ਗ਼ੈਰ—ਜ਼ਿਮੇਵਾਰਾਨਾ ਚਾਰਜ ਲਾਇਆ ਸੀ, ਇਸ ਤਰ੍ਹਾਂ ਕੋਈ ਗੱਲ ਨਹੀਂ ਬਣਦੀ। ਮੇਰਾ ਮਿੱਤਰ ਜਿਹੜੇ case ਦੀ ਗੱਲ ਕਰਦਾ ਹੈ, ਉਸ ਦਾ ਨਾਉਂ ਤਾਂ ਦੱਸੇ; ਨਾਉਂ ਕੋਈ ਨਹੀਂ ਦੱਸਿਆ। ਨਾਉਂ ਦੱਸਿਆ ਵੀ ਕਿਸ ਤਰ੍ਹਾਂ ਜਾ ਸਕਦਾ ਹੈ ਜਦੋਂ ਅਜਿਹੀ ਗੱਲ ਹੀ ਕੋਈ ਨਹੀਂ ਸੀ। (*Interruptions*) ਮੈਂ ਬਥੇਰੇ ਤੁਹਾਡੇ ਚੈਲੈਂਜ ਦੇਖੇ ਨੇ। ਮੈਂ ਪਹਿਲਾਂ ਹੀ ਸਾਰੇ ਵੀਰਾਂ ਤੋਂ ਵਾਕਫ਼ ਹਾਂ। ਮੈਨੂੰ ਉਹ ਭੁਲੇ ਹੋਏ ਨਹੀਂ, ਸਾਰੀ ਜ਼ਿੰਦਗੀ ਤੋਂ ਵਾਕਫ਼ ਹਨ। ਜਿਨ੍ਹਾਂ ਨੇ ਆਪਣਾ ਜੀਵਨ ਏਸ ਉਤੇ ਲਾਇਆ-ਹਿੰਦੂ ਸਿੱਖਾਂ ਵਿਚ ਏਕਾ ਕਰਨਾ, ਏਥੋਂ ਦੇ ਵਸਣ ਵਾਲਿਆਂ ਵਿਚ

[ਮੁੱਖ ਮੰਤ੍ਰੀ]
ਪਿਆਰ ਪੈਦਾ ਕਰਨਾ (ਇਕ ਮਾਨਯੋਗ ਮੈਂਬਰ : ਅੰਮ੍ਰਿਤਸਰ ਦੇ resolution ਵਿਚ ਕੀ ਹੋਇਆ ਸੀ ?) ਅੰਮ੍ਰਿਤਸਰ ਦੇ resolution ਦੇ ਬਾਰੇ ਮੈਂ ਦਸਦਾ ਹਾਂ ਕਿ ਜਿਹੜਾ ਮੈਂ ਅੰਮ੍ਰਿਤਸਰ resolution ਪੇਸ਼ ਕੀਤਾ ਸੀ ਉਹ ਐਸ ਵੇਲੇ ਹੈ ਨਹੀਂ । ਉਸ ਨੂੰ ਪੜ੍ਹੋ । ਉਸ ਦੀ ਇਕ ਇਕ line ਤੋਂ ਸਾਬਤ ਹੋਏਗਾ । ਜਿਸ ਦਿਨ ਤੋਂ ਮੈਂ Chief Minister ਬਣਿਆਂ ਹਾਂ 100 ਆਦਮੀਆਂ ਨੇ ਅਰਜ਼ੀ ਦਿਤੀ ਹੈ । ਇਸ ਵਿਚ ਕੁਝ ਨੇ ਲਾਲਾ ਜੀ ਦੇ ਖਿਲਾਫ਼ ਦਿਤੀ ਹੈ ਅਤੇ ਉਹ ਸੌ ਦੀ ਸੌ ਅਰਜ਼ੀ ਗਵਰਨਰ ਸਾਹਿਬ ਕੋਲੋਂ ਆਈ ਅਤੇ ਆਪਣੇ ਪਹਿਲੇ ਕੇਸ ਘੱਲੇ । ਮੈਂ ਇਸ resolution ਦਾ ਹਵਾਲਾ ਦੇਣ ਵਾਲਿਆਂ ਨੂੰ ਕਹਿੰਦਾ ਹਾਂ ਕਿ ਇਹ ਤਾਂ ਗੱਲ ਹੀ ਬੜੀ ਮਾਮੂਲੀ ਹੈ । ਜਿਹੜਾ ਸਾਡੇ ਤੇ ਦੂਸ਼ਨ ਲਾਓ, ਉਸ ਦਾ ਕੇਸ ਗਵਰਨਰ ਸਾਹਿਬ ਪਾਸ ਘੱਲ ਦਿਓ ਯਾ ਹੋਰ body ਪਾਸ ਜਿਹੜਾ Ministers ਨਾਲ ਸੰਬੰਧ ਨਾ ਰਖਦਾ ਹੋਵੇ । ਹੁਣ ਮੇਰਾ ਖਿਆਲ ਹੈ ਕਾਫੀ ਹੋ ਗਈ ਹੈ ਤੁਹਾਡੇ ਨਾਲ । ਉਸ resolution ਵਾਲੀ ਸਾਰੀ ਚੀਜ਼ ਸੁਣ ਲਈ ਹੈ । ਪ੍ਰਤਾਪ ਸਿੰਘ ਨੂੰ ਵੀ ਕੋਈ ਹੱਕ ਹੈ । ਮੈਨੂੰ ਗਾਲ੍ਹਾਂ ਕੱਢਣ ਦੇ ਨਾਲ ਮੇਰਾ ਕੁਝ ਨਹੀਂ ਵਿਗੜਦਾ । ਮੈਂ ਦੇਸ਼ ਦੀ ਭਲਾਈ ਵਾਲੀ ਗੱਲ ਕਰਨੀ ਹੈ । ਮੈਂ ਆਪਣੀ ਨਹੀਂ, ਮੈਂ ਦੇਸ਼ ਦੀ ਭਲਾਈ ਕਰਨੀ ਹੈ । ਤੁਸੀਂ ਤਾਂ ਸਮਝਦੇ ਹੋ ਕਿ ਪਿੰਡਾਂ ਦੇ ਵਸਣ ਵਾਲਿਆਂ ਨੂੰ ਆਪਣੇ ਲਈ ਹੱਥ ਠੋਕੇ ਬਣਾ ਸਕਦੇ ਹੋ । ਉਸ ਵੇਲੇ ਦਾ ਸਾਡਾ ਤਜਰਬਾ ਹੈ ; ਮੈਂ ਤਾਂ ਸਮਝਦਾ ਹਾਂ ਸਾਡਾ ਬੜਾ ਸੁਖੱਲਾ ਰਾਜ ਸੀ; ਮੈਂ ਤੇ ਲਾਲਾ ਜੀ, ਸਾਰਿਆਂ ਨੂੰ ਰਲਾ ਕੇ ਕਹਿੰਦਾ ਹਾਂ । ਦੱਸੋ ਫੇਰ ਤਾਂ ਕਿਸੇ ਤੇ ਕੋਈ ਹਰਫ਼ ਨਹੀਂ ਲਗਦਾ ? ਦੂਜੇ ਮਹਿਕਮੇ ਵਿਚ ਅਫ਼ਸਰ ਨੂੰ ਪੜਤਾਲ ਕਰਨ ਲਈ ਲਾ ਦਿਤਾ । ਉਸ ਆਦਮੀ ਨੂੰ ਇਸ ਕੰਮ ਲਈ ਲਾਇਆ ਜਾਵੇ ਜੋ retire ਵੀ ਹੋ ਚੁੱਕਿਆ ਹੋਵੇ । Cases ਦੀ ਪੜਤਾਲ ਕਰੋ ਕਿ ਕਿਤਨੇ ਕੁ ਨੇ । ਜਿਸ ਦੇ ਵਿਚ ਗਵਰਨਰ ਸਾਹਿਬ ਕਹਿ ਦੇਣ ਕਿ ਗ਼ਲਤੀ ਹੈ, ਮੰਨਦੇ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਦੇ ਮੁਤੱਲਿਕ ਖਿਆਲ ਕਰਨਾ ਹੋਏਗਾ, substantiate ਕਰਨਾ ਹੋਏਗਾ ।

ਇਕ ਸਪੀਚ ਸਰਦਾਰ ਭਾਗ ਸਿੰਘ ਨੇ ਕੀਤੀ ਹੈ । ਵਾਕਈ ਉਹ ਬੜੇ ਚੰਗੇ ਤਰੀਕੇ ਨਾਲ ਬੋਲੇ । ਲੇਕਿਨ ਉਨ੍ਹਾਂ ਦਾ ਇਹ ਕਹਿਣਾ ਕਿ ਅਸੀਂ ਕਈਆਂ ਦੀ ਤਨਖਾਹ ਵਧਾਈ ਨਹੀਂ, ਠੀਕ ਨਹੀਂ । ਲਾਲਾ ਜੀ ਨੇ ਆਪਣੀ ਸਪੀਚ ਵਿਚ ਇਨਸਪੈਕਟਰਾਂ ਦਾ ਜ਼ਿਕਰ ਕੀਤਾ ਹੈ । ਇਹ ਜਿਹੜੀ ਫਲੈਚਰ ਸਾਹਿਬ ਦੀ report ਹੈ, ਇਹ ਅਸੀਂ ਇਕ scientific basis ਤੇ ਬਣਾਈ ਹੈ । ਇਸ ਵਿਚ ਤਜਰਬਾ ਗਿਣਿਆ ਜਾਂਦਾ ਹੈ, qualifications ਗਿਣੀਆਂ ਜਾਂਦੀਆਂ ਨੇ, responsibilities ਗਿਣੀਆਂ ਜਾਂਦੀਆਂ ਨੇ ਅਤੇ ਕਿਤਨਾ work ਹੈ ਇਹ ਦੇਖਿਆ ਜਾਂਦਾ ਹੈ । ਇਸ ਦਾ ਅੰਦਾਜ਼ਾ ਲਾ ਕੇ ਫੇਰ ਉਨ੍ਹਾਂ ਦੀ ਤਨਖਾਹ revise ਕੀਤੀ ਗਈ ਹੈ । ਜੇ ਇਕ ਆਦਮੀ ਨੂੰ ਬਾਹਰ ਦੋ ਰੁਪਏ ਮਿਲਦੇ ਨੇ ਦਿਹਾੜੀ ਦੇ, ਤਾਂ ਅਸੀਂ ਓਸੇ ਹੀ ਆਦਮੀ ਨੂੰ, ਜਿਹੜਾ non-technical ਹੈ, ਜੋ ਉਥੇ ਦੋ ਰੁਪਏ ਮਜ਼ਦੂਰੀ ਲਏ, ਢਾਈ ਰੁਪਏ ਕਿਸ ਤਰ੍ਹਾਂ ਦੇ ਸਕਦੇ ਹਾਂ ? ਇਸ ਨੂੰ ਸੋਚੀਏ । ਜੇ ਬਹੁਤਾ ਕਰਾਂਗੇ ਤਾਂ ਸਵਾ ਦੋ ਰੁਪਏ ਦੇ ਦਿਆਂਗੇ, ਇਸ ਤੋਂ ਵਧ ਕਿਵੇਂ ਦੇ ਦਿਆਂਗੇ । ਜੇ ਇਕ Inspector ਹੋਵੇ education ਦਾ ਤਾ ਉਸ ਦੇ ਨਾਲ ਸਾਰੇ ਇਨਸਪੈਕਟਰਾਂ ਦਾ, ਦੂਜੀਆਂ qualifications ਵਾਲਿਆਂ ਦਾ, ਜਾਂ ਕੋਈ ਡਾਕਟਰ ਦਾ ਮੁਕਾਬਲਾ ਕਰ ਲਵੇ ਤਾਂ ਉਸ ਨੂੰ ਪਤਾ ਲੱਗ ਸਕਦਾ ਹੈ । ਉਨ੍ਹਾਂ ਨੇ important ਜ਼ਿੰਮੇਵਾਰੀਆਂ ਅਦਾ ਕਰਨੀਆਂ ਨੇ । ਜਿਹੜੇ ਇਨਸਪੈਕਟਰ ਦੇ ਬਾਰੇ ਤੁਹਾਡਾ ਖਿਆਲ ਹੈ; ਜਿਹੜੇ

